# ਸਿਰਜਣਾ

ਜਨਵਰੀ-ਮਾਰਚ 2014 (ਅੰਕ 171)

January- March 2014

ਸੰਪਾਦਕ: ਰਘਬੀਰ ਸਿੰਘ

# ਇਜਾਜ਼ਤ
# Permission

ਮੈਂ ਰਘੁਬੀਰ ਸਿੰਘ ਸੰਪਾਦਕ ਸਿਰਜਣਾ ਸੁਖਵੰਤ ਹੁੰਦਲ (13286 55 A Ave. Surrey, BC, Canada) ਨੂੰ ਸਿਰਜਣਾ ਦੇ ਸਾਰੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਸਿਰਫ ਸਿਰਜਣਾ ਦੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਲਈ ਹੀ ਹੈ। ਸਿਰਜਣਾ ਦੀ ਸਮੱਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਰਘਬੀਰ ਸਿੰਘ ਸੰਪਾਦਕ ਸਿਰਜਣਾ ਦੇ ਹਨ।

I Raghbir Singh editor Sirjana hearby grant permission to Sukhwant Hundal (13286 55 A Ave. Surrey, BC, Canada) to upload online all issues of Sirjana in PDF format. This permission is only for uploading issues online in PDF format. The copyright and all other rights for Sirjana's content remains with Raghbir Singh, editor Sirjana.

ਦਸਖਤ –Sign: [signature]

ਪਤਾ –Address:
1728, ਸੈਕਟਰ 43-ਬੀ,
ਚੰਡੀਗੜ੍ਹ - 160022

1728, Sector 43-B,
Chandigarh - 160022
India

ਤਾਰੀਕ –Date: 25-10-2014

# ਸਿਰਜਣਾ

171

ਜਨਵਰੀ-ਮਾਰਚ 2014



ਸੰਪਾਦਕ : ਰਘਬੀਰ ਸਿੰਘ

Editor : Raghbir Singh





1728, ਸੈਕਟਰ 43-ਬੀ,

ਚੰਡੀਗੜ੍ਹ-160 022

ਫੋਨ : +91-172-2601693





***SIRJANA***

***1728, Sector 43-B,***

***Chandigarh-160 022***

***INDIA***

***Phone : +91-172-2601693***

***E-mail :***

***raghbirssirjana@yahoo.com***





**Sirjana is approved by DPI Punjab for all Schools, Colleges and Social Education Centres vide letter No. 2/6-66B (EP) dated 26-9-1966**


## ਇਸ ਅੰਕ ਵਿਚ



---


**ਟਾਈਟਲ ਚਿੱਤਰ : ਦੇਵ   ਟਾਈਪ-ਸੈਟਿੰਗ ਅਤੇ ਡਿਜ਼ਾਈਨਿੰਗ: ਰਾਜਪ੍ਰੀਤ ਸਿੰਘ**

ਚੰਦਾ-ਦਸ ਅੰਕ : ਦੇਸ : 300 ਰੁਪਏ, ਵਾਰਸ਼ਿਕ : 120 ਰੁਪਏ

ਵਿਦੇਸ਼-ਹਵਾਈ ਡਾਕ ਰਾਹੀਂ : ਦਸ ਅੰਕ: 25 ਪੌਂਡ, 50 ਡਾਲਰ,ਵੀਹ ਅੰਕ :50 ਪੌਂਡ, 100 ਡਾਲਰ




# 'ਪੰਜਾਬ-ਸੰਤਾਪ' ਤੋਂ ਬਾਹਰ ਆਉਣ ਦੀ ਲੋੜ

ਪਿਛਲੀ ਸਦੀ ਦੇ ਅਖੀਰਲੇ ਦੋ ਦਹਾਕਿਆਂ ਵਿਚ ਪੰਜਾਬ ਜਿਸ ਸੰਤਾਪ ਵਿਚੋਂ ਲੰਘਿਆ, ਉਸਦੀ ਯਾਦ ਭੁਲਾ ਸਕਣੀ ਬਿਲਕੁਲ ਸੰਭਵ ਨਹੀਂ। ਇਸ ਤ੍ਰਾਸਦਕ ਵਰਤਾਰੇ ਦੇ ਵਿਸ਼ਲੇਸ਼ਨ ਦੇ ਨਾਂ 'ਤੇ ਅਖਬਾਰਾਂ ਰਾਹੀਂ ਅਤੇ ਪੁਸਤਕਾਂ ਦੇ ਰੂਪ ਵਿਚ ਬਹੁਤ ਕੁਝ ਛਪ ਰਿਹਾ ਹੈ ਅਤੇ ਦੂਜੇ ਸੰਚਾਰ ਸਾਧਨਾਂ ਰਾਹੀਂ ਵੀ ਬੜਾ ਕੁਝ ਕਿਹਾ-ਸੁਣਿਆ ਤੇ ਵਿਖਾਇਆ ਜਾ ਰਿਹਾ ਹੈ। ਸੰਤਾਪ ਲਈ ਕਿਹੜੀਆਂ ਕਿਹੜੀਆਂ ਧਿਰਾਂ ਜ਼ਿੰਮੇਵਾਰ ਸਨ, ਕੌਣ ਜ਼ੁਲਮ ਢਾਹੁਣ ਤੇ ਦਵੈਖ ਫੈਲਾਉਣ ਦਾ ਦੋਸ਼ੀ ਸੀ, ਅਤੇ ਕੌਣ ਇਸ ਦਾ ਸ਼ਿਕਾਰ- ਇਸ ਬਾਰੇ ਵੱਖ ਵੱਖ ਦ੍ਰਿਸ਼ਟੀਕੋਣਾਂ ਤੋਂ ਚਰਚਾ ਹੁੰਦੀ ਆ ਰਹੀ ਹੈ। ਇਹਨਾਂ ਵਰ੍ਹਿਆਂ ਵਿਚ ਪੰਜਾਬੀ ਲੋਕਾਂ ਨੂੰ ਏਨੀ ਦੋਹਰੀ ਮਾਰ ਸਹਿਣੀ ਪਈ ਕਿ ਇਹ ਪ੍ਰਭਾਵ ਬਣਿਆ, ਜਿਵੇਂ ਇਸ ਨੇ ਸੰਤਾਲੀ ਦੇ ਬਟਵਾਰੇ ਦੇ ਅਣਮਨੁੱਖੀ ਵਰਤਾਰੇ ਦੇ ਦਿਨਾਂ ਨੂੰ ਜੇ ਮਾਤ ਨਹੀਂ ਵੀ ਪਾਇਆ ਤਾਂ ਦੁਹਰਾ ਅਵੱਸ ਦਿੱਤਾ ਹੋਵੇ। ਉਦੋਂ ਮਜ਼ਹਬੀ ਜਨੂੰਨ ਨੇ ਸਦੀਆਂ ਦੇ ਭਰੱਪਣ ਵਾਲੇ ਸਾਂਝੇ ਭਾਈਚਾਰੇ ਨੂੰ ਇਕ ਦਮ ਤਹਿਸ ਨਹਿਸ ਕਰਕੇ ਰੱਖ ਦਿੱਤਾ ਸੀ। ਸੰਤਾਲੀ ਦਾ ਦੁਖਾਂਤ ਪੰਜਾਬ ਦੀਆਂ ਹੱਦਾ ਸਰਹੱਦਾਂ ਟੱਪ ਕੇ ਆਪਣਾ ਭਿਆਨਕ ਜਲਵਾ ਬਹੁਤ ਦੂਰ ਤਕ ਵਿਖਾ ਚੁੱਕਿਆ ਸੀ। ਇਹੀ ਸਾਰਾ ਕੁਝ 'ਪੰਜਾਬ-ਸੰਤਾਪ' ਵਾਲੇ ਵਰ੍ਹਿਆਂ ਵਿਚ ਵਾਪਰਿਆ, ਜਦੋਂ ਅੰਨ੍ਹੀ ਸੱਤਾ ਅਤੇ ਇਸਦੇ ਤਥਾ-ਕਥਿਤ ਵਿਰੋਧੀ ਦੋਵੇਂ ਲੜਦੇ ਹੋਏ ਜਾਂ ਸ਼ਾਇਦ ਇਕ ਖੇਡ ਖੇਡਦੇ ਹੋਏ ਆਪਣਾ ਕੀ ਕੁਝ ਸੰਵਾਰ ਜਾਂ ਵਿਗਾੜ ਰਹੇ ਸਨ, ਇਸ ਬਾਰੇ ਤਾਂ ਸ਼ਾਇਦ ਨਿਸਚੇ ਨਾਲ ਕੁਝ ਕਹਿਣਾ ਸੰਭਵ ਨਾ ਹੋਵੇ, ਪਰ ਇਸ ਬਾਰੇ ਸੰਦੇਹ ਨਹੀਂ ਕਿ ਇਸ ਵਿਚ ਜਨਸਮੂਹ ਚੱਕੀ ਦੇ ਦੋ ਪੁੜਾਂ ਵਿਚ ਪਿਆ ਬੁਰੀ ਤਰ੍ਹਾਂ ਪਿਸ ਰਿਹਾ ਸੀ। ਬਜਾਏ ਬਟਵਾਰੇ ਦੇ ਦੁਖਾਂਤ ਨੂੰ ਭੁਲਾਉਣ ਦੇ, ਇਸ ਸੰਤਪ ਨੇ ਸਗੋਂ ਪੁਰਾਣੇ ਜ਼ਖਮ ਵੀ ਉਚੇੜ ਦਿੱਤੇ ਸਨ।

ਜ਼ਖਮਾਂ ਨੂੰ ਉਚੇੜਦੇ ਰਹਿਣ ਨਾਲ ਕੁਝ ਪਲਾਂ ਲਾਈ ਥੋੜ੍ਹੀ ਜਿਹੀ ਰਾਹਤ ਹੋਣ ਦਾ ਭੁਲੇਖਾ ਲਗਦਾ ਹੈ, ਪਰ ਹਕੀਕਤ ਵਿਚ ਇਸ ਤਰ੍ਹਾਂ ਦਾ ਅਮਲ ਬਹੁਤ ਹਾਨੀਕਾਰਕ ਹੁੰਦਾ ਹੈ, ਜੋ ਰੋਗ ਤੇ ਦੁੱਖ ਨੂੰ ਵਧਾਉਣ ਤੇ ਦੀਰਘ ਬਣਾਉਣ ਦਾ ਕਾਰਣ ਬਣਦਾ ਹੈ। 'ਪੰਜਾਬ-ਸੰਤਾਪ' ਦੇ ਵਰ੍ਹਿਆਂ ਤੋਂ ਪਿੱਛੋਂ ਚਰਚਾ ਤੇ ਵਿਸ਼ਲੇਸ਼ਨ ਦੇ ਪੱਖੋਂ ਅਤੇ ਦੋਹਾਂ ਪਾਸਿਆਂ ਤੋਂ ਇਕ ਧਿਰ ਵੱਲੋਂ ਆਪਣੇ ਆਪ ਨੂੰ ਦੁਖਾਂਤ ਭੋਗਦੀ, ਅਤਿਆਚਾਰ ਸਹਿੰਦੀ ਅਤੇ ਦੂਜੀ ਧਿਰ ਨੂੰ ਇਸ ਸਭ ਕੁਝ ਲਈ ਦੋਸ਼ੀ ਕਹਿਣ ਦੇ ਰਾਹ ਤੁਰਨ ਦੀ ਕੋਸ਼ਿਸ਼ ਹੁੰਦੀ ਰਹਿੰਦੀ ਹੈ। ਇਤਿਹਾਸਕ ਤੌਰ 'ਤੇ ਹਕੀਕਤਾਂ ਨੂੰ ਵਿਗਾੜ ਕੇ ਪੇਸ਼ ਕਰਨ ਦੀਆਂ ਇਹਨਾਂ ਸਾਰੀਆਂ ਕੋਸ਼ਿਸ਼ਾਂ ਦੇ ਬਾਵਜੂਦ ਜਨਸਮੂਹ ਵਿਚ ਇਹ ਧਾਰਨਾ ਅਕੱਟ ਰੂਪ ਵਿਚ ਪ੍ਰਵਾਨ ਹੈ ਕਿ ਪੰਜਾਬੀ ਲੋਕਾਂ ਨੂੰ ਸੰਤਾਪ ਭੋਗਣ ਲਈ ਮਜਬੂਰ ਕਰਨ ਵਿਚ ਕੋਈ ਕਿਸੇ ਤੋਂ ਘੱਟ ਨਹੀ ਸੀ। ਇਸ ਦੀ ਸ਼ੁਰੂਆਤ ਕਿਸ ਨੇ ਕੀਤੀ ਅਤੇ ਕਿਉਂ ਕੀਤੀ, ਇਹ ਵਿਵਾਦ ਵੀ ਨਿਹਿਤ ਸਵਾਰਥ ਵਾਲੇ ਅਤੇ ਅਖੌਤੀ ਬੌਧਿਕ ਹਲਕਿਆਂ ਵਿਚ ਬਣਿਆ ਹੋਇਆ ਹੈ, ਪਰ ਆਮ ਲੋਕ ਏਸ ਮੁੱਦੇ ਬਾਰੇ ਵੀ ਸਪਸ਼ਟ ਹਨ ਕਿ ਇਸਦੀ ਤਹਿ ਵਿਚ ਰਾਜਸੀ ਹਿਤ ਕਾਰਜ਼ਸ਼ੀਲ ਸਨ। ਇਕ ਰਾਜਸੀ ਧਿਰ ਧਰਮ ਨੂੰ ਆਪਣੀ ਰਾਜਨੀਤੀ ਦਾ ਆਧਾਰ ਬਣਾ ਕੇ ਚਲਦੀ ਆ ਰਹੀ ਸੀ, ਗਿਣਤੀ ਮਿਣਤੀ ਦੇ ਪੱਖ ਤੋਂ ਜਿਸਦਾ ਫਾਇਦਾ ਦੂਜੀ ਰਾਜਸੀ ਧਿਰ ਨੂੰ ਪ੍ਰਤੱਖ ਦਿਸਦਾ ਸੀ। ਇਸ ਪਹੁੰਚ ਦਾ ਅਖੌਤੀ ਵਿਰੋਧ ਕਰਨ ਵਾਲੀ ਧਿਰ ਨੇ ਆਪਣੇ ਪ੍ਰਤੀਦਵੰਦੀ ਨੂੰ ਮਾਤ ਪਾਉਣ ਲਈ ਮਜ਼ਹਬੀ ਸ਼ਕਤੀ ਦੇ ਉਸੇ ਹੀ ਹਥਿਆਰ ਨੂੰ ਇਸ

ਢੰਗ ਨਾਲ ਆਪਣੇ ਹੱਕ ਵਿਚ ਵਰਤਣ ਦੀ ਨੰਗੀ ਚਿੱਟੀ ਕੋਸ਼ਿਸ਼ ਕੀਤੀ, ਪਰ ਪ੍ਰਭਾਵ ਇਹ ਪਾਇਆ ਜਿਵੇਂ ਇਸਦਾ ਹੋ ਵਾਪਰ ਰਹੇ ਸਭ ਕੁਝ ਨਾਲ ਕੋਈ ਵਾਹ-ਵਾਸਤਾ ਨਹੀਂ।

ਕਿਉਂਕਿ ਇਹ ਖੇਡ ਹੀ ਮੁੱਢ ਤੋਂ ਇਕ ਗੰਦੀ ਖੇਡ ਸੀ, ਇਸ ਲਈ ਇਸਨੂੰ ਖੇਡਣ ਵਾਲੀ ਕਿਸੇ ਵੀ ਧਿਰ ਦਾ ਫਾਇਦਾ ਨਹੀਂ ਹੋਇਆ। ਪਰ ਮਜ਼ਹਬੀ ਜਨੂੰਨ ਦੇ ਦੈਂਤ ਨੇ ਬਾਹਰ ਨਿਕਲ ਕੇ ਉਹ ਭਿਆਨਕ ਜਲਵਾ ਵਿਖਾਇਆ ਕਿ ਲੋਕ ਤ੍ਰਾਹ ਤ੍ਰਾਹ ਕਰ ਉਠੇ। ਅਤੇ ਦੈਂਤ ਸੀ ਕਿ ਹੁਣ ਕਿਸੇ ਦੇ ਕਾਬੂ ਵਿਚ ਨਹੀਂ ਸੀ, ਨਾ ਉਸ ਧਿਰ ਦੇ ਜਿਸਨੇ ਇਸ ਨੂੰ ਆਪਣੇ ਪ੍ਰਤੀਦਵੰਦੀ ਨੂੰ ਠਿੱਬੀ ਲਾਉਣ ਲਈ ਬਾਹਰ ਕੱਢਿਆ ਸੀ, ਅਤੇ ਨਾ ਹੀ ਉਸ ਦੇ ਜਿਸ ਦਾ ਉਹ ਰਵਾਇਤ ਅਨੁਸਾਰ ਹਿਤੈਸ਼ੀ ਸਮਝਿਆ ਜਾਂਦਾ ਸੀ। ਅਕਾਲੀਆਂ, ਕਾਂਗਰਸੀਆਂ ਜਾਂ ਭਿੰਡਰਾਂਵਾਲੇ ਦੀਆਂ ਕਾਰਗੁਜ਼ਾਰੀਆਂ ਨੇ ਹਜ਼ਾਰਾਂ ਦੀ ਗਿਣਤੀ ਵਿਚ ਮਾਸੂਮ ਲੋਕਾਂ ਦੀਆਂ ਜਾਨਾਂ ਲੈਣ ਤੋਂ ਬਿਨਾਂ ਏਨੀ ਹੀ ਵੱਡੀ ਗਿਣਤੀ ਵਿਚ ਜਿਵੇਂ ਘਰ ਉਜਾੜੇ ਹਨ, ਉਸਦਾ ਸਿਰਫ ਪਛਤਾਵਾ ਹੀ ਕੀਤਾ ਜਾ ਸਕਦਾ ਹੈ, ਹੋਰ ਕੁਝ ਨਹੀਂ। ਸਿੱਖਾਂ ਦੇ ਸਭ ਤੋਂ ਪਵਿੱਤਰ ਸਥਾਨ ਉੱਤੇ ਫੌਜੀ ਹੱਲੇ ਦੇ ਰੂਪ ਵਿਚ ਸਿੱਖ ਹਿਰਦਿਆਂ ਦਾ ਵਲੂੰਧਰਿਆ ਜਾਣਾ ਤਾਂ ਸੁਭਾਵਕ ਹੀ ਸੀ, ਇਸ ਤਰ੍ਹਾਂ ਦਾ ਕਾਰਾ ਕਰਨ ਲਈ ਮੁੱਢਲੇ ਤੌਰ 'ਤੇ ਜ਼ਿੰਮੇਵਾਰ ਪ੍ਰਧਾਨ ਮੰਤਰੀ ਦਾ ਕਤਲ ਵੀ ਇਕ ਅਣਹੋਣੀ ਸੀ। ਪਰ ਜੋ ਕੁਝ ਉਸ ਤੋਂ ਪਿੱਛੋਂ ਦਿੱਲੀ ਵਿਚ ਤੇ ਹੋਰਨੀਂ ਥਾਈਂ ਵਾਪਰਿਆ, ਉਸਦਾ ਦੁੱਖ ਸਿੱਖ-ਜਗਤ ਲਈ ਤਾਂ ਡਾਢਾ ਹੈ ਹੀ, ਇਹ ਸਾਧਾਰਨ ਮਾਨਵਵਾਦੀ ਦ੍ਰਿਸ਼ਟੀਕੋਣ ਤੋਂ ਵੀ ਅਤਿਅੰਤ ਮਾੜਾ ਤੇ ਨਿੰਦਣਯੋਗ ਹੈ।

ਇਹ ਏਨਾ ਵੱਡਾ ਘਾਉ ਹੈ, ਜਿਸਦੇ ਛੇਤੀ ਭਰਨ ਦੀ ਆਸ ਕਰਨੀ ਨਿਰਮੂਲ ਹੈ। ਪਰ ਇਸਦਾ ਇਹ ਅਰਥ ਨਹੀਂ ਕਿ ਘਾਉ ਭਰਨ ਦੀ ਕੋਸ਼ਿਸ਼ ਹੀ ਨਾ ਕੀਤੀ ਜਾਵੇ, ਇਸ ਉੱਤੇ ਮਲ੍ਹਮ ਲਗਾਈ ਹੀ ਨਾ ਜਾਵੇ ਅਤੇ ਇਸਨੂੰ ਲਗਾਤਾਰ ਉਚੇੜਿਆ ਜਾਵੇ। ਬਦਕਿਸਮਤੀ ਨਾਲ ਇਹੋ ਕੁਝ ਹੈ ਜੋ ਵਾਸਤਵਿਕ ਸੰਤਾਪ ਦਾ ਦੌਰ ਖਤਮ ਹੋ ਜਾਣ ਦੇ ਦੋ ਦਹਾਕਿਆਂ ਪਿੱਛੋਂ ਵੀ ਲਗਾਤਾਰ ਕੀਤਾ ਜਾ ਰਿਹਾ ਹੈ। ਹਜ਼ਾਰਾਂ ਹੀ ਬੇਗੁਨਾਹ ਲੋਕਾਂ ਦਾ ਰਾਜਧਾਨੀ ਵਿਚ ਵਿਆਪਕ ਕਤਲ-ਏ-ਆਮ ਇਕ ਧਿਰ ਲਈ ਮਹਿਜ਼ ਇਕ ਵੱਡੇ ਦਰਖਤ ਦੇ ਹਿੱਲਣ ਦਾ ਪ੍ਰਤੀਕਰਮ ਸੀ। ਇਸ ਤਰ੍ਹਾਂ ਸਮਝਣ ਵਾਲੀ ਧਿਰ ਨੇ ਆਪਣੀ ਬੋਲ ਵਾਣੀ ਵਿਚ ਤਾਂ ਸ਼ਾਇਦ ਕੋਈ ਫਰਕ ਪਾਇਆ ਹੋਵੇ, ਪਰ ਅਮਲੀ ਰੂਪ ਵਿਚ ਇਸ ਨੇ ਆਪਣੇ ਵਤੀਰੇ ਉੱਤੇ ਪੁਨਰ ਝਾਤ ਪਾਉਣ ਦੀ ਕੋਈ ਸੰਜੀਦਾ ਕੋਸ਼ਿਸ਼ ਕਦੇ ਨਹੀਂ ਕੀਤੀ।

ਪੰਜਾਬ ਦਾ ਇਹ ਸੰਤਾਪ ਜਿਵੇਂ 1984 ਵਿਚ ਇਸ ਪ੍ਰਦੇਸ਼ ਦੀਆਂ ਸੀਮਾਵਾਂ ਲੰਘਕੇ ਦੇਸ਼ ਦੀ ਰਾਜਧਾਨੀ ਦਿੱਲੀ ਅਤੇ ਉਸ ਤੋਂ ਵੀ ਕਿਤੇ ਅਗਾਂਹ ਲੰਘ ਗਿਆ ਸੀ, ਉਸ ਦੌਰਾਨ ਅਤੇ ਉਸ ਤੋਂ ਮਗਰੋਂ ਦੇ ਵਰ੍ਹਿਆਂ ਵਿਚ ਇਸ ਦੀਆਂ ਭੈੜੀਆਂ ਸੋਆਂ ਦੂਰ-ਦੁਰਾਡੇ ਦੇਸ਼ਾਂ ਵਿਚ ਵੀ ਪਹੁੰਚਦੀਆਂ ਰਹੀਆਂ। ਵੱਡੀ ਤ੍ਰਾਸਦੀ ਵਾਲੀ ਗੱਲ ਇਹ ਹੈ ਕਿ ਹੁਣ ਇਹ ਸੋਆਂ ਸਗੋਂ ਪੰਜਾਬ ਤੋਂ ਬਾਹਰ ਵਧੇਰੇ ਸੁਣ ਵੀ ਰਹੀਆਂ ਹਨ ਅਤੇ ਆਪਣਾ ਮਾੜਾ ਪ੍ਰਭਾਵ ਵੀ ਛੱਡ ਰਹੀਆਂ ਹਨ। ਪੰਜਾਬ ਦੇ ਸੰਤਾਪ ਵਿਚ ਬਾਹਰਲੀਆਂ ਧਿਰਾਂ ਦਾ ਕਿੰਨਾ ਕੁ ਦਖਲ ਸੀ, ਇਹ ਨਿਰਣਾ ਤਾਂ ਅਜੇ ਨਹੀਂ ਹੋ ਸਕਿਆ। ਪਰ ਇਹ ਸਪਸ਼ਟ ਹੈ ਕਿ ਜੋ ਕੁਝ ਹੁਣ ਕੁਝ ਧਿਰਾਂ ਵੱਲੋਂ ਕਿਤੇ ਪ੍ਰਤੱਖ ਅਤੇ ਕਿਤੇ ਲੁਕਵੇਂ ਰੂਪ ਵਿਚ ਬਾਹਰ ਕੀਤਾ ਕਰਾਇਆ ਜਾ ਰਿਹਾ ਹੈ, ਉਹ ਸੰਤਾਪ ਦੇ ਦੁੱਖ ਨੂੰ ਭੁਲਾਉਣ ਜਾਂ ਘਟਾਉਣ ਵਾਲਾ ਨਹੀਂ, ਸਗੋਂ ਇਸ ਰੋਗ ਨੂੰ ਦਾਇਮੀ ਬਣਾਉਣ ਵਾਲਾ ਹੈ। ਸਭ ਨੂੰ



ਪਤਾ ਹੈ ਕਿ ਬਦੇਸ਼ਾਂ ਵਿਚ ਜਾਣ ਦੀ ਲਲ੍ਹਕ ਵਿਚ ਅਨੇਕਾਂ ਨੌਜਵਾਨਾਂ ਨੇ ਪੰਜਾਬ ਦੇ ਇਸ ਸੰਤਾਪ ਨੂੰ ਬਹਾਨੇ ਵਜੋਂ ਵਰਤਿਆ ਸੀ। ਅਤੇ ਇਹ ਵੀ ਸੱਚ ਹੈ ਕਿ ਉਹ ਲੋਕ ਵੀ ਬਦੇਸ਼ੀ ਧਰਤੀਆਂ ਉੱਤੇ ਬੈਠੇ ਹਨ ਜਿਹਨਾਂ ਦੇ ਹੱਥ ਉਹਨਾਂ ਸੰਤਾਪੇ ਦਿਨਾਂ ਤੋਂ ਮਾਸੂਮਾਂ ਦੇ ਖੂਨ ਨਾਲ ਰੰਗੇ ਹੋਏ ਹਨ ਅਤੇ ਜਾਂ ਜਿਹਨਾਂ ਨੇ ਅਜਿਹੀ ਕਾਰਵਾਈ ਨੂੰ ਹਲਾਸ਼ੇਰੀ ਦਿੱਤੀ ਸੀ। ਇਕ ਹੱਦ ਤਕ ਇਹ ਗੁਨਾਹ ਦੀ ਭਾਵਨਾ ਹੈ ਜੋ ਸੁਖ ਸੁਵਿਧਾ ਹੰਢਾ ਰਹੇ ਝੂਠ ਬੋਲ ਕੇ ਬਦੇਸ਼ ਆਏ ਬਹੁਤ ਸਾਰੇ ਲੋਕਾਂ ਨੂੰ ਭੁਲਾਂਦਰੇ ਵਾਲੀ ਮਜ਼ਹਬੀ ਚੇਤਨਾ ਤੋਂ ਪਾਸੇ ਨਹੀਂ ਜਾਣ ਦੇ ਰਹੀ। ਪਰ ਬਹੁਤ ਹਾਲਤਾਂ ਵਿਚ ਸਿੱਖਾਂ ਨਾਲ ਵਿਤਕਰੇ ਦੇ ਨਾਂ 'ਤੇ ਦਵੈਖ ਤੇ ਤੰਗ ਨਜ਼ਰੀ ਦਾ ਪਰਚਾਰ ਕਰਨ ਵਾਲੀ ਬਦੇਸ਼ਾਂ ਵਿਚ ਬੈਠੀ ਧਿਰ ਉਹ ਹੈ ਜਿਸਨੇ ਨਿਸਚੇ ਹੀ ਪੰਜਾਬ ਨੂੰ ਸੰਤਾਪ ਵਿਚ ਪਾਉਣ ਵਿਚ ਤਕੜਾ ਹਿੱਸਾ ਪਾਇਆ ਸੀ।

ਭਾਰਤ ਜਾਂ ਪੰਜਾਬ ਦੀ ਵਿਵਸਥਾ ਕਿੰਨੀ ਵੀ ਮਾੜੀ ਕਿਉਂ ਨਾ ਹੋਵੇ, ਇਹ ਏਨੀ ਮਾੜੀ ਨਹੀਂ ਕਿ ਇਸਦੇ ਵਿਰੁੱਧ ਬਦੇਸ਼ਾਂ ਦੀ ਧਰਤੀ ਤੋਂ ਬੈਠ ਕੇ ਜਿਹਾਦ ਕੀਤਾ ਜਾਵੇ। ਏਥੋਂ ਦੀ ਧਰਮ-ਨਿਰਪੇਖਤਾ ਵਿਚ ਵੀ ਅਨੇਕਾਂ ਨੁਕਸ ਹੋ ਸਕਦੇ ਹਨ, ਪਰ ਫਿਰ ਵੀ ਇਸਦੀ ਸੱਤਾ-ਵਿਵਸਥਾ ਵਿਚ ਜਨੂੰਨ ਦੇ ਪਨਪਣ ਦੀ ਕੋਈ ਗੁੰਜਾਇਸ਼ ਨਹੀਂ। ਇਸ ਲਈ ਸਿੱਖ ਭਾਈਚਾਰੇ ਨੂੰ ਇਸ ਮਾਨਸਿਕਤਾ ਦਾ ਸ਼ਿਕਾਰ ਨਹੀਂ ਬਣਨ ਦੇਣਾ ਚਾਹੀਦਾ ਕਿ ਭਾਰਤ ਦੀ ਸਟੇਟ ਉਹਨਾਂ ਨਾਲ ਕੋਈ ਵਿਤਕਰਾ ਕਰ ਰਹੀ ਹੈ, ਘਾਣ ਕਰਨ ਦੀ ਕਿਸੇ ਨੀਤੀ ਦੀ ਗੱਲ ਦਾ ਤਾਂ ਹਕੀਕਤ ਨਾਲ ਦੂਰ ਦਾ ਵੀ ਵਾਸਤਾ ਨਹੀਂ। ਪੂੰਜੀਵਾਦੀ ਲੁੱਟ-ਚੋਂਘ ਵਾਲੀ ਵਿਵਸਥਾ ਹਿੰਦੂ, ਮੁਸਲਿਮ, ਸਿੱਖ, ਈਸਾਈ ਜਾਂ ਦਲਿਤ ਕਿਸੇ ਦਾ ਵੀ ਲਿਹਾਜ਼ ਨਹੀਂ ਕਰਦੀ, ਉਹ ਸਭ ਨੂੰ ਬਰਾਬਰ ਰੂਪ ਵਿਚ ਲਤਾੜ ਰਹੀ ਹੈ। ਲੋੜ ਹੈ ਉਸ ਅਨਿਆਈਂ ਵਿਵਸਥਾ ਨੂੰ ਨਿਆਈਂ ਬਣਾਉਣ ਦੀ। ਬਾਹਰ ਬੈਠ ਕੇ ਵਿਵਸਥਾ ਨੂੰ ਠੀਕ ਲੀਹ ਉੱਤੇ ਨਹੀਂ ਲਿਆਂਦਾ ਜਾ ਸਕਦਾ। ਅਤੇ ਆਪਣੇ ਭਾਈਚਾਰੇ ਦੀ ਗੱਲ ਵੀ ਭਾਈਚਾਰੇ ਵਿਚ ਬੈਠ ਕੇ ਹੀ ਕਰਨੀ ਯੋਗ ਹੈ, ਬਾਹਰ ਕੀਤੀ ਏਸ ਤਰ੍ਹਾਂ ਦੀ ਗੱਲ ਮਹਿਜ਼ ਵਿਖਾਵਾ ਹੈ, ਲੋਕਾਂ ਸਮੇਤ ਖੁਦ ਆਪਣੇ ਆਪ ਨਾਲ ਵੀ ਕੀਤਾ ਜਾਣ ਵਾਲਾ ਧੋਖਾ। ਜਨ ਸਮੂਹ ਦੇ ਵਿਹਾਰ ਵਿਚ ਕਿਸੇ ਤਰ੍ਹਾਂ ਦੀ ਕੋਈ ਸੰਕੀਰਣਤਾ ਦੀ ਗੁੰਜਾਇਸ਼ ਬਹੁਤ ਥੋੜ੍ਹੀ ਹੈ। ਜੇ ਲੋੜ ਹੈ ਤਾਂ ਸਿਰਫ ਰਾਜਸੀ ਧਿਰਾਂ ਦੇ ਆਪਣੇ ਸੌੜੇ ਹਿਤਾਂ ਤੋਂ ਬਾਹਰ ਆਉਣ ਦੀ। ਬੁੱਧੀਮਾਨ, ਚਿੰਤਕ, ਲੇਖਕ, ਸਿਰਜਕ ਇਸ ਸੇਧ ਵਿਚ ਬਹੁਤ ਕੁਝ ਕਰ ਸਕਦੇ ਹਨ ਤਾਂ ਜੁ ਪੰਜਾਬ ਮੁੜ ਉਸ ਤਰ੍ਹਾਂ ਦੇ ਸੰਤਾਪ ਦਾ ਭਾਗੀ ਨਾ ਬਣੇ, ਜਿਸ ਵਿਚੋਂ ਇਹ ਬੜੀ ਮੁਸ਼ਕਲ ਨਾਲ ਬਾਹਰ ਆਇਆ ਹੈ।

-ਰਘਬੀਰ ਸਿੰਘ

ਸਾਨੂੰ ਬਹੁਤ ਖੇਦ ਹੈ ਕਿ ਛਾਪੇ ਦੀ ਮਸ਼ੀਨ ਦੀਆਂ ਕੁਝ ਤਕਨੀਕੀ ਖਰਾਬੀਆਂ ਕਾਰਨ 'ਸਿਰਜਣਾ' ਦੇ ਪਿਛਲੇ ਅੰਕ-170 ਦੇ ਕੁਝ ਪੰਨਿਆਂ ਵਿਚ ਛਪਾਈ ਦੇ ਪੱਖ ਤੋਂ ਕਾਫੀ ਗੜਬੜ ਹੋ ਗਈ ਸੀ। ਸਿਆਣੇ ਪਾਠਕਾਂ ਨੇ ਤਾਂ ਇਸ ਵੱਲ ਧਿਆਨ ਦੁਆਇਆ ਹੀ ਹੈ, ਸਾਨੂੰ ਖੁਦ ਇਸ ਕਾਰਨ ਬਹੁਤ ਨਮੋਸ਼ੀ ਦਾ ਅਹਿਸਾਸ ਹੈ। ਲੇਖਕਾਂ-ਪਾਠਕਾਂ ਤੋਂ ਇਸ ਕੁਤਾਹੀ ਲਈ ਮੁਆਫੀ ਮੰਗਦੇ ਹੋਏ ਅਸੀਂ ਕੋਸ਼ਿਸ਼ ਕਰਾਂਗੇ ਕਿ ਭਵਿੱਖ ਵਿਚ ਅਜਿਹੀ ਕੋਈ ਗੜਬੜੀ ਨਾ ਹੋਵੇ।

-ਸੰਪਾਦਕ

# ਆਪਣੀ ਬੁੱਕਲ : ਸਥਿਤੀ-ਮੂਲਕ ਸਵੈ-ਚਿਤਰ

## ਰਵਿੰਦਰ ਰਵੀ

ਆਪਣੀ ਬੁੱਕਲ ਮਾਰ ਕੇ ਬਹਿ ਗਏ, ਆਪਣੇ ਵਰਕੇ ਫੋਲੇ
ਹੁਣ ਨਾ ਧੁੱਪ ਲੱਗੇ ਨਾ ਪਾਲ਼ਾ, ਮਨ ਹੁਣ ਮਨ ਦੀ ਭਾਸ਼ਾ ਬੋਲੇ
'ਗੁੰਮ ਸੁੰਮ ਚੁੱਪ' ਨੂੰ ਪੀ ਚੁੱਕੇ ਹਾਂ, 'ਸ਼ੋਰ' ਬਥੇਰਾ ਜੀਅ ਚੁੱਕੇ ਹਾਂ
ਬਾਰ, ਬਾਰ ਅਸੀਂ ਖ਼ੁਦ ਤੋਂ ਟੁੱਟਕੇ, 'ਹੋਰ' ਬਥੇਰਾ ਜੀਅ ਚੁੱਕੇ ਹਾਂ
ਆਪਣੇ ਵੱਲ ਨੂੰ ਪਿੱਠ ਭੁਆਕੇ, ਕੌਡਾਂ ਦੇ ਭਾਅ ਹੀਰੇ ਰੋਲੇ

ਆਪੇ ਚੱਲ ਕੇ ਆ ਗਏ ਹਨ ਹੁਣ, ਦਰਿਆਵਾਂ ਦੇ ਪਾਣੀ
ਘਟਨਾ, ਘਟਨਾ ਜੁੜ ਕੇ ਬਣ ਗਈ, ਸਾਗਰ ਜੇਡ ਕਹਾਣੀ
ਕਿੱਥੋਂ ਪੜ੍ਹੇ? ਸੁਣਾਵੇ ਕਿੱਥੋਂ? ਕਿਸਨੂੰ ਛੱਡੇ? ਕਿਸਨੂੰ ਘੋਲ਼ੇ?
'ਆਦਿ', 'ਮੱਧ' ਤੇ 'ਅੰਤ' ਵੀ ਆਪੇ, ਆਪੇ 'ਪੁਨਰ ਜਨਮ' ਦਾ ਜੇਰਾ
'ਕੱਥ', 'ਮਿੱਥ', 'ਸੱਚ', 'ਕਲਪਨਾ' ਆਪੇ, ਸਭ ਕੁਝ 'ਆਪ', 'ਅਨਾਪ' ਹੈ ਕਿਹੜਾ?
'ਖਲਨਾਇਕ' ਤੇ 'ਨਾਇਕ' ਆਪੇ, ਹਰ 'ਪਾਤਰ', 'ਮੈਂ-ਬਾਣੀ' ਬੋਲੇ

'ਪਰਬਤ', 'ਅੰਬਰ', 'ਬੱਦਲ' ਤੇ 'ਥਲ', ਇਨ੍ਹਾਂ ਉੱਤੇ ਉੱਚ-ਉਡਾਰੀ
'ਤਾਰੇ', 'ਸੂਰਜ', 'ਪਿੰਡ', 'ਬ੍ਰਹਮੰਡ' 'ਤੇ, 'ਹੋਂਦ' ਫੈਲ ਗਈ ਸਾਰੀ
ਆਪਣੇ 'ਆਪ' ਤੋਂ ਭੱਜਦਾ ਭੱਜਦਾ, ਆ ਗਿਆ 'ਆਪਣੇ ਕੋਲੇ'

।।ਰਹਾਓ।।

'ਚਿੰਤਨ-ਰੁੱਤੇ', ਆਪਣੇ ਅੰਦਰ, ਆਪਣਾ ਹੀ 'ਪ੍ਰਕਾਸ਼'
ਆਪੇ 'ਕਰਤਾ', ਆਪੇ 'ਕਾਰਜ', ਆਪੇ ਹੀ 'ਅਰਦਾਸ'
ਆਪਣਾ 'ਸਿੱਕਾ', 'ਰਾਜ' ਵੀ ਆਪਣਾ, ਆਪਣੀ 'ਤੱਕੜੀ', 'ਆਪਾ' ਤੋਲੇ

'ਮਹਿਕ', 'ਹਵਾ' ਦੀ ਯਾਰੀ ਨੇ, ਹਰ 'ਹੱਦ', 'ਸਰਹੱਦ' ਨਿਕਾਰੀ
'ਅੰਡੇ 'ਤੇ 'ਬੀਰਜ' 'ਚੋਂ ਨਿਕਲੀ, 'ਭਾਸ਼ਾ' ਮਾਰ ਉਡਾਰੀ
'ਸ਼ਬਦ' ਬਣਾਇਆ, 'ਰੱਬ' ਬੋਲਿਆ, 'ਸ਼ਬਦ' ਨੇ 'ਯੁੱਗ' ਫਰੋਲੇ

ਆਪਣੀ ਬੁੱਕਲ ਮਾਰ ਕੇ ਬਹਿ ਗਏ, ਆਪਣੇ ਵਰਕੇ ਫੋਲੇ।
ਹੁਣ ਨਾ ਧੁੱਪ ਲੱਗੇ ਨਾ ਪਾਲ਼ਾ, ਮਨ ਹੁਣ ਮਨ ਦੀ ਭਾਸ਼ਾ ਬੋਲੇ।

[116-3530, Kalum Street, Terrace, B.C., Canada V8G 2P2]



# ਦੋ ਕਵਿਤਾਵਾਂ

## ਸਰਬਜੀਤ ਕੌਰ ਜਸ

### ਉਹ ਪਰਤ ਗਿਆ

ਇਕ ਦਿਨ ਉਸਨੇ ਮੈਨੂੰ ਝਾਂਜਰਾਂ ਲਿਆ ਕੇ ਦਿੱਤੀਆਂ
ਤੇ ਕਿਹਾ-ਪੈਰਾਂ 'ਚ ਪਹਿਨ ਲੈ ਤੇ ਛਮ-ਛਮ ਨੱਚਦੀ ਫਿਰ
ਮੈਂ ਉਸ ਨੂੰ ਕਿਹਾ-ਮੇਰੇ ਪੈਰਾਂ ਦੀ ਤਾਲ
ਤੇਰੀਆਂ ਝਾਂਜਰਾਂ ਦੀ ਮੁਥਾਜ ਨਹੀਂ
ਫਿਰ ਉਸ ਨੇ ਮੈਨੂੰ ਰੰਗ-ਬਰੰਗੀਆਂ ਚੂੜੀਆਂ ਲਿਆ ਕੇ ਦਿੱਤੀਆਂ
ਤੇ ਕਿਹਾ-ਇਹਨਾਂ ਦੀ ਛਣਕਾਹਟ ਸਾਰੀ ਫਿਜ਼ਾ 'ਚ ਘੋਲ ਦੇ
ਮੈਂ ਹੱਸ ਕੇ ਕਿਹਾ- ਮੇਰੀ ਹਵਾ 'ਚ ਲਹਿਰਾਈ ਬੰਦ ਮੁੱਠੀ ਵਾਲੀ ਬਾਂਹ
ਤੇਰੀ ਫਿਜ਼ਾ ਨੂੰ ਰੰਗੀਨ ਦੇ ਨਾਲ ਜੋਸ਼ੀਲਾ ਵੀ ਬਣਾ ਦੇਵੇਗੀ
ਨਹੀਂ ਲੋੜ ਤੇਰੀਆਂ ਚੂੜੀਆਂ ਦੀ, ਫਿਜ਼ਾ 'ਚ ਰੰਗੀਨੀ ਭਰਨ ਲਈ
ਫਿਰ ਉਸ ਨੇ ਮੈਨੂੰ ਪਿਆਰ ਨਾਲ ਕਿਹਾ
ਇਹ ਟਿੱਕਾ ਤੇ ਨੱਥ ਤਾਂ ਪਹਿਨ ਕੇ ਦਿਖਾ
ਕਈ ਗੁਣਾਂ ਵਧਾ ਦੇਣਗੇ ਇਹ ਤੇਰੇ ਮੁਖੜੇ ਦੇ ਨੂਰ ਨੂੰ
ਮੈਂ ਥੋੜ੍ਹਾ ਭਾਵੁਕ ਹੁੰਦਿਆਂ ਕਿਹਾ
ਮੈਨੂੰ ਨਹੀਂ ਲਗਦਾ ਮਾਫ਼ਕ ਆ ਜਾਵੇ
ਮੇਰੇ ਮੱਥੇ ਦੇ ਤੇਰਾ ਬਹੁਮੁੱਲਾ ਟਿੱਕਾ
ਮੈਨੂੰ ਡਰ ਹੈ, ਜ਼ਿੰਦਗੀ ਦੀ ਤਿੱਖੜ ਦੁਪਹਿਰ 'ਚ ਤੁਰਦਿਆਂ
ਮੱਥੇ 'ਤੇ ਆਈ ਪਸੀਨੇ ਦੀ ਬੂੰਦ ਸਮਝ
ਇਹ ਟਿੱਕਾ ਵੀ ਮੈਥੋਂ ਪੂੰਝਿਆ ਨਾ ਜਾਵੇ
ਫਿਰ ਮੈਂ ਨੱਥ ਵੱਲ ਵੇਖ ਕੇ ਕਿਹਾ
ਜ਼ਿੰਦਗੀ ਦੀਆਂ ਤਲਖ਼ ਹਕੀਕਤਾਂ ਦੀਆਂ
ਕੰਡਿਆਲੀਆਂ ਥੋਹਰਾਂ ਨੂੰ ਲਿਤਾੜਦਿਆਂ
ਮੈਨੂੰ ਤਾਂ ਵਿਹਲ ਹੀ ਨਹੀਂ ਮਿਲੀ
ਕਿ ਸਿੱਖ ਸਕਾਂ ਕਾਇਰਤਾ ਦੀ ਨਿਸ਼ਾਨੀ ਨੱਥ ਨੂੰ ਪਹਿਨਣਾ
ਤੇ ਇਹ ਸਭ ਸੁਣ- ਉਹ ਅਵਾਕ ਮੇਰੇ ਚਿਹਰੇ ਵੱਲ ਤੱਕਦਾ ਰਿਹਾ
ਤੇ ਮੇਰੀ ਆਸ ਮੁਤਾਬਕ ਉਹ ਪਰਤ ਗਿਆ
ਝਾਂਜਰਾਂ, ਚੂੜੀਆਂ ਤੇ ਨੱਥ-ਟਿੱਕੇ ਸਮੇਤ।

## ਸੱਚ

ਇਹ ਕੌਣ ਏ?
ਫ਼ਟੇ ਬਸਤਰ, ਖੁੱਲ੍ਹੀਆਂ ਜ਼ੁਲਫਾਂ
ਹਰ ਯੁਗ ਦੇ ਹੁਕਮਰਾਨਾਂ ਨੇ ਪਾਈਆਂ ਪਿੰਡੇ 'ਤੇ ਲਾਸਾਂ
ਪਰ ਇਹ ਫਿਰ ਵੀ ਫੁੱਲ ਵਾਂਗ ਮਹਿਕੇ! ਤਾਰੇ ਵਾਂਗ ਟਹਿਕੇ!!
ਇਹ ਕੌਣ ਏ?
ਮੁੰਦ-ਮੁੰਦ ਮੁਸਕਰਾਉਂਦਾ
ਨੀਵਿਆਂ ਅੱਗੇ ਨਿਵ ਜਾਂਦਾ
ਉੱਚਿਆਂ ਅੱਗੇ ਉੱਚਾ ਹੋ ਜਾਂਦਾ।
ਇਹ ਕੌਣ ਏ?
ਜੋ ਝੂਠ ਦੀ ਅੱਖ 'ਚ ਰੜਕੇ
ਜੋ ਅੱਗ ਵਾਂਗ ਭੜਕੇ
ਜਿਸ ਦੀ ਸਦੀਆਂ ਗਵਾਹੀ ਭਰਦੀਆਂ
ਇਹ ਕੌਣ ਏ?
ਫਟੇ ਬਸਤਰ, ਖੁੱਲ੍ਹੀਆਂ ਜ਼ੁਲਫਾਂ, ਮੰਦੜੇ ਹਾਲ
ਭੁੱਖਾ ਪਿਆਸਾ, ਤਿਲ-ਤਿਲ ਮਰਦਾ
ਪਰ ਹੇਠਾਂ ਸੁੱਟੇ ਟੁੱਕਰ ਨੂੰ ਦੇਖ ਸਿਰ ਨਾ ਝੁਕਾਉਂਦਾ
ਆਪਣੀ ਚਾਲੇ ਤੁਰਿਆ ਜਾਂਦਾ
ਕਦੇ ਖੁਰਪਾ ਚੁੱਕਦਾ, ਕਿਆਰੀਆਂ ਗੋਡਦਾ, ਕੁਝ ਬੀਜਦਾ
ਕਦੇ ਕਹੀ ਚੁੱਕਦਾ, ਦਰਿਆਵਾਂ ਦੇ ਨੱਕੇ ਮੋੜਦਾ
ਕਦੇ ਤਸਲਾ ਚੁੱਕਦਾ, ਸੁਪਨਿਆਂ ਦੇ ਮਹਿਲ ਉਸਾਰਦਾ
ਇਹ ਕੌਣ ਫਿਰਦਾ ਏ?
ਫ਼ਟੇ ਬਸਤਰ, ਖੁੱਲ੍ਹੀਆਂ ਜ਼ੁਲਫਾਂ
ਕਦੇ ਮੁੰਦ-ਮੁੰਦ ਮੁਸਕਰਾਉਂਦਾ, ਸਲੀਬ 'ਤੇ ਚੜ੍ਹਦਾ
ਲੋਕਾਂ ਦੇ ਪੱਥਰ ਖਾਂਦਾ, ਫਿਰ ਵੀ ਹੱਸਦਾ ਜਾਂਦਾ
ਇਕ ਫੁੱਲ ਦੀ ਮਾਰ ਨਾਲ ਜਖ਼ਮ ਬਣਦਾ, ਫੁਟ-ਫੁਟ ਰੋਂਦਾ
ਅਗਨੀ-ਪਰੀਖਿਆ ਦਿੰਦਾ, ਸਿਲ-ਪੱਥਰ ਬਣਦਾ
ਜੋ ਵਕਤ ਦੀ ਸੀਮਾ ਤੋਂ ਪਰੇ, ਇਨਸਾਨ ਦੇ ਮੱਥੇ 'ਚ ਜਗਦਾ ਦੀਵਾ
ਝੂਠ ਦੇ ਅੰਧਕਾਰ ਦਾ ਵੈਰੀ, ਚਾਨਣ ਦਾ ਵਣਜਾਰਾ
ਫ਼ਟੇ ਬਸਤਰ, ਖੁੱਲ੍ਹੀਆਂ ਜ਼ੁਲਫਾਂ, ਗਲੀ-ਗਲੀ ਭਾਉਂਦਾ ਸੱਚ!

[218, ਘੁੰਮਣ ਨਗਰ, ਸਰਹਿੰਦ ਰੋਡ, ਪਟਿਆਲਾ, ਮੋਬਾਇਲ : 95014-85511]



## ਕਵਿਤਾ/ ਹਰਪ੍ਰੀਤ ਕੌਰ

ਖੁਸ਼ੀਆਂ ਉਹੋ ਹੀ
ਜੋ ਸਵੀਕਾਰ ਕਰਨ ਬੁੱਢੇ ਮਾਪੇ
ਜਿੰਨ੍ਹਾਂ ਦੀਆਂ ਬੇਬੱਸ ਅੱਖੀਆਂ 'ਚ
ਔਲਾਦ ਤੋਂ ਰੱਖੀਆਂ ਆਸਾਂ ਦੀ ਪੂਰਤੀ ਦੀ ਜੋਤ ਜਗੇ
ਰਿਸ਼ਤੇ ਉਹ ਹੀ
ਜੋ ਬਣ ਜਾਣ ਆਰਜ਼ੂ ਉਮਰ ਭਰ ਦੀ
ਬੇਗ਼ਾਨੇ ਨਾ ਜਾਪਣ- ਪ੍ਰਵਾਨ ਕਰ ਲਵੇ ਰੂਹ
ਜੋ ਔਖੀਆਂ ਘੜੀਆਂ 'ਚ ਵੀ
ਹਾਜ਼ਰ ਹੋਣ, ਯਾਦ ਕਰਨ ਤੋਂ ਵੀ ਪਹਿਲਾਂ
ਘਰ ਉਹੋ ਹੀ
ਜਿੱਥੇ ਸਮੁੱਚੀ ਹਸਤੀ ਰੌਸ਼ਨ ਹੋਵੇ, ਪਿਆਰ ਦੇ ਚਾਨਣ ਨਾਲ
ਦੁਨੀਆਂ ਤੋਂ ਹਾਰ ਹੰਭ ਕੇ ਵੀ ਜਿੱਥੇ ਬੈਠ ਕੇ
ਅਹਿਸਾਸ ਹੋਵੇ ਜੇਤੂ ਹੋਣ ਦਾ
ਜਿੱਥੇ ਨਿੱਕੇ-ਨਿੱਕੇ ਪਲਾਂ ਨੂੰ ਜਿਉਂਦਿਆਂ
ਇਨਸਾਨ ਵੱਡਾ ਹੁੰਦੈ
ਤਮੰਨਾ ਉਹੋ ਹੀ
ਜਿਸਦੇ ਸਹਾਰੇ ਪੁੱਗ ਜਾਣ ਉਮਰਾਂ
ਜਿਸ ਨੂੰ ਪੂਰੀ ਕਰਨ ਲਈ
ਥਾਂ-ਥਾਂ ਭਟਕ ਕੇ ਕੀਤਾ ਸਫਰ ਹੀ
ਅੰਤ ਮੰਜ਼ਲ ਹੋ ਨਿੱਬੜੇ
ਨਜ਼ਮ ਉਹ ਹੀ
ਜੋ ਢਲੀ ਹੋਵੇ ਮੁਹੱਬਤ ਦੇ ਲਫਜ਼ਾਂ 'ਚ
ਜਿਸਦੇ ਅੱਖਰ ਅੱਖਰ ਨੂੰ ਪਹਿਚਾਣ ਲਵੇ ਮਹਿਬੂਬ
ਚਿਰਾਂ ਬਾਅਦ ਵੀ
ਹੋ ਜਾਵੇ ਸਮਰਪਤ, ਉਸਦੇ ਲਾਮ
ਬਿਨ ਸਮਰਪਤ ਕੀਤਿਆਂ ਹੀ
ਮੁਰਸ਼ਦ ਉਹੋ ਹੀ
ਜੋ ਮੁਕਤ ਹੋਣਾ ਸਿਖਾਵੇ ਗ਼ਰੀਬੀ ਤੋਂ, ਗ਼ੁਲਾਮੀ ਤੋਂ
ਹਿੰਸਾ, ਜ਼ੁਲਮ ਤੇ ਅਤਿਆਚਾਰ ਤੋਂ
ਲੋੜਾਂ-ਥੁੜਾਂ, ਭੁੱਖਾਂ ਤੋਂ
ਮੁਕਤ ਕਰ ਦੇਵੇ ਵਿਹਾਰ ਨੂੰ ਸਭ ਦੁਸ਼ਮਣੀਆਂ ਤੋਂ
ਜੋ, 'ਮੈਂ ਜੋ ਨਹੀਂ ਹਾਂ' ਦੇ ਅਹਿਸਾਸ ਦੀ ਸੀਮਾਂ ਤੋਂ
ਉੱਪਰ ਉੱਠਾ ਕੇ
'ਮੈਂ ਜੋ ਹਾਂ' ਦੀ ਸੰਭਾਵਨਾ ਜਗਾਏ

[ਅਸਿਸਟੈਂਟ ਪ੍ਰੋਫੈਸਰ, ਪੰਜਾਬੀ ਵਿਭਾਗ, ਦਸਮੇਸ਼ ਗਰਲਜ਼ ਕਾਲਿਜ, ਬਾਦਲ, ਜ਼ਿਲ੍ਹਾ ਮੁਕਤਸਰ]

# ਜਿੱਲ੍ਹਣ

## ਗੁਰਦਿਆਲ ਦਲਾਲ

ਪਿੰਡੋਂ ਵਾਪਸੀ ਵਾਲੇ ਦਿਨ ਮੇਰੇ ਬਚਪਨ ਦੇ ਮਿੱਤਰ ਧਨਵੰਤ ਦਾ ਪੋਤਾ ਮੈਨੂੰ ਚਮਕੌਰ ਦੇ ਪੁਲ ਲਾਗੇ ਬੱਸ ਸਟਾਪ 'ਤੇ ਛੱਡ ਗਿਆ। ਉਥੋਂ ਸਮਰਾਲੇ ਜਾਣ ਵਾਲੀ ਸਿੰਡੀਕੇਟ ਵਾਲਿਆਂ ਦੀ ਬੱਸ ਸ਼ਾਮੀਂ ਚਾਰ ਵਜੇ ਮਿਲਣੀ ਸੀ। ਪੱਚੀ ਵਰ੍ਹਿਆਂ ਮਗਰੋਂ ਮੈਂ ਆਪਣੇ ਪਿੰਡ ਗਿਆ ਸਾਂ ਤੇ ਧਨਵੰਤ ਕੋਲ ਹੀ ਤਿੰਨ ਰਾਤਾਂ ਬਿਤਾਈਆਂ ਸਨ। ਬੱਸ ਆਉਣ ਵਿਚ ਅਜੇ ਅੱਧਾ ਘੰਟਾ ਬਾਕੀ ਸੀ। ਮੈਂ ਮਿੰਦਰ ਹਲਵਾਈ ਦੀ ਦੁਕਾਨ ਦੇ ਬਾਹਰ ਡੇਕਾਂ ਥੱਲੇਂ ਇਕ ਬੈਂਚ ਉੱਤੇ ਬੈਠ ਆਪਣਾ ਕੈਮਰਾ ਕੱਢ ਲਿਆ ਤੇ ਉਹ ਫੋਟੋਆਂ ਦੇਖਣ ਲੱਗਾ, ਜਿਹੜੀਆਂ ਧਨਵੰਤ ਨਾਲ ਪਿੰਡ ਦੇ ਘਰਾਂ ਦਾ ਗੇੜਾ ਕੱਢਦਿਆਂ ਖਿੱਚੀਆਂ ਸਨ। ਇਸ ਸਮੇਂ ਦੌਰਾਨ ਲੋਕਾਂ ਦੇ ਰਹਿਣ-ਸਹਿਣ, ਵਰਤ-ਵਰਤਾਰੇ ਤੇ ਸੁਭਾਅ ਵਿਚ ਜੋ ਤਬਦੀਲੀ ਆਈ ਸੀ, ਉਸ ਨੂੰ ਮੇਰਾ ਕੈਮਰਾ ਵੀ ਫੜਦਾ ਰਿਹਾ ਤੇ ਉਸ ਬਾਰੇ ਧਨਵੰਤ ਵੀ ਵਿਸਥਾਰ ਨਾਲ ਦੱਸਦਾ ਰਿਹਾ। ਜ਼ਮੀਨਾਂ ਤਾਂ ਲਗਪਗ ਸਾਰੇ ਪਰਿਵਾਰਾਂ ਦੀਆਂ ਹੀ ਵੰਡੀਆਂ ਗਈਆਂ ਸਨ। ਵਿਆਹਾਂ ਮਗਰੋਂ ਕਈ ਕੁੜੀਆਂ ਵੀ ਆਪਣਾ ਹਿੱਸਾ ਵੰਡਾਅ ਕੇ ਲੈ ਗਈਆਂ ਸਨ। ਭੈਣਾਂ-ਭਰਾਵਾਂ ਦੇ ਰਿਸ਼ਤੇ ਟੁੱਟ ਗਏ ਸਨ। ਆਪਣੀ ਹਉਂ ਨੂੰ ਪੱਠੇ ਪਾਉਣ ਲਈ, ਝੂਠੇ ਦਿਖਾਵੇ ਕਰਨ ਲਈ ਤੇ ਆਪਣੇ ਸ਼ਰੀਕਾਂ ਤੋਂ ਅੱਗੇ ਲੰਘਣ ਦੀ ਹੋੜ ਵਿਚ ਜ਼ਮੀਨ ਘਟਣ ਦੇ ਬਾਵਜੂਦ ਕਈਆਂ ਨੇ ਕਰਜ਼ੇ ਚੁੱਕ ਕੇ ਟਰੈਕਟਰ ਲੈ ਲਏ ਸਨ, ਕਾਰਾਂ ਰੱਖ ਲਈਆਂ ਸਨ, ਮੈਰਿਜ ਪੈਲਸਾਂ ਵਿਚ ਮੁੰਡੇ ਕੁੜੀਆਂ ਦੇ ਵਿਆਹ ਕੀਤੇ ਸਨ, ਦਾਜ ਵਿਚ ਗੱਡੀਆਂ ਦਿੱਤੀਆਂ ਸਨ। ਖੇਤਾਂ ਵਿਚ ਕੋਠੀਆਂ ਪਾ ਕੇ ਅੰਦਰੋਂ ਖੋਖਲੇ ਹੋਣ ਮਗਰੋਂ ਮਨ ਟਿਕਾਉਣ ਲਈ ਨਸ਼ਿਆਂ ਵਿਚ ਗਰਕ ਗਏ ਸਨ। ਕਿੰਨੇ ਹੀ ਬੰਦੇ ਡਿਪਰੈਸ਼ਨ ਵਿਚ ਆ ਕੇ ਖੁਦਕੁਸ਼ੀਆਂ ਕਰ ਗਏ ਸਨ। ਕਾਫੀ ਲੋਕ ਜ਼ਮੀਨਾਂ ਵੇਚ ਸ਼ਹਿਰਾਂ ਨੂੰ ਪਰਵਾਸ ਕਰ ਗਏ ਸਨ ਤੇ ਵੱਖੋ-ਵੱਖਰੇ ਕਾਰੋਬਾਰ ਸ਼ੁਰੂ ਕਰ ਲਏ ਸਨ। ਜੱਟਾਂ ਸਮੇਤ ਬੇਜ਼ਮੀਨੇ ਲੋਕਾਂ ਦੀਆਂ ਕਿੰਨੀਆਂ ਹੀ ਨੂੰਹਾਂ-ਧੀਆਂ ਸਨ, ਜਿਹਨਾਂ ਨੂੰ ਮਜ਼ਦੂਰੀ ਵਾਸਤੇ ਲੈਣ ਲਈ ਸਵੇਰੇ ਸੱਤ ਵਜੇ ਕਿਸੇ ਧਾਗਾ ਮਿੱਲ ਦੀ ਵੈਨ ਆਉਂਦੀ ਸੀ। ਸਭ ਦੇ ਸਭ ਖੇਤ ਮਜ਼ਦੂਰ ਵੀ ਹੁਣ ਆਪਣੇ ਸਾਇਕਲਾਂ 'ਤੇ ਟਿਫ਼ਨ ਲਟਕਾ ਕੇ ਕਾਰਖਾਨਿਆਂ ਵਿਚ ਮਜ਼ਦੂਰੀ ਕਰਨ ਲਈ ਜਾਂਦੇ ਸਨ। ਇਕ ਖਾਂਦੇ-ਪੀਂਦੇ ਪਰਿਵਾਰ ਦੀ ਇਕ ਗੱਲ ਵੀ ਸੁਣਾਈ ਸੀ, ਜਿਸ ਦੀ ਨੂੰਹ ਆਪਣੇ ਦੋ ਬੱਚਿਆਂ ਸਮੇਤ ਇਕ ਭਈਏ ਨਾਲ ਫਰਾਰ ਹੋ ਗਈ ਸੀ। ਕਈ ਕਾਲਿਜ ਪੜ੍ਹਦੇ ਮੁੰਡਿਆਂ ਦੀ ਗੱਲ ਵੀ ਦੱਸੀ ਸੀ, ਜਿਹਨਾਂ ਨੇ ਖੁਦਕੁਸ਼ੀ ਦੀ ਧਮਕੀ ਦੇ ਕੇ ਮਾਪਿਆਂ ਨੂੰ ਮੋਟਰਸਾਈਕਲ ਲੈ ਕੇ ਦੇਣ ਲਈ ਮਜਬੂਰ ਕੀਤਾ ਸੀ। ਟਿੱਬੇ ਉੱਤੇ ਉਹ ਟੁੱਟੀ ਛੰਨ ਵੀ ਦਿਖਾਈ ਸੀ ਜਿਹੜੀ ਭਿੰਦੇ ਅਮਲੀ ਦੇ ਮਰਨ ਮਗਰੋਂ ਮੁੰਡਿਆਂ ਲਈ ਨਸ਼ਾ ਕੇਂਦਰ ਬਣ ਗਈ ਸੀ ਜਿਸ ਦੇ ਬਾਹਰ ਖੰਘ ਦੀ ਦਵਾਈ ਦੀਆਂ ਸੈਂਕੜੇ ਖਾਲੀ ਸ਼ੀਸ਼ੀਆਂ ਸੁੱਟੀਆਂ ਪਈਆਂ ਸਨ ਤੇ ਜਿਸ ਵਿਚ ਬੈਠ ਕੇ ਮੁੰਡੇ ਹਰ ਤਰ੍ਹਾਂ ਦੇ ਨਸ਼ਿਆਂ ਦਾ ਸੇਵਨ ਕਰਦੇ ਸਨ। ਇਕ ਐਸੇ ਭਰਾ ਦੀ ਗੱਲ ਵੀ ਦੱਸੀ ਸੀ ਜਿਹੜਾ ਆਪਣੇ ਨਸ਼ੇ ਦੇ ਨਾਲ ਨਾਲ ਆਪਣੀ ਨਸ਼ੇੜੀ ਭੈਣ ਦੀ ਮੰਗ ਵੀ ਪੂਰੀ ਕਰਦਾ ਸੀ। ਮੈਂ ਕੀ ਕੀ ਦੱਸਾਂ। ਮੈਨੂੰ ਆਪ ਨੂੰ ਬੜੀ ਸ਼ਰਮ ਆਈ। ਆਪਣੇ ਹੀ ਪਿੰਡ ਦਾ ਝੱਗਾ ਚੁੱਕ ਕੇ ਉਸ ਦਾ ਪੇਟ ਨੰਗਾ ਕਰਾਂ। ਇਹ ਮੇਰੇ ਲਈ ਵੀ ਬੜੀ ਨਮੋਸ਼ੀ ਦੀ ਗੱਲ ਸੀ।

ਜਿਹਨਾਂ ਦਿਨਾਂ ਵਿਚ ਮੈਂ ਆਪਣੇ ਇਸ ਪਿੰਡ ਵਿਚ ਰਹਿ ਕੇ ਗਿਆਰਵੀਂ ਜਮਾਤ ਤਕ ਪੜ੍ਹਿਆ ਸਾਂ, ਪਿੰਡ ਦੀ ਜ਼ਮੀਨ ਢਾਹੇ ਵਿਚ ਵੀ ਸੀ ਤੇ ਬੇਟ ਵਿਚ ਵੀ। ਪਹਿਲਾਂ ਤਾਂ ਜ਼ਮੀਨ ਦੇ ਰੇਟਾਂ ਵਿਚ ਬਹੁਤਾ ਫਰਕ ਨਹੀਂ ਸੀ ਹੁੰਦਾ। ਵੰਡ ਵੇਲੇ ਕਿਸੇ ਭਰਾ ਨੂੰ ਚਾਹੇ ਬੇਟ ਦੀ ਜ਼ਮੀਨ ਮਿਲ



ਜਾਂਦੀ ਜਾਂ ਢਾਹੇ ਦੀ, ਬਹੁਤਾ ਫਰਕ ਨਹੀਂ ਸੀ ਪੈਂਦਾ। ਮਗਰੋਂ ਚਮਕੌਰ ਕਸਬੇ ਦੇ ਫੈਲਣ ਨਾਲ ਢਾਹੇ ਦੀ ਜ਼ਮੀਨ ਦੇ ਰੇਟ ਇਕ ਦਮ ਵਧ ਗਏ। ਭੂ-ਮਾਫੀਏ ਵੱਲੋਂ ਪ੍ਰਚਾਰ ਸੀ ਕਿ ਰੇਟ ਮੁੜ ਡਿੱਗਣਗੇ। ਲੋਕ ਹੱਫ਼ਲ ਗਏ ਤੇ ਧੜਾਧੜ ਬਹੁਤਿਆਂ ਨੇ ਆਪਣੀਆਂ ਜ਼ਮੀਨਾਂ ਵੇਚ ਦਿੱਤੀਆਂ। ਜਿਸ ਭਰਾ ਨੂੰ ਬੇਟ ਵਿਚ ਜ਼ਮੀਨ ਮਿਲੀ, ਉਹ ਕੰਗਾਲ ਬਣ ਗਿਆ ਤੇ ਢਾਹੇ ਵਾਲਾ ਲੱਖਾਂ ਵਿਚ ਖੇਡਣ ਲੱਗਾ। ਇਹ ਕੌਤਕ ਦੇਖ ਕੇ ਬੇਟ ਦੀਆਂ ਜ਼ਮੀਨਾਂ ਵਾਲੇ ਤਿੰਨ ਬੰਦਿਆਂ ਨੇ ਸਰਹੰਦ ਨਹਿਰ ਵਿਚ ਕੁੱਦ ਕੇ ਜਾਨ ਦਿੱਤੀ। ਢਾਹੇ ਵਾਲਿਆਂ ਕੋਲ ਪੈਸਾ ਆਇਆ। ਉਹ ਬੇਜ਼ਮੀਨੇ ਬਣ ਕੇ ਵਿਹਲੇ ਬੈਠ ਖਾਣ ਲੱਗੇ। ਸ਼ਰਾਬ ਤਾਂ ਉਹਨਾਂ ਦੀ ਪਹੁੰਚ ਵਿਚ ਪਹਿਲਾਂ ਹੀ ਸੀ, ਉਹ ਮਹਿੰਗੀਆਂ ਡਰੱਗਜ਼ ਦਾ ਆਨੰਦ ਵੀ ਲੈਣ ਲੱਗੇ। ਉਹਨਾਂ ਦੇ ਜਵਾਕ ਮਹਿੰਗੀਆਂ ਕਾਰਾਂ ਤੇ ਮੋਟਰ ਸਾਇਕਲਾਂ ਉੱਤੇ ਚੜ੍ਹ ਸਿਰ ਮੁਨਾਈ, ਨੱਤੀਆਂ ਪਾਈ, ਪੁੱਠੇ ਕੰਮਾਂ 'ਚ ਪੈ ਗਏ। ਇਹਨਾਂ ਲੋਕਾਂ ਦੇ ਐਸ਼ੋ-ਆਰਾਮ ਵਾਸਤੇ ਭੁੱਕੀ ਦੇ ਜਹਾਜ਼ ਉੱਤਰਨ ਲੱਗੇ। ਸਰਕਾਰ ਨੇ ਪਿੰਡ ਦੇ ਬੰਨੇ 'ਤੇ ਅੰਗਰੇਜ਼ੀ ਤੇ ਦੇਸੀ ਸ਼ਰਾਬ ਦਾ ਠੇਕਾ ਖੋਲ੍ਹ ਦਿੱਤਾ। ਲੜਾਈ ਝਗੜੇ ਵਧੇ ਤਾਂ ਲੋਕ ਠਾਣੇ-ਕਚਹਿਰੀਆਂ ਵਿਚ ਮੇਲੇ ਲਾਉਣ ਲੱਗੇ। ਧਨਵੰਤ ਨੇ ਕਚਹਿਰੀਆਂ ਵਿਚ ਲੰਬੇ ਸਮੇਂ ਤੋਂ ਚੱਲਣ ਵਾਲੇ ਕੇਸ ਤਾਂ ਅਜਿਹੇ ਦੱਸੇ ਜਿਹੜੇ ਸਕੇ ਭਰਾਵਾਂ ਵਿਚ ਸਨ। ਕਚਹਿਰੀਆਂ ਦੇ ਲੰਬੇ ਚੱਕਰ ਤੋਂ ਤੰਗ ਆ ਕੇ ਇਕ ਬਜ਼ੁਰਗ ਤਾਂ ਸਲਫਾਸ ਖਾ ਕੇ ਪਹਿਲਾਂ ਹੀ ਛੁਟਕਾਰਾ ਪਾ ਗਿਆ ਸੀ।

ਚਾਰ ਕੁ ਸਾਲ ਲੰਘੇ ਤਾਂ ਢਾਹੇ ਦੀ ਜ਼ਮੀਨ ਦਸ ਗੁਣਾ ਮਹਿੰਗੀ ਹੋ ਗਈ। ਜਿਹਨਾਂ ਨੇ ਪਹਿਲਾਂ ਜ਼ਮੀਨ ਵੇਚੀ ਸੀ, ਹੁਣ ਉਹ ਪਛਤਾਉਣ ਲੱਗੇ। ਇਕ ਦੂਜੇ ਦੀ ਗੁੱਡੀ ਚੜ੍ਹੀ ਦੇਖ ਐਨਾ ਸਾੜਾ ਹੋਇਆ ਕਿ ਦੋ ਸਾਲਾਂ ਵਿਚ ਪੰਜ ਜਣੇ ਵੱਖੋ-ਵੱਖਰੇ ਢੰਗਾਂ ਨਾਲ ਖੁਦਕੁਸ਼ੀ ਕਰ ਗਏ। ਜੇ ਇਕ ਭਰਾ ਜ਼ਮੀਨ ਵੇਚਣ ਲਈ ਕਹਿੰਦਾ ਤਾਂ ਦੂਜਾ ਅੜ ਜਾਂਦਾ। ਵੰਡ ਵੰਡਾਈ ਵੀ ਹੁਣ ਸੌਖੀ ਨਹੀਂ ਸੀ ਰਹਿ ਗਈ। ਕਿਹੜਾ ਪਾਸਾ ਕਿਸ ਨੇ ਲੈਣਾ ਹੈ, ਇਹੋ ਗੱਲ ਲੈ ਕੇ ਅਗਲਾ ਮਰਨ ਮਾਰਨ ਤੇ ਉਤਰ ਆਉਂਦਾ। ਧਨਵੰਤ ਮੈਨੂੰ ਕਈ ਐਸੇ ਬਜ਼ੁਰਗਾਂ ਕੋਲ ਲੈ ਗਿਆ ਜਿਹੜੇ ਆਪਣੇ ਵਾੜਿਆਂ ਜਾਂ ਡੰਗਰਾਂ ਵਾਲੇ ਕੋਠਿਆਂ ਵਿਚ ਪਏ ਅੱਡੀਆਂ ਰਗੜ ਰਹੇ ਸਨ। ਉਹਨਾਂ ਦੇ ਪੁੱਤ-ਪੋਤੇ ਅਜਿਹੀ ਦੌੜ ਵਿਚ ਸ਼ਾਮਲ ਹੋ ਗਏ ਸਨ, ਜਿਹੜੀ ਇਹਨਾਂ ਬਜ਼ੁਰਗਾਂ ਵੱਲੋਂ ਉਹਨਾਂ ਦਾ ਧਿਆਨ ਲਾਂਭੇ ਕਰੀ ਰੱਖਦੀ ਸੀ।

ਮੇਰੇ ਕੈਮਰੇ ਦੀਆਂ ਫ਼ੋਟੋਆਂ ਵਿਚ ਇਕ ਫ਼ੋਟੋ ਉਸ ਬੋਹੜ ਦੀ ਵੀ ਸੀ, ਜਿੱਥੇ ਕਦੀ ਅਸੀਂ ਭਾਂਤ-ਭਾਂਤ ਦੀਆਂ ਖੇਡਾਂ ਖੇਡਿਆ ਕਰਦੇ ਸਾਂ। ਪਿੰਡ ਦੇ ਬਜ਼ੁਰਗਾਂ ਦੀ ਢਾਣੀ ਜੁੜਦੀ ਸੀ ਤੇ ਕੁੜੀਆਂ ਸਾਉਣ ਦੇ ਮਹੀਨੇ ਪੀਂਘਾਂ ਝੂਟਦੀਆਂ ਸਨ। ਪਿੰਡ ਦੇ ਕਿੰਨੇ ਹੀ ਘਰਾਂ ਤਕ ਉਸ ਦੇ ਟਾਹਣ ਫੈਲੇ ਹੋਏ ਸਨ ਪਰ ਹੁਣ ਉਹ ਇਕ ਨਿਪੱਤਰਾ ਸੁੱਕਾ ਖੁੰਢ ਸੀ ਜੋ ਧਰਤੀ ਵਿਚ ਗੱਡਿਆ ਹੋਇਆ ਲਗਦਾ ਸੀ। ਮੈਂ ਘਰਾਂ ਦੀਆਂ ਛੱਤਾਂ ਵਿਚ ਆਲ੍ਹਣੇ ਪਾਉਣ ਵਾਲੀਆਂ ਤੇ ਹਮੇਸ਼ਾ ਚਿੜ ਚਿੜ ਕਰਦੀਆਂ ਰਹਿਣ ਵਾਲੀਆਂ ਚਿੜੀਆਂ ਦੀਆਂ ਫ਼ੋਟੋਆਂ ਖਿੱਚਣੀਆਂ ਚਾਹੁੰਦਾ ਸੀ ਪਰ ਧਨਵੰਤ ਨੇ ਮੈਨੂੰ ਦੱਸਿਆ ਕਿ ਪਿੰਡ ਦੀ ਫਿਰਨੀ ਤੇ ਮੋਬਾਇਲ ਟਾਵਰ ਲੱਗਣ ਕਰਕੇ ਚਿੜੀਆਂ ਦਾ ਬੀਜ ਨਾਸ ਹੋ ਗਿਆ ਸੀ। ਪਿੰਡ ਦੇ ਲੋਕਾਂ ਨੂੰ ਮਿਲ ਕੇ, ਉਹਨਾਂ ਦੇ ਰਹਿਣ-ਸਹਿਣ ਤੇ ਖਾਣ-ਪੀਣ ਦੇਖ ਕੇ ਮੈਨੂੰ ਬੜੀ ਨਿਰਾਸ਼ਾ ਹੋਈ ਕਿ ਪਿਛਲੇ ਪੱਚੀ ਸਾਲਾਂ ਵਿਚ ਤਾਂ ਸਾਰੀ ਤਰੱਕੀ ਨੂੰ ਪੁੱਠਾ ਗੇੜਾ ਹੀ ਆਇਆ ਸੀ। ਧਨਵੰਤ ਵਰਗੇ ਪੰਜ-ਸੱਤ ਘਰ ਹੀ ਸਨ ਜਿਹਨਾਂ ਦੇ ਰਹਿਣ-ਸਹਿਣ ਨੂੰ ਕੁਝ ਮਿਆਰੀ ਕਿਹਾ ਜਾ ਸਕਦਾ ਸੀ।

ਇਹਨਾਂ ਫ਼ੋਟੋਆਂ ਵਿਚ ਆਖ਼ਰੀ ਫੋਟੋ ਮੁੱਖੇ ਦੀ ਸੀ, ਜਿਸ ਕੋਲ ਅਸੀਂ ਦੋਨੋਂ ਅੱਜ

ਸਵੇਰੇ ਹੀ ਗਏ ਸਾਂ। ਮੁੱਖੇ ਦੇ ਭਾਵੇਂ ਤਿੰਨ ਮੁੰਡੇ ਸਨ, ਪਰ ਉਹ ਆਪਣੇ ਇਕ ਭਤੀਜੇ ਕੋਲ ਖੇਤਾਂ 'ਚ ਬਣੇ ਮਕਾਨ ਵਿਚ ਰਹਿੰਦਾ ਸੀ ਜਿਹੜਾ ਪਿੰਡੋਂ ਬਾਹਰਵਾਰ ਸੀ। ਵੀਹ ਕੁ ਸਾਲ ਪਹਿਲਾਂ ਜ਼ਮੀਨ ਦੀ ਵੰਡ ਸਮੇਂ ਮੁੱਖੇ ਨੇ ਚੌਥਾ ਹਿੱਸਾ ਆਪਣੇ ਕੋਲ ਰੱਖ ਲਿਆ ਸੀ। ਤਿੰਨਾਂ ਮੁੰਡਿਆਂ ਨੇ ਉਸਨੂੰ ਇਸ ਸ਼ਰਤ ਉੱਤੇ ਆਪਣੇ ਨਾਲ ਰੱਖਣਾ ਚਾਹਿਆ ਕਿ ਉਹ ਪਹਿਲਾਂ ਆਪਣਾ ਹਿੱਸਾ ਉਹਨਾਂ ਦੇ ਨਾਂ ਕਰਵਾਏ। ਉਹ ਇਕ ਡੇਰੇ ਵਿਚ ਜਾ ਕੇ ਸੇਵਾ ਕਰਨ ਲੱਗਾ ਤੇ ਰੋਟੀ ਖਾਣ ਲੱਗਾ ਤਾਂ ਡੇਰੇ ਵਾਲਿਆਂ ਨੇ ਉਸ ਨੂੰ ਚੋਗਾ ਸੁੱਟਿਆ ਕਿ ਜੇ ਉਹ ਆਪਣੇ ਹਿੱਸੇ ਦੀ ਜ਼ਮੀਨ ਡੇਰੇ ਦੇ ਸਵਾਮੀ ਦੇ ਨਾਂ ਕਰਵਾ ਦੇਵੇ ਤਾਂ ਸਾਰੀ ਉਮਰ ਉਸ ਨੂੰ ਪਹਿਨਣ ਲਈ ਵਧੀਆ ਕੱਪੜੇ, ਰਹਿਣ ਲਈ ਸ਼ਾਨਦਾਰ ਕਮਰਾ ਤੇ ਉਹੀ ਭੋਜਨ ਮਿਲਦਾ ਰਹੇਗਾ, ਜਿਹੜਾ ਵਿਸ਼ੇਸ਼ ਤੌਰ 'ਤੇ ਸਵਾਮੀ ਜੀ ਲਈ ਦੇਸੀ ਘਿਉ ਵਿਚ ਤਿਆਰ ਹੁੰਦਾ ਸੀ। ਡੇਰੇ ਵਾਲਿਆਂ ਨਾਲੋਂ ਉਸ ਦਾ ਭਤੀਜਾ ਲਾਡੀ ਹੁਸ਼ਿਆਰ ਨਿਕਲਿਆ। ਉਸ ਨੇ ਉਸ ਨੂੰ ਪੰਜ-ਸੱਤ ਵਾਰੀ ਠੇਕੇ ਤੋਂ ਦਾਰੂ ਪਿਲਾਈ ਤੇ ਘਰ ਲੈ ਜਾ ਕੇ ਪੂਰੀ ਸੇਵਾ ਕਰਦਾ ਰਿਹਾ। ਉਸ ਦੀ ਘਰ ਵਾਲੀ ਮੁੱਖੇ ਦੇ ਪੈਰੀਂ ਹੱਥ ਲਾ ਕੇ 'ਬਾਪੂ ਜੀ', 'ਬਾਪੂ ਜੀ' ਕਰਦੀ ਤਾਂ ਉਹ ਆਪਣੀਆਂ ਤਿੰਨਾਂ ਨੂੰਹਾਂ ਨੂੰ ਭਲਾ-ਬੁਰਾ ਕਹਿੰਦਾ ਜਿਹੜੀਆਂ 'ਬਾਪੂ ਜੀ' ਕਹਿਣਾ ਤਾਂ ਦੂਰ ਦੀ ਗੱਲ, ਉਸ ਨੂੰ ਪਾਣੀ ਦਾ ਗਿਲਾਸ ਵੀ ਨਹੀਂ ਸੀ ਦਿੰਦੀਆਂ। ਇਕ ਦਿਨ ਤਾਂ ਹੱਦ ਹੀ ਹੋ ਗਈ ਜਦੋਂ ਲਾਡੀ ਦੀ ਘਰ ਵਾਲੀ ਨੇ ਪਿੱਤਲ ਦੇ ਗਿਲਾਸ ਵਿਚ ਉਸ ਨੂੰ ਆਪਣੇ ਹੱਥ ਨਾਲ ਸ਼ਰਾਬ ਪਾ ਕੇ ਦਿੱਤੀ ਤੇ ਲਾਡੀ ਨੇ ਉਸ ਨੂੰ ਅੱਖਾਂ ਭਰ ਕੇ ਕਿਹਾ, "ਦੇਖ ਚਾਚਾ, ਮੇਰੀ ਗੱਲ ਸੁਣ ਧਿਆਨ ਨਾਲ। ਚਾਚੀ ਜਿਉਂਦੀ ਹੁੰਦੀ ਤੂੰ ਜਿੱਥੇ ਮਰਜ਼ੀ ਰਹਿੰਦਾ। ਮੁੰਡੇ ਤੈਨੂੰ ਸਾਂਭਦੇ ਨਹੀਂ, ਮੈਨੂੰ ਬੜਾ ਦੁੱਖ ਏ। ਡੇਰੇ ਦੇ ਮਾਰ ਗੋਲੀ, ਤੂੰ ਰੋਟੀ ਮੇਰੇ ਕੋਲ ਖਾ ਕੇ ਜਾਇਆ ਕਰ। ਜਾਣਾ ਵੀ ਕਿੱਥੇ ਹੈ, ਐਥੇ ਹੀ ਸੌਂ ਜਾਇਆ ਕਰ। ਪਰ ਇਕ ਸ਼ਰਤ ਏ ਕਿ ਤੂੰ ਆਪਣੀ ਜ਼ਮੀਨ ਸਾਰੀ ਉਮਰ ਆਪਣੇ ਕੋਲ ਹੀ ਰੱਖੇਂਗਾ ਜਾਂ ਕੋਟਲੇ ਵਾਲੀ ਜੀਤੀ ਭੈਣ ਦੇ ਨਾਂ ਕਰਵਾ ਦੇਵੇਂਗਾ।"

ਜੀਤੀ ਮੁੱਖੇ ਦੀ ਵਿਆਹੀ ਵਰ੍ਹੀ ਧੀ ਸੀ। ਉਹ ਅਮੀਰ ਘਰ ਵਿਚ ਵਿਆਹੀ ਗਈ ਸੀ ਤੇ ਉਸਦੇ ਸਹੁਰਿਆਂ ਨੇ ਪਹਿਲਾਂ ਹੀ ਕੁਝ ਵੀ ਨਾ ਲੈਣ ਤੋਂ ਇਨਕਾਰ ਕਰ ਰੱਖਿਆ ਸੀ। ਮੁੱਖਾ ਲਾਡੀ ਕੋਲ਼ ਜਾਣ ਲੱਗ ਪਿਆ। ਰਾਤ ਨੂੰ ਵੀ ਉਸ ਦੀ ਇਹ ਨਵੀਂ ਨੂੰਹ ਉਸਦਾ ਮੰਜਾ ਡਾਹੁੰਦੀ 'ਤੇ ਸਿਰਹਾਣੇ ਪਾਣੀ ਦੀ ਗੜਵੀ ਰੱਖ ਦਿੰਦੀ। ਮਲਾਈ ਵਾਲਾ ਦੁੱਧ ਦਾ ਗਿਲਾਸ ਵੀ ਮੁੱਖੇ ਨੂੰ ਪੇਸ਼ ਕਰਦੀ। ਲਾਡੀ ਨੇ ਉਸ ਲਈ ਨਵੇਂ ਕੱਪੜੇ ਸਿਲਵਾ ਦਿੱਤੇ ਤੇ ਜੁੱਤੀ ਲੈ ਦਿੱਤੀ। ਆਲੂਆਂ ਵਾਲੇ ਪਰੌਂਠੇ, ਦਾਲਾਂ ਸਬਜ਼ੀਆਂ, ਖੀਰ ਕੜਾਹਾਂ ਨੇ ਤਾਂ ਮੁੱਖੇ ਦੇ ਬੰਦ ਦਰਵਾਜ਼ੇ ਖੋਲ੍ਹ ਦਿੱਤੇ। ਲਾਡੀ ਦੀ ਘਰ ਵਾਲੀ ਤਾਂ ਨਿੱਤ ਉਸਦੇ ਸਿਰ ਵਿਚ ਤੇਲ਼ ਝੱਸਦੀ ਤਾਂ ਉਸ ਨੂੰ ਲਗਦਾ ਜਿਵੇਂ ਉਸ ਰੱਬ ਦੀ ਬੰਦੀ ਨੇ ਉਸ ਦੇ ਸਿਰ ਦੇ ਬੰਦ ਮੁਸਾਮ ਖੋਲ੍ਹ ਦਿੱਤੇ ਹੋਣ। ਜਦੋਂ ਉਹ ਉਸ ਦੀਆਂ ਲੱਤਾਂ ਬਾਹਾਂ ਦੀ ਮਾਲਸ਼ ਕਰਦੀ ਤਾਂ ਮੁੱਖੇ ਦੀ ਦਾੜ੍ਹੀ ਵਿਚ ਉਸ ਦੇ ਹੰਝੂ ਗੁਆਚਣ ਲਗਦੇ। ਉਸ ਨੇ ਤਾਂ ਪਹਿਲਾਂ ਕੋਈ ਔਰਤ ਹੀ ਨਹੀਂ ਸੀ ਦੇਖੀ ਜਿਹੜੀ ਨੇਲ ਕਟਰ ਨਾਲ ਉਸ ਦੇ ਨਹੁੰ ਕੱਟਦੀ। ਉਹ ਐਸਾ ਪਿੰਘਰਿਆ ਕਿ ਲਾਡੀ ਨੂੰ ਨਿੱਤ ਕਹਿਣ ਲੱਗਾ ਕਿ ਜ਼ਮੀਨ ਆਪਣੇ ਨਾਂ ਕਰਵਾ ਲਵੇ, ਹੁਣ ਉਹ ਆਖਰੀ ਸਵਾਸ ਤਕ ਉਹਦੇ ਨਾਲ ਹੀ ਰਹੇਗਾ। ਲਾਡੀ ਕਾਫੀ ਦਿਨ ਟਾਲਦਾ ਰਿਹਾ, ਪਰ ਜਦੋਂ ਮੁੱਖਾ ਬਹੁਤਾ ਕਾਹਲ਼ਾ ਪੈ ਗਿਆ ਤਾਂ ਤਹਿਸੀਲਦਾਰ ਦੇ ਪੇਸ਼ ਹੋ ਕੇ ਰਜਿਸਟਰੀ ਆਪਣੇ ਨਾਂ ਕਰਵਾ ਲਈ। ਜ਼ਮੀਨ ਆਈ ਤਾਂ ਮਾਲਕ ਤੀਵੀਂ ਦੋਨਾਂ ਨੇ ਅੱਖਾਂ ਫੇਰ ਲਈਆਂ। ਉਸ ਨੂੰ ਐਨੇ ਸਾਲ ਆਪਣੇ ਕੋਲ਼ ਰੱਖਿਆ ਜ਼ਰੂਰ, ਪਰ ਉਵੇਂ ਹੀ ਜਿਵੇਂ ਕੋਈ ਕੁੱਤੇ ਨੂੰ ਰੱਖ ਲਿਆ ਕਰਦਾ ਹੈ।



ਇਹ ਸਾਰੀ ਗੱਲ ਮੈਨੂੰ ਧਨਵੰਤ ਨੇ ਲਾਡੀ ਦੇ ਘਰ ਵੱਲ ਜਾਂਦਿਆਂ ਦੱਸੀ। ਉਸ ਨੇ ਤਾਂ ਹੋਰ ਬੜਾ ਕੁਝ ਦੱਸਿਆ ਜਿਸ ਬਾਰੇ ਪਿੰਡ ਦੇ ਲੋਕ ਖੁੰਢ-ਚੌਕੜੀ ਜਾਂ ਧੂਣੀ 'ਤੇ ਬਹਿ ਕੇ ਗੱਲਾਂ ਕਰਿਆ ਕਰਦੇ ਸਨ। ਉਸ ਦੀ ਇਹ ਨਵੀਂ ਨੂੰਹ ਜ਼ਮੀਨ ਹਥਿਆਉਣ ਤੋਂ ਪਹਿਲਾਂ ਕਿਹੜੀਆਂ ਕਰਤੂਤਾਂ ਕਰਦੀ ਹੁੰਦੀ ਸੀ, ਉਹ ਮੈਨੂੰ ਇਖਲਾਕ ਤੋਂ ਗਿਰੀਆਂ ਪ੍ਰਤੀਤ ਹੁੰਦੀਆਂ ਹਨ ਤੇ ਬਹੁਤੀਆਂ ਨੰਗੀਆਂ ਹੋਣ ਕਰਕੇ ਮੈਂ ਉਹਨਾਂ ਦਾ ਜ਼ਿਕਰ ਐਥੇ ਨਹੀਂ ਕਰਨਾ ਚਾਹੁੰਦਾ। ਜ਼ਮੀਨ ਚੀਜ਼ ਹੀ ਐਸੀ ਹੈ ਕਿ ਲੋਕ ਇਸ ਨੂੰ ਹਥਿਆਉਣ ਲਈ ਆਪਣੀ ਇੱਜ਼ਤ, ਆਪਣੀ ਜਾਨ ਤਕ ਨੂੰ ਦਾਅ 'ਤੇ ਲਾ ਦਿਆ ਕਰਦੇ ਹਨ।

ਮੈਂ ਤੇ ਧਨਵੰਤ ਉੱਥੇ ਪੁੱਜੇ ਤਾਂ ਲਾਡੀ ਦੀ ਘਰ ਵਾਲ਼ੀ ਨੇ ਮਕਾਨ ਦੇ ਪਿੱਛੇ ਬਣੇ ਮੁਰਗੀਆਂ ਦੇ ਸ਼ੈੱਡ ਵੱਲ ਇਸ਼ਾਰਾ ਕਰ ਦਿੱਤਾ। ਸ਼ੈੱਡ ਦੇ ਨਾਲ ਹੀ ਇਕ ਛੋਟਾ ਜਿਹਾ ਬਹੁਤਾ ਗੰਦਾ ਕੋਠਾ ਸੀ, ਜਿਸ ਦੇ ਬਾਹਰ ਮੁਰਗੀਆਂ ਦੀਆਂ ਬਿੱਠਾਂ ਦਾ ਢੇਰ ਲੱਗਾ ਹੋਇਆ ਸੀ। ਉਸ ਦੀ ਸੜੀ ਹੋਈ ਤਿੱਖੀ ਗੰਧ ਨੇ ਸਾਨੂੰ ਦੋਨਾਂ ਨੂੰ ਨੱਕ ਬੰਦ ਕਰਨ ਲਈ ਮਜਬੂਰ ਕਰ ਦਿੱਤਾ। ਮੈਂ ਇਹ ਦੇਖ ਕੇ ਹੈਰਾਨ ਰਹਿ ਗਿਆ ਕਿ ਮੁੱਖਾ ਮੈਲ਼ ਨਾਲ ਕਾਲ਼ੇ ਹੋਏ, ਫਟੇ ਕੱਪੜੇ ਪਾਈ ਇਕ ਨੁੱਕਰ ਵਿਚ ਡਹੇ ਝੋਲ਼ੀ ਬਣੇ ਬਾਣ ਦੇ ਮੰਜੇ 'ਤੇ ਹੱਡੀਆਂ ਦਾ ਪਿੰਜਰ ਬਣਿਆ ਹੂੰਗਰਾ ਮਾਰ ਰਿਹਾ ਸੀ। ਸਾਰੇ ਇਲਾਕੇ ਦੀਆਂ ਮੱਖੀਆਂ ਜਿਵੇਂ ਉਸ ਉੱਤੇ ਹੀ ਇਕੱਠੀਆਂ ਹੋਈਆਂ ਪਈਆਂ ਸਨ। ਸ਼ਾਇਦ ਉਹ ਐਨਾ ਨਿਢਾਲ ਹੋ ਚੁੱਕਾ ਸੀ ਜਾਂ ਫਿਰ ਉਸ ਨੂੰ ਕੋਈ ਐਸੀ ਬੀਮਾਰੀ ਲੱਗ ਚੁੱਕੀ ਸੀ ਕਿ ਮੱਖੀਆਂ ਉਠਾਲਣ ਲਈ ਉਸ ਤੋਂ ਆਪਣੇ ਹੱਥ ਵੀ ਨਹੀਂ ਸਨ ਉਠਾਏ ਜਾਂਦੇ। ਉਸ ਦੀਆਂ ਅੱਖਾਂ ਦੇ ਡੇਲੇ ਸਾਡੇ ਵੱਲ ਨੂੰ ਘੁੰਮੇ, ਪਰ ਉਸ ਤੋਂ ਬੋਲ ਕੁਝ ਨਾ ਹੋਇਆ। ਧਨਵੰਤ ਨੇ ਛੱਤ ਵਾਲੇ ਪੱਖੇ ਦੀ ਸਵਿੱਚ ਦੱਬ ਦਿੱਤੀ। ਮੱਖੀਆਂ ਇੰਝ ਉੱਡੀਆਂ ਜਿਵੇਂ ਮਖਿਆਲ ਵਿਚ ਰੋੜਾ ਆ ਵੱਜਾ ਹੋਵੇ। ਅਸੀਂ ਦੋਨੋਂ ਪਿੱਛੇ ਹਟ ਗਏ।

ਮੁੱਖੇ ਨੂੰ ਮਿਲਣ ਜਾਣ ਪਿੱਛੇ ਮੇਰੇ ਮਨ 'ਚ ਪਲ਼ੀ ਪੁਰਾਣੀ ਈਰਖਾ ਤੇ ਹੁਣ ਦੀ ਹਉਂ ਸੀ, ਜੋ ਮੈਂ ਧਨਵੰਤ ਨਾਲ ਸਾਂਝੀ ਨਹੀਂ ਸੀ ਕੀਤੀ। ਮੈਂ ਦਿਲੋਂ ਉਸ ਸ਼ਖਸ ਨੂੰ ਨਫ਼ਰਤ ਕਰਦਾ ਸਾਂ। ਉਸ ਪ੍ਰਤੀ ਹੀ ਨਹੀਂ ਸਗੋਂ ਬਹੁਤ ਪਹਿਲਾਂ ਮਰ ਚੁੱਕੇ ਉਸ ਦੇ ਪਿਉ ਧੰਨਰਾਜ ਲਈ ਵੀ ਮੇਰੇ ਮਨ ਵਿਚ ਨਫ਼ਰਤ ਸੀ। ਅਸੀਂ ਬੇਜ਼ਮੀਨੇ ਛੋਟੀ ਜਾਤ ਦੇ ਕਾਮੇ ਸਾਂ। ਸਾਨੂੰ ਜੀਵਨ ਨਿਰਬਾਹ ਕਰਨ ਲਈ ਲੋਕਾਂ ਦੇ ਖੇਤਾਂ ਜਾਂ ਘਰਾਂ ਵਿਚ ਦਿਹਾੜੀ ਜੋਤਾ ਤੇ ਵਗਾਰ ਕਰਨੀ ਪੈਂਦੀ ਸੀ। ਪੀੜ੍ਹੀ ਦਰ ਪੀੜ੍ਹੀ ਚਲੀ ਆ ਰਹੀ ਹੀਣ ਭਾਵਨਾ ਨੇ ਸਾਡੀਆਂ ਸੋਚਾਂ 'ਤੇ ਕਬਜ਼ਾ ਕੀਤਾ ਹੁੰਦਾ ਸੀ। ਮੇਰਾ ਬਾਪੂ ਉਦੋਂ ਮੁੱਖੇ ਦੇ ਪਿਉ ਨਾਲ ਸਾਂਝੀ ਰਲ਼ਿਆ ਹੁੰਦਾ ਸੀ। ਮੈਂ ਭਾਵੇਂ ਸੱਤਵੀਂ ਕਲਾਸ ਵਿਚ ਹੋ ਗਿਆ ਸਾਂ, ਪਰ ਘਰ ਦੀ ਆਰਥਿਕਤਾ ਨੂੰ ਹੰਢਾ ਲਾਉਣ ਲਈ ਸਾਨੂੰ ਵੀ ਅਕਸਰ ਦਿਹਾੜੀ ਜੋਤੇ ਉੱਤੇ ਜਾਣਾ ਪੈਂਦਾ। ਇਕ ਦਿਨ ਧੰਨਰਾਜ ਨੇ ਮੇਰੀ ਮਾਂ ਤੋਂ ਪੂਰੇ ਗਿਆਰਾਂ ਦਿਨ ਆਪਣੇ ਖੇਤਾਂ ਵਿਚ ਧਾਨ ਲੁਆਏ ਤਾਂ ਉਸ ਨੇ ਦਿਹਾੜੀਆਂ ਦੇ ਬਣਦੇ ਗਿਆਰਾਂ ਰੁਪਏ ਇਹ ਕਹਿ ਕੇ ਦੇਣ ਤੋਂ ਇਨਕਾਰ ਕਰ ਦਿੱਤਾ ਕਿ ਸਾਂਝ ਦੇ ਦਾਣੇ ਦੇਣ ਸਮੇਂ ਇਹ ਹਿਸਾਬ ਵੀ ਪੂਰਾ ਕਰ ਦੇਵੇਗਾ। ਮੇਰੀ ਮਾਂ ਨੂੰ ਇਹ ਗੱਲ ਮਨਜ਼ੂਰ ਨਹੀਂ ਸੀ। ਉਹ ਉਹਨਾਂ ਗਿਆਰਾਂ ਰੁਪਿਆਂ ਨਾਲ ਘਰ ਦੀਆਂ ਹੋਰ ਮੋਰੀਆਂ ਬੰਦ ਕਰਨਾ ਚਾਹੁੰਦੀ ਸੀ। ਜਦ ਵੀ ਉਹ ਮੈਨੂੰ ਪੈਸੇ ਮੰਗਣ ਲਈ ਧੰਨਰਾਜ ਕੋਲ ਭੇਜਿਆ ਕਰੇ ਤਾਂ ਉਹ ਪੈਂਦੀ ਸੱਟੇ ਮੈਨੂੰ ਮਾਂ ਦੀ ਗਾਲ੍ਹ ਦਿਆ ਕਰੇ। ਇਹ ਵੀ ਕਿਹਾ ਕਰੇ ਕਿ ਜੇ ਬਹੁਤੀ ਔਖੀ ਹੈ ਤਾਂ ਆਪਣੀ ਮਾਂ ਨੂੰ ਭੇਜ ਦੇਵਾਂ, ਉਸੇ ਨੂੰ ਪੈਸੇ ਦੇਵੇਗਾ। ਮੈਂ ਕੋਈ ਬੱਚਾ ਤਾਂ ਨਹੀਂ ਸੀ, ਸਭ ਸਮਝਦਾ ਸਾਂ। ਜਦੋਂ ਮਾਂ ਦੀ ਪੇਸ਼ ਨਾ ਗਈ ਤਾਂ ਉਸਨੇ ਬਾਪੂ ਨੂੰ ਸਾਰੀ ਗੱਲ ਦੱਸ ਦਿੱਤੀ। ਉਹ ਵੀ ਮਿਣ ਮਿਣ ਕਰਕੇ ਚੁੱਪ ਕਰ ਗਿਆ। ਉਸੇ ਸ਼ਾਮ ਕਿਧਰੋਂ ਪੀ ਆਇਆ ਤੇ ਮਾਂ ਨੂੰ ਕੁੱਟਣ ਲੱਗ ਪਿਆ। ਉਹ ਕੁੱਟ ਖਾਈ ਗਈ, ਪਰ ਬੋਲੀ ਕੁਝ ਨਾ। ਮੈਂ ਇਹੀ ਸੋਚਦਾ ਰਿਹਾ ਕਿ

ਕੋਈ ਨਾ ਮੈਂ ਬੜਾ ਹੋ ਲਵਾਂ, ਫੇਰ ਦੇਖੂੰ ਤੈਨੂੰ ਵੀ ਤੇ ਉਸ ਹਰਾਮੀ ਧੰਨਰਾਜ ਨੂੰ ਵੀ।

ਫਿਰ ਘੁਲਾੜੀਆਂ ਚੱਲੀਆਂ ਤਾਂ ਬਾਪੂ ਦੀ ਕੁੱਟ ਤੋਂ ਡਰਦਿਆਂ ਮੈਨੂੰ ਉਸੇ ਧੰਨਰਾਜ ਦੀ ਘੁਲਾੜੀ ਵਿਚ ਗੰਨੇ ਲਾਉਣ ਲਈ ਜਾਣਾ ਪਿਆ। ਰਸ ਦਾ ਪੀਪਾ ਚੁੱਕ ਕੇ ਮੈਂ ਝੋਕਾ ਲਾਉਂਦੇ ਬਾਪੂ ਕੋਲ ਗਿਆ ਤੇ ਵੱਡੇ ਕੜਾਹੇ ਵਿਚ ਰਸ ਉਲਟਾਉਣ ਲੱਗਾ। ਮੇਰਾ ਪੈਰ ਤਿਲਕਿਆ ਤੇ ਸਾਰਾ ਰਸ ਧਰਤੀ 'ਤੇ ਡੁੱਲ੍ਹ ਗਿਆ। ਇਹੋ ਮੁੱਖਾ ਮੇਰੇ ਲਾਗੇ ਖੜ੍ਹਾ ਗੰਨਾ ਚੂਪ ਰਿਹਾ ਸੀ। ਉਸ ਨੇ ਮੇਰੇ ਡਿੱਗੇ ਪਏ ਦੇ ਗੰਨੇ ਮਾਰਨੇ ਸ਼ੁਰੂ ਕਰ ਦਿੱਤੇ ਤੇ ਮਾਵਾਂ ਭੈਣਾਂ ਦੀਆਂ ਗਾਲ੍ਹਾਂ ਵੀ ਕੱਢਣ ਲੱਗ ਪਿਆ। ਮੇਰਾ ਬਾਪੂ ਨਾ ਕੁਝ ਬੋਲਿਆ ਤੇ ਨਾ ਪੱਤ ਨੂੰ ਝੋਕਾ ਲਾਉਣੋਂ ਹਟਿਆ। ਮੈਂ ਉੱਠ ਕੇ ਕੱਪੜੇ ਝਾੜੇ ਤੇ ਘਰ ਦੌੜ ਗਿਆ। ਸਾਰੀ ਗੱਲ ਆਪਣੀ ਮਾਂ ਨੂੰ ਦੱਸੀ ਤੇ ਪਿੱਠ ਤੋਂ ਝੱਗਾ ਚੁੱਕ ਕੇ ਲਾਸਾਂ ਦਿਖਾਈਆਂ। ਉਹ ਬੋਲੀ, "ਲੱਛੂ ਪੁੱਤ, ਡਾਢਿਆਂ ਦੇ ਨਾਲ ਨੀਂ ਆਢੇ ਲਾਈਦੇ। ਇਹਨਾਂ ਜੱਟਾਂ ਦਾ ਆਪਣੇ ਬਗ਼ੈਰ ਸਰ ਜੂ, ਆਪਣਾ ਨੀ ਪੁੱਤ ਉਹਨਾਂ ਬਗ਼ੈਰ ਸਰਨਾ। ਕੋਈ ਗੱਲ ਨੀ। ਮੇਰੇ ਲਾਲ ਵਾਪਸ ਚਲਾ ਜਾ ਘੁਲਾੜੀ 'ਚ।"

"ਮੈਂ ਤਾਂ ਹੁਣ ਕਦੀ ਨੀਂ ਜਾਵਾਂਗਾ। ਤੂੰ ਬਾਪੂ ਨੂੰ ਵੀ ਕਹਿ ਦੇ ਬਈ ਉਹਨਾਂ ਦਾ ਸੀਰ ਛੱਡ ਦੇ।"

"ਸੀਰ ਛੱਡ ਕੇ ਰਲ੍ਹ ਕੀਹਦੇ ਨਾਲ...ਸਭ ਇਕੋ ਜਿਹੇ ਨੇ। ਉਹ ਤਾਂ ਪੁੱਤ ਤੈਨੂੰ ਵੀ ਉਹਨਾਂ ਨਾਲ ਰਲਾਉਣ ਨੂੰ ਫਿਰਦਾ ਏ। ਇਹ ਤਾਂ ਮੈਂ ਹੀ ਹਾਂ, ਜਿਹੜੀ ਤੈਨੂੰ ਸਕੂਲ ਪੜ੍ਹਨ ਲਈ ਭੇਜੀ ਜਾਂਦੀ ਹਾਂ।" ਮਾਂ ਮੇਰੀ ਪਿੱਠ ਪਲੋਸਦੀ ਰੋਣ ਲੱਗ ਪਈ ਸੀ।

ਤੇ ਅੱਜ ਮੈਂ ਧਨਵੰਤ ਨੂੰ ਇਸ ਲਈ ਮੁੱਖੇ ਕੋਲ ਲੈ ਕੇ ਗਿਆ ਸਾਂ ਕਿ ਉਸ ਨੂੰ ਅਹਿਸਾਸ ਕਰਵਾ ਸਕਾਂ ਕਿ ਮੈਂ ਅੱਜ ਕਿੱਥੋਂ ਦਾ ਕਿੱਥੇ ਪਹੁੰਚ ਚੁੱਕਾ ਸਾਂ। ਵੀਹ ਸਾਲ ਸਰਕਾਰੀ ਕਾਲਿਜ ਦੀ ਪ੍ਰੋਫੈਸਰੀ ਤੇ ਬਾਰਾਂ ਸਾਲ ਪ੍ਰਿੰਸੀਪਲੀ ਕਰ ਕੇ ਮੈਂ ਰਿਟਾਇਰ ਹੋਇਆ ਸਾਂ। ਨੌਕਰੀ ਮਿਲਣ ਤੋਂ ਤੁਰੰਤ ਬਾਅਦ ਮੈਂ ਆਪਣੇ ਮਾਂ ਬਾਪ ਤੋਂ ਸਭ ਕੰਮ ਛੁਡਵਾ ਦਿੱਤੇ ਸਨ ਤੇ ਉਹਨਾਂ ਨੂੰ ਜ਼ਿੰਦਗੀ ਦੀਆਂ ਸਭ ਸਹੂਲਤਾ ਦੇ ਕੇ ਸੇਵਾ ਕੀਤੀ ਸੀ। ਮੈਂ ਉਹਨਾਂ ਨੂੰ ਸਾਰੇ ਧਾਰਮਿਕ ਤੇ ਇਤਿਹਾਸਕ ਸਥਾਨਾਂ 'ਤੇ ਘੁਮਾਇਆ ਸੀ। ਸਾਡਾ ਸਾਰਾ ਪਰਿਵਾਰ ਹੀ ਕੈਨੇਡਾ ਆਪਣੇ ਬੇਟੇ ਕੋਲ ਛੇ ਮਹੀਨੇ ਲਾ ਕੇ ਆਇਆ ਸੀ। ਮੈਂ ਮੁੱਖੇ ਨੂੰ ਇਹ ਵੀ ਦੱਸਣਾ ਚਾਹੁੰਦਾ ਸਾਂ ਕਿ ਮੇਰੀ ਬੇਟੀ ਤੇ ਦੂਜਾ ਬੇਟਾ ਭਾਰਤ ਵਿਚ ਕਿਹੜੇ ਉੱਚ ਅਹੁਦਿਆਂ 'ਤੇ ਤੈਨਾਤ ਸਨ। ਮੇਰੇ ਪੋਤੇ ਪੋਤੀਆਂ, ਦੋਹਤੇ ਦੋਹਤੀਆਂ ਕਿਹੜੇ ਪ੍ਰਸਿੱਧ ਸਕੂਲਾਂ ਦੇ ਹੋਸਟਲਾਂ ਵਿਚ ਰਹਿ ਕੇ ਵਿੱਦਿਆ ਹਾਸਲ ਕਰ ਰਹੇ ਸਨ। ਜ਼ਿੰਦਗੀ ਦੀ ਹਰ ਸਹੂਲਤ ਪ੍ਰਾਪਤ ਕਰਨ ਦੇ ਬਾਵਜੂਦ ਮਾਂ ਦੀਆਂ ਗਿਆਰਾਂ ਦਿਹਾੜੀਆਂ ਦੇ ਗਿਆਰਾਂ ਰੁਪਏ ਮੈਂ ਹੁਣ ਤਕ ਨਹੀਂ ਸੀ ਭੁੱਲਿਆ। ਉਸ ਵੱਲੋਂ ਮਾਰੇ ਗੰਨੇ ਦੀਆਂ ਲਾਸਾਂ ਮੇਰੇ ਪਿੰਡੇ 'ਚੋਂ ਖਿਸਕ ਮੇਰੇ ਜ਼ਿਹਨ ਵਿਚ ਜਾ ਉਤਰੀਆਂ ਸਨ। ਮੁੱਖੇ ਦੀ ਤਰਸਯੋਗ ਹਾਲਤ ਦੇਖ ਮੇਰੇ ਅੰਦਰ ਜੰਮੀ ਉਸ ਪ੍ਰਤੀ ਨਫਰਤ ਜਿਵੇਂ ਇਕ ਦਮ ਖੁਰ ਗਈ। ਮੈਂ ਸੋਚਣ ਲੱਗਾ ਕਿ ਉਹਨਾਂ ਦਿਨਾਂ ਵਿਚ ਜਿਵੇਂ ਮੁੱਖੇ ਤੇ ਉਹਦੇ ਪਿਉ ਧੰਨਰਾਜ ਨੂੰ ਆਪਣੀ ਜ਼ਮੀਨ ਤੇ ਉੱਚੀ ਜਾਤ ਹੋਣ ਦਾ ਅਭਿਮਾਨ ਸੀ, ਕਿਧਰੇ ਹੁਣ ਮੈਨੂੰ ਆਪਣੀ ਅਮੀਰੀ ਦਾ ਤਾਂ ਨਹੀਂ ਸੀ ਹੋ ਗਿਆ? ਉਸ ਪ੍ਰਤੀ ਇਕ ਤਰਸ ਦੀ ਭਾਵਨਾ ਮੇਰੀਆਂ ਅੱਖਾਂ 'ਚੋਂ ਅੱਥਰੂ ਬਣ ਕੇ ਵਹਿ ਤੁਰੀ। ਮੈਨੂੰ ਆਪਣਾ ਬਾਪੂ ਯਾਦ ਆਇਆ ਜਿਸ ਨੇ ਕੈਨੇਡਾ ਦੀ ਫੇਰੀ ਸਮੇਂ ਮੇਰੇ ਮੋਢੇ 'ਤੇ ਹੱਥ ਰੱਖ ਕੇ ਗੁਰਬਾਣੀ ਦੀ ਇਕ ਤੁਕ ਬੋਲੀ ਸੀ- ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ। ਦਰ ਮੰਗਨਿ ਭਿਖ ਨਾ ਪਾਇਦਾ।

ਫਿਰ ਕਿਹਾ ਸੀ, "ਲੱਛੂ ਪੁੱਤ ਤੇਰੀ ਮਿਹਨਤ ਤੇ ਸਿਦਕਦਿਲੀ ਨਾਲ ਹੀ ਅਸੀਂ ਜਿਲ੍ਹਣ 'ਚੋਂ ਨਿਕਲ ਪਾਏ ਹਾਂ। ਕਦੀ ਆਪਣੀ ਹੈਸੀਅਤ ਦਾ ਅਭਿਮਾਨ ਨਾ ਕਰੀਂ। ਰੱਬ ਤੋਂ



ਡਰੀਂ। ਆਪ ਨੂੰ ਹੀ ਸਭ ਤੋਂ ਨੀਵਾਂ ਸਮਝੀਂ।"

ਮੈਂ ਕੈਮਰਾ ਬੰਦ ਕਰਕੇ ਆਪਣੇ ਬੈਗ ਵਿਚ ਪਾਇਆ ਹੀ ਸੀ ਕਿ ਇਕ ਲੰਬੇ ਕੱਦ ਤੇ ਭਾਰੀ ਦੇਹ ਵਾਲਾ ਬਜ਼ੁਰਗ ਬੰਦਾ ਮੇਰੇ ਲਾਗੇ ਆ ਖੜ੍ਹਿਆ। ਉਸ ਦੀ ਮੇਥਿਆਂ ਵਾਂਗ ਸਿੱਧੀ ਦਾੜ੍ਹੀ ਉਘੜ-ਦੁੱਘੜੇ ਤਰੀਕੇ ਨਾਲ ਕੱਟੀ ਹੋਈ ਸੀ ਤੇ ਲੰਬੀਆਂ ਮੁੱਛਾਂ ਨੇ ਉਸਦੇ ਮੂੰਹ ਉੱਤੇ ਛਾਉਰਾ ਕੀਤਾ ਹੋਇਆ ਸੀ। ਉਸ ਦੇ ਸਿਰ ਤੇ ਲਪੇਟੇ ਪੁਰਾਣੇ ਡੱਬੀਦਾਰ ਪਰਨੇ ਵਿਚੋਂ ਉਸ ਦੀਆਂ ਸਣ ਵਰਗੀਆਂ ਖੁਸ਼ਕ ਜਟੂਰੀਆਂ ਬਾਹਰ ਨਿਕਲੀਆਂ ਹੋਈਆਂ ਸਨ। ਉਸ ਦਾ ਖਸਤਾ ਹਾਲ ਖੱਦਰ ਦਾ ਕਮੀਜ਼ ਪਜਾਮਾ ਮੈਲ ਨਾਲ ਆਕੜਿਆ ਹੋਇਆ ਸੀ। ਦੋਨਾਂ ਗੋਡਿਆਂ ਦੀਆਂ ਚੱਪਣੀਆਂ ਉੱਤੇ ਪਜ਼ਾਮੇ ਦੀਆਂ ਉੱਪਰ ਉੱਠੀਆਂ ਟੋਪੀਆਂ ਬਣੀਆਂ ਹੋਈਆਂ ਸਨ। ਉਸ ਨੇ ਜਿਹੜੀ ਧੌੜੀ ਦੀ ਜੁੱਤੀ ਪਾਈ ਹੋਈ ਸੀ, ਉਸ ਵਿਚੋਂ ਵਧੇ ਨਹੁੰਆਂ ਵਾਲੇ ਦੋਨੋਂ ਅੰਗੂਠੇ ਬਾਹਰ ਝਾਕ ਰਹੇ ਸਨ। ਉਸ ਨੇ ਆਪਣੇ ਹੱਥ ਵਿਚ ਤੂਤ ਦੀ ਛਿਟੀ ਫੜੀ ਹੋਈ ਸੀ, ਜਿਸ ਦੇ ਸਿਰੇ ਨਾਲ ਉਹ ਆਪਣੀ ਗਿੱਚੀ ਖੁਰਕ ਰਿਹਾ ਸੀ। ਉਸ ਦਾ ਚਿਹਰਾ ਤਾਂ ਮੈਨੂੰ ਜਾਣਿਆ ਪਛਾਣਿਆ ਲਗਦਾ ਸੀ, ਪਰ ਲੰਬੇ ਸਮੇਂ ਦੀ ਧੂੜ ਨੇ ਉਸ ਨੂੰ ਬੇਪਛਾਣ ਬਣਾ ਦਿੱਤਾ ਸੀ। ਸ਼ਾਇਦ ਡੂੰਘੀ ਤੱਕਣੀ ਨਾਲ ਉਹ ਵੀ ਮੇਰੇ ਚਿਹਰੇ 'ਚੋਂ ਕੋਈ ਗੁਆਚੀ ਸੂਰਤ ਲੱਭ ਰਿਹਾ ਸੀ। ਮੈਂ ਮੁਸਕਰਾ ਕੇ ਉਸ ਨੂੰ ਪੁੱਛ ਹੀ ਲਿਆ, "ਕੀ ਦੇਖਦੇ ਹੋ ਬਜ਼ੁਰਗੋ?"

"ਤੂੰ ਜਾਰਾ ਕਰਤੂ ਦਾ ਲੱਛੂ ਨਹੀਂ?"

"ਹਾਂ ਜੀ, ਉਹੀ ਹਾਂ, ਤੁਸੀਂ ਕੌਣ?" ਮੈਂ ਪੁੱਛਿਆ।

"ਦੇਖਿਆ ਫੇਰ? ਪਛਾਣ ਲਿਆ ਨਾ? ਮੈਂ ਵੀ ਸੋਚੀ ਜਾਵਾਂ ਲਗਦਾ ਤਾਂ ਉਹੀ ਆ। ਲਟੈਰ ਹੋ ਗਿਆ ਕਾਲਿਜ ਤੋਂ?"

"ਹਾਂ ਜੀ...ਹਾਂ ਜੀ...ਹੋ ਗਿਆ। ਰਿਟਾਇਰ ਹੋਏ ਨੂੰ ਤਾਂ ਨੌਂ ਸਾਲ ਹੋ ਗਏ। ਜਨਾਬ ਦੀ ਤਾਰੀਫ? ਦੱਸੋ ਤਾਂ ਸਹੀ।" ਮੈਂ ਕਿਹਾ।

"ਮੇਰਾ ਭਤੀਜਾ ਕਹਿੰਦਾ ਲੱਛੂ ਬੜਾ ਬੰਦਾ ਬਣ ਗਿਆ ਏ। ਬਹੁਤ ਵੱਡੀ ਕੋਠੀ ਪਾ ਲਈ ਏ ਲੁਧਿਆਣੇ। ਕਾਰਾਂ 'ਚ ਘੁੰਮਦੈ। ਮੈਂ ਕਿਹਾ, ਕੱਟੇ ਨੂੰ ਮਣ ਦੁੱਧ ਦਾ ਕੀ ਭਾਅ...ਸਾਡੇ ਵਾਸਤੇ ਤਾਂ ਲੱਛੂ ਹੀ ਏ...ਲੱਛੂ ਹੀ ਰਹਿਣਾ ਏਂ, ਚਾਹੇ ਵਜ਼ੀਰ ਵੀ ਕਿਉਂ ਨਾ ਬਣ ਜਾਏ! ਐਥੇ ਕਿਵੇਂ ਬੈਠਾ ਏਂ? ਬੱਸ ਉਡੀਕਦਾ ਏਂ? ਤੇਰੀ ਕਾਰ?" ਉਹ ਹੱਸਿਆ ਤਾਂ ਉਸ ਦੀਆਂ ਮੁੱਛਾਂ ਵਿਚੋਂ ਉਸ ਦਾ ਦੰਦਾਂ ਤੋਂ ਸੱਖਣਾ ਮੂੰਹ ਇਉਂ ਦਿਸਿਆ ਜਿਵੇਂ ਖੱਬਲ ਦੀ ਧਲ਼ੀ ਹੇਠ ਚੂਹੇ ਦੀ ਖੁੱਡ ਹੋਵੇ। ਮੈਂ ਉੱਠ ਕੇ ਉਸ ਨਾਲ ਹੱਥ ਮਿਲਾਇਆ ਤੇ ਕਿਹਾ, "ਭਾਈ ਸਾਹਬ, ਹੁਣ ਬਹੁਤੀਆਂ ਬੁਝਾਰਤਾਂ ਨਾ ਪਾਓ। ਦਾਸ ਨੂੰ ਦੱਸੋ ਤੁਸੀਂ ਕਿਹੜੇ ਮਹਾਂਪੁਰਖ ਹੋ? ਮੈਂ ਪਛਾਣਿਆ ਨ੍ਹੀ।"

"ਪਛਾਣੇ ਵੀ ਕਿਵੇਂ? ਧਰਤੀ ਤੋਂ ਉੱਪਰ ਉੱਠ ਗਏ ਬੰਦੇ ਨੂੰ ਹੇਠਲੇ ਕਿਤੇ ਦਿਖਦੇ ਨੇ?" ਉਸ ਨੇ ਅੱਖਾਂ ਚਮਕਾ ਕੇ ਕਿਹਾ।

"ਐਸੀ ਬਾਤ ਕੋਈ ਨ੍ਹੀ ਬਜ਼ੁਰਗੋ। ਮੈਂ ਤਾਂ ਤੁਹਾਡੇ ਵਾਸਤੇ ਲੱਛੂ ਸੀ, ਲੱਛੂ ਹਾਂ ਤੇ ਲੱਛੂ ਹੀ ਰਹਾਂਗਾ। ਇਹ ਗੱਲ ਤਾਂ ਤੁਸੀਂ ਆਪ ਹੀ ਕਹੀ ਏ ਹੁਣੇ।"

"ਯਾਦ ਕਰ...ਚੌਥੀ ਤਕ ਪੜ੍ਹਿਆ ਏਂ ਤੇਰੇ ਨਾਲ। ਨਹੀਂ ਆਇਆ ਯਾਦ? ਚੱਲ ਛੱਡ ਯਾਰ...ਮੈਂ ਚੰਦਾ ਸਿਉਂ ਹਾਂ।"

"ਦੁਰ ਫਿਟੇ ਮੂੰਹ ਤੇਰਾ...ਚੰਦੂ ਬੇਈਮਾਨਾ ਸਿੱਧਾ ਕਿਉਂ ਨ੍ਹੀ ਦੱਸਦਾ?" ਮੈਂ ਉਸ ਨੂੰ ਧੱਫਾ ਮਾਰ ਕੇ ਜੱਫੀ ਪਾ ਲਈ।

ਅਸੀਂ ਅਲੱਗ ਹੋਏ ਤਾਂ ਮੈਂ ਫਿਰ ਕਿਹਾ, "ਉਇ ਚੰਦੇ ਮਾਂ ਦੇ...ਤੂੰ ਤਾਂ ਜਮ੍ਹਾ ਹੀ ਨਮੂਨਾ ਬਣਿਆ ਫਿਰਦਾ ਏਂ। ਮੈਂ ਤਾਂ ਸੋਚਿਆ, ਕੋਈ ਮੇਰਾ ਜਾਤ ਭਾਈ ਹੋਊ। ਕਿਸੇ ਜੱਟ ਕੋਲ

ਸਾਂਝੀ ਰਲ਼ ਕੇ ਮੜ੍ਹ ਕੁਟਾਉਂਦਾ ਹੋਊ।"

"ਮਾਰ ਲੈ ਜੁੱਤੀਆਂ ਲੱਛੂ ਯਾਰ, ਮਾਰ ਲੈ। ਤੁਸੀਂ ਨੀ ਮਾਰੋਗੇ ਤਾਂ ਹੋਰ ਕੌਣ ਮਾਰੂ। ਗੱਲਾਂ ਤਾਂ ਹੁਣ ਆਉਣੀਆਂ ਹੀ ਹੋਈਆਂ ਤੈਨੂੰ।"

"ਚੱਲ ਛੱਡ ਇਹ ਦੱਸ ਕਿਵੇਂ ਆ ਤੇਰਾ ਕਾਰੋਬਾਰ?" ਮੈਂ ਕਿਹਾ।

"ਕਾਰੋਬਾਰ ਤਾਂ ਅੱਠੋ-ਅੱਠ ਏ। ਜੁਆਕਾਂ ਨੇ ਚੁੱਕ ਲਿਆ ਕੰਮ। ਤੈਨੂੰ ਤਾਂ ਪਤਾ ਹੀ ਏ। ਜੱਟ ਕੋਲ਼ ਚਾਹੇ ਜਿੰਨੀ ਮਰਜ਼ੀ ਜ਼ਮੀਨ ਹੋਵੇ। ਮਾਇਆ ਨਾਲ ਘਰ ਭਰਿਆ ਹੋਵੇ। ਪਰ ਜੂਨ ਤਾਂ ਮਿੱਟੀ ਵਿਚ ਹੀ ਰੋਲਣੀ ਪੈਂਦੀ ਏ ਨਾ। ਇਹ ਮਿੱਟੀ ਵਿਚ ਮਿੱਟੀ ਬਣੇ ਰਹਿਣਾ ਹੀ ਜੱਟ ਦਾ ਭਾਗ ਏ ਲੱਛੂਆ...ਦਾਤੇ ਨੇ ਰੰਗ ਲਾਏ ਹੋਏ ਨੇ। ਮੌਜਾਂ ਕਰੀਦੀਆਂ ਨੇ।"

ਅਸੀਂ ਦੋਨੋਂ ਬੈਂਚ 'ਤੇ ਬੈਠ ਗਏ। ਉਹਦੇ ਵੱਲ ਦੇਖ ਕੇ ਤੇ ਉਹਦੀ ਗੱਲ ਸੁਣ ਕੇ ਮੈਨੂੰ ਇਕ ਲੋਕ ਕਥਾ ਵਿਚ ਆਉਂਦਾ ਫਟੇ ਕੱਛੇ ਵਾਲਾ ਬੇਰੀ 'ਤੇ ਚੜ੍ਹਿਆ ਉਹ ਬੰਦਾ ਯਾਦ ਆ ਗਿਆ ਜਿਹੜਾ ਕਹਿ ਰਿਹਾ ਹੁੰਦਾ ਹੈ- ਜਾਂ ਖਾ ਗਏ ਜਾਂ ਹੰਢਾ ਗਏ। ਹੋਰ ਦੁਨੀਆਂ ਤੋਂ ਕੀ ਲੈ ਜਾਣਾ ਏਂ? ਫਲ ਫਰੂਟ ਖਾਈਦੇ ਨੇ, ਚੰਗਾ ਪਹਿਨੀਦਾ ਹੈ।

ਚੰਦਾ ਸਿਉਂ ਨੇ ਮੇਰੀ ਪਿੱਠ 'ਤੇ ਹੱਥ ਮਾਰ ਮਾਰ ਅਸਮਾਨ ਨੂੰ ਟਾਕੀਆਂ ਲਾਉਣੀਆਂ ਸ਼ੁਰੂ ਕਰ ਦਿੱਤੀਆਂ। ਉਸ ਦੀ ਅਸਲੀਅਤ ਤਾਂ ਮੈਨੂੰ ਧਨਵੰਤ ਨੇ ਪਹਿਲਾਂ ਹੀ ਦੱਸ ਦਿੱਤੀ ਸੀ। ਉਹ ਤੇ ਉਹਦੀ ਘਰ ਵਾਲ਼ੀ ਢਾਹੇ ਵਾਲੇ ਖੇਤ ਵਿਚ ਛੰਨ ਪਾ ਕੇ ਗੁਜ਼ਰ ਕਰ ਰਹੇ ਸਨ। ਇਹ ਖੇਤ ਵੀ ਵਿਸਵਿਆਂ ਵਿਚ ਹੀ ਰਹਿ ਗਿਆ ਸੀ। ਸ਼ਹਿਰ ਤੋਂ ਬਹੁਤ ਦੂਰ ਵੀ ਸੀ। ਚੰਦਾ ਸਿਉਂ ਆਪਣੇ ਹਿੱਸੇ ਦੀ ਸਾਰੀ ਜ਼ਮੀਨ ਅਫ਼ੀਮ, ਸ਼ਰਾਬ ਅਤੇ ਡੋਡਿਆਂ ਦੇ ਰਾਹ ਪਿਛਲੇ ਪੰਦਰਾਂ ਕੁ ਸਾਲ ਵਿਚ ਡਕਾਰ ਚੁੱਕਾ ਸੀ। ਪੁੱਤਾਂ ਨੂੰ ਅੱਡ ਕਰਨ ਵੇਲੇ ਉਸ ਦੇ ਸਭ ਤੋਂ ਛੋਟੇ ਮੁੰਡੇ ਨੇ ਚੰਦਾ ਸਿਉਂ ਤੇ ਆਪਣੀ ਮਾਂ ਨੂੰ ਆਪਣੇ ਕੋਲ ਰੱਖਿਆ ਸੀ, ਪਰ ਆਪਣਾ ਹਿੱਸਾ ਉਸ ਨੂੰ ਨਾ ਦੇਣ ਕਰ ਕੇ ਦੋਨਾਂ ਨੂੰ ਭਜਾ ਦਿੱਤਾ ਸੀ। ਉਸ ਨੇ ਚੰਦਾ ਸਿਉਂ ਦੀ ਲੱਤ ਉੱਤੇ ਗੰਡਾਸੇ ਨਾਲ ਵਾਰ ਵੀ ਕੀਤਾ ਸੀ ਤੇ ਇਹ ਵੀ ਕਿਹਾ ਸੀ ਕਿ ਉਸ ਦੀ ਮੌਤ ਉਸ ਦੇ ਹੱਥੋਂ ਲਿਖੀ ਹੋਈ ਸੀ। ਉਸ ਦੀ ਵੱਡੀ ਕੁੜੀ ਦਾ ਸਹੁਰਾ ਤੇ ਘਰ ਵਾਲ਼ਾ ਰੋਪੜ ਚਮਕੌਰ ਰੂਟ 'ਤੇ ਸਵਾਰੀਆਂ ਢੋਣ ਵਾਲਾ ਭੂੰਡ ਚਲਾਉਂਦੇ ਸਨ। ਪਿਉਂ ਤੋਂ ਮੁੰਡਾ ਅਲੱਗ ਰਹਿੰਦਾ ਸੀ ਪਰ ਭੂੰਡ ਦੋਨਾਂ ਦਾ ਸਾਂਝਾ ਸੀ। ਉਹ ਦੋਨੋਂ ਭੂੰਡ 'ਤੇ ਰਹਿੰਦੇ। ਉਹ ਆਪਣੀ ਵਾਰੀ ਸਿਰ ਭੂੰਡ ਚਲਾਉਂਦੇ ਤੇ ਇਕ ਦੂਜੇ 'ਤੇ ਹੇਰਾ ਫੇਰੀ ਦਾ ਸ਼ੱਕ ਵੀ ਕਰਦੇ ਰਹਿੰਦੇ। ਆਮਦਨ ਖਰਚ ਦਾ ਨਿੱਤ ਦੀ ਸ਼ਾਮ ਨੂੰ ਹਿਸਾਬ ਕਰਕੇ ਉਹ ਇਕੱਠੇ ਬੈਠ ਕੇ ਪੀਂਦੇ ਤੇ ਆਪੋ ਆਪਣੇ ਘਰੀਂ ਜਾ ਵੜਦੇ। ਧਨਵੰਤ ਨੇ ਦੱਸਿਆ ਕਿ ਉਸ ਦੀ ਛੋਟੀ ਕੁੜੀ ਬਹੁਤ ਚੰਗੇ ਘਰ ਸੀ, ਪਰ ਕੁੜਮ ਉਸ ਨਾਲ ਵਰਤਦੇ ਨਹੀਂ ਸਨ। ਉਹਨਾਂ ਦੀ ਕੁੜੀ ਮੌਕਾ ਮਿਲਣ 'ਤੇ ਸਹੁਰਿਆਂ ਤੋਂ ਚੋਰੀ ਆਪਣੇ ਮਾਂ ਬਾਪ ਦੀ ਮਦਦ ਕਰਦੀ ਰਹਿੰਦੀ ਸੀ।

ਚੰਦਾ ਸਿਉਂ ਨੇ ਆਪਣੇ ਘਰ ਦੀ ਜਿਹੜੀ ਤਸਵੀਰ ਹੁਣ ਮੇਰੇ ਅੱਗੇ ਪੇਸ਼ ਕੀਤੀ ਉਹ ਅਸਲੀਅਤ ਤੋਂ ਕੋਹਾਂ ਦੂਰ ਸੀ। ਉਹ ਮੈਨੂੰ ਦੱਸ ਰਿਹਾ ਸੀ ਕਿ ਉਸ ਦੇ ਤਿੰਨੋਂ ਮੁੰਡੇ ਬੜੇ ਲਾਇਕ ਨਿਕਲੇ ਸਨ, ਜਿਹਨਾਂ ਨੇ ਇਤਫ਼ਾਕ ਵਿਚ ਰਹਿ ਕੇ ਮਿਹਨਤ ਕਰ ਕੇ ਕਈ ਕੀਲੇ ਜ਼ਮੀਨ ਬੈਅ ਕਰਵਾ ਲਈ ਸੀ। ਉਹਨਾਂ ਦੀਆਂ ਢਾਹੇ ਅਤੇ ਬੇਟ ਵਿਚ ਤਿੰਨ ਮੋਟਰਾਂ ਸਨ। ਚੰਦਾ ਸਿਉਂ ਦੀ ਲਾਣੇਦਾਰੀ ਸੀ ਤੇ ਸਭਨਾਂ ਤੇ ਉਸ ਦਾ ਰੋਹਬ ਚਲਦਾ ਸੀ। ਤਿੰਨੋਂ ਨੂੰਹਾਂ ਤੜਕੇ ਉੱਠ ਕੇ ਸੱਸ-ਸਹੁਰੇ ਦੇ ਪੈਰੀਂ ਹੱਥ ਲਾਉਂਦੀਆਂ ਸਨ। ਉਸ ਦੇ ਅੰਗਰੇਜ਼ੀ ਸਕੂਲ ਵਿਚ ਪੜ੍ਹਦੇ ਸੱਤ ਪੋਤੇ ਅਤੇ ਦੋ ਪੋਤੀਆਂ ਸਨ। ਚਮਕੌਰ ਵਿਚ ਆ ਜਾਣ ਕਰਕੇ ਉਹਨਾਂ ਦੀ ਜ਼ਮੀਨ ਕਰੋੜਾਂ ਰੁਪਏ ਦੀ ਬਣ ਗਈ ਸੀ ਪਰ ਉਹ ਇਸ ਕਰਕੇ ਵੇਚਣਾ ਨਹੀਂ ਸੀ ਚਾਹੁੰਦਾ ਕਿ ਜੇ ਜ਼ਮੀਨ ਵੇਚੀ ਤਾਂ ਦੂਰ ਦੇ ਇਲਾਕੇ ਵਿਚ ਮੁੱਲ ਵੀ ਤਾਂ ਲੈਣੀ ਪੈਣੀ ਸੀ। ਇਥੋਂ ਵਾਲਾ ਘਰ ਛੱਡ ਕੇ ਉੱਥੇ ਵੀ ਬਣਾਉਣਾ



ਪੈਣਾ ਸੀ। ਜਿੱਥੇ ਬੰਦਾ ਜੰਮਿਆ, ਪਲਿਆ, ਵੱਡਾ ਹੋਇਆ, ਉਸ ਜੰਮਣ ਭੋਇੰ ਨੂੰ ਛੱਡਣਾ ਖੇਲ੍ਹ ਨੀ ਹੁੰਦਾ। ਉਹ ਮੁੱਛਾਂ ਸੰਵਾਰਦਾ ਮੈਨੂੰ ਕਹਿਣ ਲੱਗਾ, "ਤੁਸੀਂ ਮਿਹਨਤ ਮਜ਼ਦੂਰੀ ਕਰ ਕੇ ਖਾਂਦੇ ਸੀ। ਐਥੇ ਨਾ ਕੀਤੀ ਹੋਰ ਥਾਂ 'ਤੇ ਜਾ ਕੇ ਕਰ ਲਈ। ਜੱਟ ਦੀ ਜ਼ਮੀਨ ਤਾਂ ਸਹੁਰੀ ਦੀ ਪੈਂਖੜ ਹੁੰਦੀ ਏ।"

ਉਸ ਨੇ ਇਹ ਵੀ ਦੱਸਿਆ ਕਿ ਵੱਡੀ ਕੁੜੀ ਦੇ ਸਹੁਰੇ ਟਰਾਂਸਪੋਰਟਰ ਸਨ। ਰੋਪੜ ਉਹਨਾਂ ਦੇ ਸੱਤ ਟਰੱਕ ਚਲਦੇ ਸਨ। ਉਹ ਉਸ 'ਤੇ ਵੀ ਜ਼ੋਰ ਪਾਉਂਦੇ ਸਨ ਕਿ ਜ਼ਮੀਨ ਵੇਚ ਕੇ ਉਹ ਵੀ ਟਰੱਕ ਪਾ ਲਏ। ਟਰੱਕ ਦੀ ਕਮਾਈ ਤਾਂ ਸੂਰੀਆਂ ਵਾਂਗ ਸੂੰਦੀ ਏ। ਅੱਜ ਦੋ, ਅਗਲੇ ਸਾਲ ਚਾਰ, ਅਗਲੇਰੇ ਅੱਠ...। ਪਰ ਉਸ ਨੇ ਜ਼ਮੀਨ ਦਾ ਮੋਹ ਹੋਣ ਕਰਕੇ ਕੁੜਮਾਂ ਦੀ ਗੱਲ ਨਹੀਂ ਸੀ ਮੰਨੀ। ਉਹ ਲਗਾਤਾਰ ਬਿਨਾਂ ਸਾਹ ਲਏ ਬੋਲੀ ਜਾ ਰਿਹਾ ਸੀ। ਆਪਣਾ ਸਭ ਕੁਝ ਬਿਆਨ ਕਰਨ ਮਗਰੋਂ ਹੀ ਉਸ ਨੂੰ ਮੇਰਾ ਖਿਆਲ ਆਇਆ। ਉਹ ਬੋਲਿਆ, "ਤੁਸੀਂ ਤਾਂ ਲੱਛੂ ਪਿੰਡ ਵਾਲ਼ਾ ਕੋਠਾ ਐਸਾ ਵੇਚਿਆ ਕਿ ਮੁੜ ਕਦੀ ਪਿੰਡ ਵੱਲ ਨੂੰ ਮੂੰਹ ਹੀ ਨੀ ਕੀਤਾ। ਭੁੱਲ ਗਿਆ ਪਿੰਡ ਨੂੰ?"

"ਭੁੱਲਿਆ ਨਹੀਂ, ਤਾਂ ਹੀ ਤਾਂ ਭਰਾਵਾ ਆਇਆ ਹਾਂ। ਧਨਵੰਤ ਦੇ ਘਰ ਠਹਿਰਿਆ ਤਿੰਨ ਰਾਤਾਂ।" ਮੈਂ ਦੱਸਿਆ।

"ਧਨਵੰਤ ਨਲ਼ੀ ਚੋਚ ਦੇ? ਬਾਹਲਾ ਈ ਘਟੀਆ ਬੰਦਾ ਏ ਉਹ ਤਾਂ। ਕਿਸੇ ਦੇ ਕੰਮ ਆਉਣ ਵਾਲਾ ਨੀ। ਹੈ ਤਾਂ ਸਾਡੇ ਸ਼ਰੀਕੇ 'ਚੋਂ ਹੀ ਪਰ ਸਾਲ਼ੇ ਨੇ ਟਰੈਕਟਰ ਕੀ ਲਿਆ, ਸਭ ਨੂੰ ਲੰਡੀ ਬੁਚੀ ਹੀ ਸਮਝਣ ਲੱਗ ਪਿਆ। ਸਕਰੂਲਾਪੁਰੋਂ ਔਤੀ ਆ ਗਈ ਸੀ ਉਹਨੂੰ...ਦੇਖ ਲਵੀਂ ਤੂੰ ਨਿੱਕਲੂ ਗੀ ਇਕ ਦਿਨ। ਰੱਬ ਦੇ ਘਰ 'ਚ ਦੇਰ ਆ, ਨ੍ਹੇਰ ਨੀ। ਫੇਰ ਮੁੰਡੇ ਨੂੰ ਬੈਂਕ 'ਚ ਨੌਕਰੀ ਨੀ ਮਿਲੀ, ਸਾਰੇ ਟੱਬਰ ਦਾ ਜੰਗਲ ਪਾਣੀ ਹੀ ਖੁਸ਼ਕ ਹੋ ਗਿਆ।"

"ਚੱਲ ਛੱਡ ਭਰਾਵਾ...ਮੈਂ ਕੀ ਲੈਣਾ ਏਂ-ਤੁਹਾਡੀ ਸ਼ਰੀਕੇਬਾਜ਼ੀ ਏ। ਮੇਰੀ ਤਾਂ ਧਨਵੰਤ ਨੇ ਬੜੀ ਸੇਵਾ ਕੀਤੀ। ਕਿਸੇ ਨੂੰ ਮਾੜਾ ਚੰਗਾ ਨਹੀਂ ਆਖਿਆ ਉਸ ਨੇ। ਮੇਰਾ ਜ਼ਮਾਤੀ ਏ ਦਸਵੀਂ ਤਕ ਦਾ ਉਹ। ਪੁਰਾਣੇ ਬੇਲੀ ਹਾਂ ਅਸੀਂ ਤਾਂ...।"

"ਬਈ ਲੱਛੂਆ...ਪੈਸੇ ਵਾਲ਼ਾ ਪੈਸੇ ਵਾਲੇ ਕੋਲ਼ ਹੀ ਠਹਿਰੂ। ਹੁਣ ਤਾਂ ਵਰਤੋਂ ਵੀ ਪੈਸੇ ਦੀ ਹੀ ਰਹਿ ਗਈ। ਜਾਤ ਪਾਤ ਕੌਣ ਦੇਖਦਾ ਏ। ਸਰਕਾਰ ਨੇ ਜਿੱਲ੍ਹਣ 'ਚੋਂ ਤੁਹਾਨੂੰ ਕੱਢ ਕੇ ਸਾਨੂੰ ਸੁੱਟ ਦਿੱਤਾ ਏ। ਖੇਤੀ 'ਚ ਹੁਣ ਕੀ ਰਹਿ ਗਿਆ ਜੂੰਆਂ?"

"ਨਾਲੇ ਕਹਿੰਦਾ ਸੀ ਹੋਰ ਜ਼ਮੀਨ ਖਰੀਦ ਲਈ। ਜੇ ਖੇਤੀ 'ਚ ਕੁਝ ਹੈ ਤਾਂ ਹੀ ਖਰੀਦੀ। ਜੇ ਨਹੀਂ ਹੈਗਾ, ਵੇਚ ਕੇ ਟਰੱਕ ਕਿਉਂ ਨੀਂ ਪਾ ਲਏ?" ਮੈਂ ਹੱਸ ਕੇ ਕਿਹਾ।

ਉਸ ਨੇ ਮੇਰੀ ਗੱਲ ਦਾ ਜਵਾਬ ਦੇਣ ਦੀ ਥਾਂ ਹਲਵਾਈ ਨੂੰ ਹਾਕ ਮਾਰੀ, "ਮਿੰਦਰ ਸਿਆਂ ਦੋ ਦੁੱਧ-ਪੱਤੀ ਤੇ ਪਾਈਆ ਬਰਫ਼ੀ ਭੇਜ ਦੇ। ਆਪਣੇ ਪ੍ਰੋਫ਼ੈਸਰ ਸਾਹਿਬ ਆਏ ਨੇ। ਕੀ ਸੋਚਣਗੇ, ਪਿੰਡ ਵਾਲ਼ੇ ਕਿੰਨੇ ਬਦਲ ਗਏ। ਚਾਹ ਪਾਣੀ ਦਾ ਨਾਉਂ ਵੀ ਨੀ ਲੈਂਦੇ। ਅਸੀਂ ਜਮਾਤੀ ਰਹੇ ਹਾਂ, ਭਰਾਵਾ।"

"ਚੰਦਾ ਸਿਆਂ, ਤੂੰ ਵੀ ਸਕੂਲ ਦਾ ਮੂੰਹ ਦੇਖਿਆ ਹੋਇਆ ਏ?" ਮਿੰਦਰ ਹੀਂ ਹੀਂ ਕਰ ਕੇ ਹੱਸਿਆ। ਚੰਦਾ ਸਿਉਂ ਨੇ ਕੋਈ ਜਵਾਬ ਨਾ ਦਿੱਤਾ। ਦੁੱਧ ਪੱਤੀ ਦੇ ਨਾਲ਼ ਹੀ ਇਕ ਮੁੰਡੂ ਨੇ ਬਰਫ਼ੀ ਵਾਲ਼ੀ ਪਲੇਟ ਵੀ ਮੇਜ਼ 'ਤੇ ਲਿਆ ਧਰੀ। ਪੈਂਦੀ ਸੱਟੇ ਪਲੇਟ ਵਿਚ ਲੀਕ ਜਿਹੀ ਵਾਹ ਕੇ ਅੱਧੀ ਤੋਂ ਵੱਧ ਬਰਫ਼ੀ ਉਸ ਨੇ ਆਪਣੀ ਮੁੱਠ ਵਿਚ ਚੁੱਕ ਲਈ ਤੇ ਦੂਜੇ ਹੱਥ ਨਾਲ ਇਕ ਇਕ ਪੀਸ ਚੁੱਕ ਕੇ ਖਾਣ ਲੱਗਾ। ਉਹ ਬੋਲਿਆ, "ਲੈ ਬਈ ਲੱਛੂ ਤੂੰ ਵੀ।"

"ਕੋਈ ਨਾ ਤੂੰ ਲੈ ਲੈ" ਵਿਚਲੀ ਗੱਲ ਸਮਝਕੇ ਮੈਂ ਕਿਹਾ। ਹੱਥ ਵਿਚਲੇ ਸਾਰੇ ਪੀਸ

ਮੁਕਾ ਕੇ ਉਹ ਫਿਰ ਬੋਲਿਆ, "ਲੈ ਪ੍ਰੋਫੈਸਰ ਬਰਫੀ। ਤੂੰ ਖਾਂਦਾ ਕਿਉਂ ਨਹੀਂ, ਤੈਨੂੰ ਸ਼ੂਗਰ ਆ?"

"ਤੈਨੂੰ ਕੌਣ ਕਹਿੰਦਾ ਏ, ਮੈਨੂੰ ਸ਼ੂਗਰ ਏ?" ਮੈਂ ਕਿਹਾ

"ਫੇਰ ਲੈਂਦਾ ਕਿਉਂ ਨੀ?"

"ਨਹੀਂ ਤੂੰ ਲੈ...ਮੈਂ ਮਿੱਠੇ ਤੋਂ ਪਰਹੇਜ਼ ਹੀ ਕਰਦਾ ਏਂ।"

ਉਸ ਨੇ ਪਲੇਟ ਚੁੱਕ ਕੇ ਆਪਣੇ ਗੋਡਿਆਂ 'ਤੇ ਰੱਖ ਲਈ ਤੇ ਤੇਜ਼ ਤੇਜ਼ ਸਾਰੀ ਬਰਫ਼ੀ ਸਮੇਟ ਗਿਆ। ਮੈਂ ਚੁੱਪਚਾਪ ਬੈਠਾ ਉਸ ਦੇ ਅੰਦਰ ਬੈਠੀ ਉੱਚੀ ਜ਼ਾਤ ਅਤੇ ਅੰਦਰ ਤਕ ਧਸੀ ਭੁੱਖ ਦੀ ਟੋਹ ਲੈਂਦਾ ਰਿਹਾ। ਫੂਕਾਂ ਮਾਰ ਮਾਰ ਉਹ ਚਾਹ ਵੀ ਬੜੀ ਤੇਜ਼ੀ ਨਾਲ ਸੜ੍ਹਾਕ ਗਿਆ। ਆਖ਼ਰੀ ਘੁੱਟ ਨੂੰ ਗਿਲਾਸ ਹਿਲਾਕੇ ਆਪਣੇ ਅੰਦਰ ਸੁੱਟ ਲਿਆ ਤੇ ਮੁੱਛਾਂ ਮੂੰਹ 'ਚ ਪਾ ਕੇ ਚੂਸਣ ਲੱਗ ਪਿਆ। ਫਿਰ ਮੇਰੇ ਵੱਲ ਨੀਝ ਲਾ ਕੇ ਬੋਲਿਆ, "ਯਾਰ ਲੱਛੂ ਤੂੰ ਤਾਂ ਬਿਲਕੁਲ ਹੀ ਬੁੜ੍ਹਾ ਹੋ ਗਿਆ। ਕਿੰਨੀ ਉਮਰ ਹੋਊ ਭਲਾ ਤੇਰੀ?"

"ਜਿੰਨੀ ਤੇਰੀ...ਪੈਂਹਟਵਾਂ ਲੱਗ ਗਿਆ। ਹੁਣ ਆਪਾਂ ਬੁੱਢੇ ਹੀ ਹੋਣਾ ਏਂ ਭਰਾਵਾ। ਤੂੰ ਤਾਂ ਮੈਨੂੰ ਸੱਤਰ ਤੋਂ ਟੱਪਿਆਂ ਲਗਦਾ ਏਂ।ਦੇਖ ਮੇਰੇ ਬੱਤੀ ਦੇ ਬੱਤੀ...ਤੇਰੇ ਕਿੱਥੇ ਗਏ? ਜਿਹੜੀ ਗੱਲ ਤੈਨੂੰ ਮੈਂ ਕਹਿਣੀ ਸੀ, ਉਹ ਤੂੰ ਮੈਨੂੰ ਕਹੀ ਜਾਂਦਾ ਏਂ। ਆਪਣੀ ਸ਼ਕਲ ਦੇਖੀ ਏ ਕਦੀ ਸ਼ੀਸ਼ੇ ਵਿਚ?" ਮੈਂ ਹੱਸ ਕੇ ਪੁੱਛਿਆ।

"ਬਈ ਸਹੁੰ ਗੁਰੂ ਦੀ ਲੱਗੇ। ਕਦੀ ਨੀ ਦੇਖੀ। ਨਹਿਰ 'ਚ ਹੱਥ ਧੋਣ ਵੇਲੇ ਪਾਣੀ 'ਚ ਜ਼ਰੂਰ ਦੇਖ ਲਈਦੀ ਏ। ਕੈਸੀ ਗੱਲ ਮਾਰੀ ਤੂੰ ਲੱਛੂਆ ਕੱਢ ਕੇ। ਆਪਾਂ ਤਾਂ ਘਰ ਕਦੀ ਸ਼ੀਸ਼ਾ ਰੱਖਿਆ ਹੀ ਨੀ। ਤੇਰੀ ਭਰਜਾਈ ਨੰਦੀ ਇਕ ਦਿਨ ਕਹਿਣ ਲੱਗੀ, ਕੋਈ ਟੁੱਟੀ ਟੁਕੜੀ ਹੀ ਲਿਆ ਦੇ ਮੂੰਹ ਦੇਖਣ ਨੂੰ। ਮੈਂ ਕਿਹਾ ਡਾਇਣ ਵਰਗੀ ਤੇਰੀ ਸ਼ਕਲ ਏ। ਸ਼ੀਸ਼ਾ ਦੇਖ ਕੇ ਡਰੇਂਗੀ ਤੇ ਮਰੇਂਗੀ।" ਉਹ ਹੱਸਿਆ।

ਉਸ ਨੇ ਮਿੰਦਰ ਨੂੰ ਫਿਰ ਹਾਕ ਮਾਰੀ, "ਬਾਈ ਸਿਆਂ ਪੈਸੇ ਲਿਖ ਲੈ। ਮੇਰਾ ਬਟੂਆ ਘਰੇ ਰਹਿ ਗਿਆ।"

"ਨਾ ਬਾਈ, ਇਹ ਗੱਲ ਝੂਠ ਚੰਦਾ ਸਿਆਂ। ਅਠਾਈ ਰੁਪਏ ਪਹਿਲਾਂ ਵੀ ਰਹਿੰਦੇ ਨੇ ਤੇਰੇ ਵੱਲ।"

"ਉਇ ਯਾਰ ਦੇ ਦਿਆਂਗਾ ਉਹ ਵੀ। ਮੈਂ ਕਿਹੜਾ ਗੱਡੇ 'ਚ ਸਮਾਨ ਪਾਇਆ ਹੋਇਆ ਏ, ਬਈ ਦੌੜ ਜੂ। ਤੂੰ ਤਾਂ ਯਾਰ ਮੇਰੀ ਬੇਜਤੀ ਹੀ ਖ਼ਰਾਬ ਕਰ ਦਿੱਤੀ ਮੇਰੇ ਜਮਾਤੀ ਆੜੀ ਕੋਲ਼। ਇਹ ਸਭ ਨੂੰ ਕਹੂ, ਬਈ ਮਲੰਗ ਜੱਟ ਟੱਕਰਿਆ ਸੀ। ਲਿਖ ਲੈ ਵੀਰ ਬਣ ਕੇ।" ਉਹ ਹਵਲਾਈ ਦੇ ਹਾੜ੍ਹੇ ਕੱਢਣ ਲੱਗ ਪਿਆ, ਪਰ ਉਸਨੇ ਸਿਰ ਮਾਰ ਦਿੱਤਾ। ਮੈਂ ਉੱਠ ਮਿੰਦਰ ਨੂੰ ਸੌ ਦਾ ਨੋਟ ਜਾ ਫੜਾਇਆ। ਨੋਟ ਫੜ ਕੇ ਉਹ ਬੋਲਿਆ, "ਪਹਿਲੇ ਵੀ ਕੱਟ ਲਵਾਂ ਚੰਦੇ ਵਾਲੇ ਸਰਕਾਰ ਜੀ।"

"ਕੱਟ ਲੈ ਯਾਰ।" ਮੈਂ ਕਿਹਾ।

ਮਿੰਦਰ ਨੇ ਹਿਸਾਬ ਲਾ ਕੇ ਪੰਜ ਦਾ ਸਿੱਕਾ ਮੈਨੂੰ ਮੋੜ ਦਿੱਤਾ। ਮੈਂ ਮੁੜ ਚੰਦਾ ਸਿਉਂ ਕੋਲ਼ ਆ ਗਿਆ। ਉਹ ਬੋਲਿਆ, "ਦੇਖ ਬਾਈ ਲਛਮਣ ਸਿਆਂ। ਮੈਂ ਤੈਨੂੰ ਵਾਪਸ ਨਹੀਂ ਜਾਣ ਦੇਣਾ। ਮੇਰੇ 'ਦੌਲਤਖਾਨੇ' ਅੱਜ ਦੀ ਰਾਤ ਰਹਿਣਾ ਪਊ। ਘਰ ਚਲਦੇ ਹਾਂ ਢਾਹੇ। ਦੁੱਖ-ਸੁੱਖ ਦੀਆਂ ਗੱਲਾਂ ਕਰਾਂਗੇ। ਨਾਲ਼ੇ ਤੇਰੀ ਸੇਵਾ ਕਰੂੰ ਨਾਲ਼ੇ ਤੇਰੇ ਪੈਸੇ ਦਊਂ। ਕੱਲ੍ਹ ਸਵੇਰੇ ਪਹਿਲੀ ਬੱਸ ਚੜ੍ਹਾ ਦਿਆਂਗੇ।"

ਮੈਂ ਸਮਝ ਗਿਆ ਕਿ ਚੰਦਾ ਸਿਉਂ ਚੁਸਤੀਆਂ ਮਾਰ ਰਿਹਾ ਸੀ। ਇਸ ਗੱਲ ਦਾ ਉਸ



ਨੂੰ ਯਕੀਨ ਹੀ ਸੀ ਕਿ ਮੈਂ ਉਸ ਨਾਲ ਉਸਦੇ ਘਰ ਨਹੀਂ ਸਾਂ ਜਾਣ ਲੱਗਾ। ਉਸ ਦਾ 'ਦੌਲਤਖਾਨਾ' ਜਿਹੜਾ ਹੁਣ ਹੇਠਲੀ ਪੱਧਰ ਦਾ 'ਗ਼ਰੀਬਖਾਨਾ' ਬਣ ਕੇ ਇਕ ਛੰਨ ਦਾ ਰੂਪ ਅਖ਼ਤਿਆਰ ਕਰ ਗਿਆ ਸੀ, ਉਸ ਦੇ ਬਾਰੇ ਧਨਵੰਤ ਪਹਿਲਾਂ ਹੀ ਮੈਨੂੰ ਦੱਸ ਚੁੱਕਾ ਸੀ। ਪਿੰਡ ਵਿਚ ਤਾਂ ਕਿੰਨੇ ਹੀ 'ਚੰਦਾ ਸਿਉਂ' ਬਣ ਚੁੱਕੇ ਸਨ ਜਿਹਨਾਂ ਬਾਰੇ ਮੈਂ ਤੇ ਧਨਵੰਤ ਗਈ ਰਾਤ ਤੀਕ ਗੱਲਾਂ ਕਰਦੇ ਰਹੇ ਸਾਂ। ਬੇਜ਼ਮੀਨੇ ਅਤੇ ਕਮਾਈ ਦੇ ਸੀਮਤ ਸਾਧਨ ਹੋਣ ਕਰਕੇ ਕਦੀ ਮੇਰਾ ਜੀਵਨ ਵੀ ਥੁੜਾਂ ਭਰਿਆ ਹੁੰਦਾ ਸੀ। ਪੜ੍ਹ-ਲਿਖਣ ਮਗਰੋਂ ਚਾਹੇ ਮੈਨੂੰ ਬਹੁਤ ਚੰਗੀ ਨੌਕਰੀ ਮਿਲ ਗਈ ਸੀ, ਪਰ ਮੈਂ ਆਪਣੇ ਆਪ ਨੂੰ ਬਹੁਤ ਐਸ਼ੋ-ਆਰਾਮ ਵਿਚ ਨਹੀਂ ਸੀ ਪਾਇਆ। ਮੈਂ ਆਪਣੇ ਆਪ ਨੂੰ ਉਵੇਂ ਬਣਾਈ ਰੱਖਿਆ ਸੀ ਕਿ ਕਿਸੇ ਵੀ ਥਾਂ ਰਾਤ ਕੱਟਣ ਵਿਚ ਤੇ ਜੋ ਵੀ ਮਿਲਿਆ ਖਾ ਕੇ ਸਬਰ ਕਰ ਲੈਣ ਵਿਚ ਮੈਨੂੰ ਕੋਈ ਔਖ ਮਹਿਸੂਸ ਨਹੀਂ ਸੀ ਹੁੰਦੀ। ਬੱਚਿਆਂ ਦੇ ਪੜ੍ਹ ਲਿਖ ਕੇ ਕਾਰੋਬਾਰਾਂ ਵਿਚ ਪੈਣ ਮਗਰੋਂ ਭਾਵੇਂ ਉਹਨਾਂ ਦੀ ਜੀਵਨ-ਸ਼ੈਲੀ ਬਿਲਕੁਲ ਬਦਲ ਗਈ ਸੀ, ਪਰ ਮੇਰਾ ਰਹਿਣ-ਸਹਿਣ ਤੇ ਖਾਣ-ਪੀਣ ਹਮੇਸ਼ਾ ਸਾਦਾ ਹੀ ਰਿਹਾ ਸੀ। ਅਸਲ ਵਿਚ ਮੈਂ ਇਹਨਾਂ ਲੋਕਾਂ ਦੀ ਜੀਵਨ-ਸ਼ੈਲੀ ਬਾਰੇ ਜਾਣਕਾਰੀ ਲੈਣ ਹੀ ਇੰਨੇ ਸਾਲਾਂ ਬਾਅਦ ਪਿੰਡ ਗਿਆ ਸਾਂ। ਮੈਂ ਸੋਚਿਆ ਕਿ ਇਕ ਰਾਤ ਚੰਦਾ ਸਿਉਂ ਦੇ 'ਦੌਲਤਖਾਨੇ' ਵਿਚ ਰਹਿ ਕੇ ਵੀ ਦੇਖ ਹੀ ਲਵਾਂ।

"ਕਿੱਥੇ ਕੁ ਹੈ ਤੇਰਾ ਦੌਲਤਖਾਨਾ?" ਮੈਂ ਪੁੱਛਿਆ।

"ਖੂਹੀ ਵਾਲੇ ਬਾਬੇ ਤੋਂ ਥੋੜ੍ਹਾ ਅੱਗੇ ਐ। ਹੋਊ ਡੂਢ-ਦੋ ਮੀਲ ਦੂਰ।" ਉਹ ਹੱਸਿਆ।

"ਚੰਗਾ ਫੇਰ ਤੁਰ...ਚੱਲ ਚੱਲੀਏ...ਅੱਜ ਦੀ ਰਾਤ ਤੇਰੇ ਕੋਲ਼ ਹੀ ਕੱਟਾਂਗਾ।" ਮੈਂ ਕਿਹਾ ਤਾਂ ਉਹ ਹੈਰਾਨੀ ਨਾਲ ਮੇਰੇ ਵੱਲ ਦੇਖਣ ਲੱਗਾ।

"ਠੀਕ ਕਹਿੰਦਾ ਏਂ? ਕਿ ਮਖ਼ੌਲ ਕਰਦਾ ਏਂ?" ਉਹ ਬੋਲਿਆ।

"ਠੀਕ ਕਹਿੰਦਾ ਹਾਂ। ਚੱਲ ਉੱਠ ਤੁਰ।" ਮੈਂ ਕਿਹਾ।

ਅਸੀਂ ਉੱਠੇ ਤਾਂ ਉਹ ਬੋਲਿਆ, "ਆਪਾਂ ਲਛਮਣ ਸਿਆਂ ਕੁਝ ਸੌਦੇ-ਪੱਤੇ ਹੀ ਲੈ ਲਈਏ। ਤੇਰੀ ਭਰਜਾਈ ਉਡੀਕਦੀ ਹੋਊ। ਸੌਦੇ ਦੱਸ ਦਿੱਤੇ, ਕਮਲ਼ੀ ਨੇ ਬਟੂਆ ਯਾਦ ਹੀ ਨੀ ਕਰਵਾਇਆ।"

ਉਹ ਮੇਰੇ ਅੱਗੇ ਅੱਗੇ ਚਮਕੌਰ ਨੂੰ ਚੱਲ ਪਿਆ। ਸਾਡੇ ਜ਼ਮਾਨੇ ਵਿਚ ਨਹਿਰ ਦੇ ਪੁਲ਼ ਤੋਂ ਮੀਲ ਭਰ ਅੰਦਰ ਜਾਣ ਮਗਰੋਂ ਬਾਜ਼ਾਰ ਸ਼ੁਰੂ ਹੋਇਆ ਕਰਦਾ ਸੀ, ਪਰ ਹੁਣ ਤਾਂ ਦੁਕਾਨਾਂ ਪੁਲ਼ ਨੂੰ ਹੀ ਆ ਲੱਗੀਆਂ ਸਨ। ਚਮਕੌਰ ਨੇ ਕਿਸੇ ਵੱਡੇ ਮਗਰਮੱਛ ਵਾਂਗ ਆਲ਼ੇ-ਦੁਆਲ਼ੇ ਦੇ ਕਈ ਪਿੰਡਾਂ ਨੂੰ ਆਪਣੇ ਅੰਦਰ ਸਮੇਟ ਲਿਆ ਸੀ। ਜਿੱਥੇ ਖੇਤ, ਦਰੱਖਤਾਂ ਦੇ ਝੁਰਮਟ ਅਤੇ ਅੰਬਾਂ ਦੇ ਬਾਗ਼ ਹੁੰਦੇ ਸਨ, ਉਥੇ ਹੁਣ ਵੱਡੀਆਂ ਵੱਡੀਆਂ ਬਿਲਡਿੰਗਾਂ ਬਣ ਗਈਆਂ ਸਨ। ਸਾਡਾ ਪਿੰਡ ਵੀ ਆਪਣੀ ਹੋਂਦ ਗਵਾ ਕੇ ਚਮਕੌਰ ਦਾ ਇਕ ਵਾਰਡ ਬਣ ਚੁੱਕਾ ਸੀ ਤੇ ਬਾਜ਼ਾਰ ਲੋਕਾਂ ਦੇ ਘਰਾਂ ਵੱਲ ਨੂੰ ਤੁਰ ਪਿਆ ਸੀ। ਜਿੱਥੇ ਪਹਿਲਾਂ ਸਾਇਕਲ ਵੀ ਕੋਈ ਵਿਰਲਾ-ਵਿਰਲਾ ਦਿਖਿਆ ਕਰਦਾ ਸੀ, ਉਥੇ ਹੁਣ ਤੇਜ਼ ਗਤੀ ਦੇ ਅਨੇਕਾਂ ਵਾਹਨਾਂ ਦਾ ਕੰਨ ਪਾੜਵਾਂ ਸ਼ੋਰ ਗਰਜ਼ ਰਿਹਾ ਸੀ। ਲੋਕ ਸੜਕ ਦੇ ਸਭ ਨਿਯਮ ਛਿੱਕੇ ਟੰਗ ਕੇ ਇਉਂ ਭੱਜੇ ਫਿਰ ਰਹੇ ਸਨ ਜਿਵੇਂ ਉਹਨਾਂ ਨੇ ਆਪਣਾ ਆਖਰੀ ਕੰਮ ਮੁਕਾ ਕੇ ਮੌਜ ਨਾਲ ਮਰਨਾ ਹੋਵੇ। ਬੰਦੇ ਖਾਣੀਆਂ ਇਹਨਾਂ ਸੜਕਾਂ ਤੋਂ ਭੈਅ ਖਾ ਕੇ ਹੀ ਮੈਂ ਪਿਛਲੇ ਕਈ ਸਾਲਾਂ ਤੋਂ ਬੱਸ ਵਿਚ ਹੀ ਸਫ਼ਰ ਕਰਿਆ ਕਰਦਾ ਸਾਂ ਤੇ ਬੱਸ ਵਿਚ ਵੀ ਬੱਸ ਦੇ ਗੱਭੇ ਨੂੰ ਸੀਟ ਲੱਭ ਕੇ ਬੈਠਿਆ ਕਰਦਾ ਸਾਂ।

ਚੰਦਾਂ ਸਿਉਂ ਮੈਨੂੰ ਇਕ ਕਰਿਆਨਾ-ਸਟੋਰ ਵਿਚ ਲੈ ਵੜਿਆ। ਉਥੋਂ ਸਾਬਤ ਮਸਰੀ ਦੀ ਦਾਲ਼, ਚੌਲ, ਗੁੜ, ਸਰੋਂ ਦਾ ਤੇਲ, ਮਿਰਚਾਂ, ਹਲਦੀ ਬਗ਼ੈਰਾ ਖਰੀਦ ਕੇ ਮੈਨੂੰ ਦੋ ਸੌ ਦਸ ਰੁਪਏ ਦੁਕਾਨਦਾਰ ਨੂੰ ਦੇਣ ਲਈ ਕਿਹਾ। ਦੁਕਾਨ ਤੋਂ ਬਾਹਰ ਆ ਕੇ ਕਹਿਣ ਲੱਗਾ, "ਪ੍ਰੋਫੈਸਰਾ

ਘਬਰਾ ਨਾ ਜਾਵੀਂ ਕਿਤੇ। ਘਰ ਜਾ ਕੇ ਸਾਰਾ ਹਿਸਾਬ-ਕਿਤਾਬ ਕਰ ਦਿਆਂਗਾ। ਮਹਾਰਾਜ ਦੀ ਬਥੇਰੀ ਬਖਸ਼ਿਸ਼ ਆ ਆਪਣੇ 'ਤੇ। ਕੋਈ ਘਾਟਾ ਨਹੀਂ। ਅੱਜ ਸਹੁਰੀ ਦਾ ਬਟੂਆ ਘਰ ਰਹਿ ਗਿਆ। ਸਾਲੇ ਦੁਕਾਨਦਾਰ ਉਧਾਰ ਵੀ ਨੀ ਕਰਦੇ ਹੁਣ ਤਾਂ।"

"ਕੋਈ ਨਾ ਚੰਦਾ ਸਿਆਂ, ਮੈਂ ਕਿਹੜਾ ਤੇਰੇ ਕੋਲ ਨਿੱਤ ਆਉਣਾ ਏਂ।" ਮੈਂ ਹੱਸ ਕੇ ਕਿਹਾ।

"ਠੀਕ ਗੱਲ...ਸਬੱਬੀਂ ਮੇਲ੍ਹੇ ਹੁੰਦੇ ਨੇ...ਕੌਣ ਕਿਸੇ ਦੇ ਨਿੱਤ ਆਉਂਦਾ ਏ...ਤਾਂ ਹੀ ਤਾਂ ਅੱਜ ਤੇਰੀ ਸੇਵਾ ਕਰਨੀ ਏਂ।"

ਅੱਗੇ ਜਾ ਕੇ ਸਬਜ਼ੀ ਵਾਲੀ ਦੁਕਾਨ ਤੋਂ ਉਸ ਨੇ ਆਲੂ, ਪਿਆਜ਼, ਘੀਆ, ਟਮਾਟਰ, ਲਸਣ, ਅਦਰਕ ਬਗ਼ੈਰਾ ਖਰੀਦ ਲਏ ਤੇ ਮੈਨੂੰ ਪੈਸੇ ਦੇਣ ਲਈ ਕਿਹਾ। ਮੈਂ ਹੈਰਾਨ ਹੋਇਆ ਕਿ ਬਾਜ਼ਾਰ ਇਹਨਾਂ ਲੋਕਾਂ ਨੂੰ ਕਿਵੇਂ ਚੱਟਮ ਕਰ ਗਿਆ ਸੀ। ਜਦੋਂ ਮੈਂ ਪਿੰਡ ਪੜ੍ਹਦਾ ਸਾਂ ਤਾਂ ਇਹ ਸਭ ਕੁਝ ਜੋ ਚੰਦਾ ਸਿਉਂ ਨੇ ਖਰੀਦਿਆ ਸੀ, ਪਿੰਡ ਹੀ ਮਿਲ ਜਾਇਆ ਕਰਦਾ ਸੀ। ਲੋਕ ਇਕ ਦੂਜੇ ਨੂੰ ਮੁਫ਼ਤ ਵਿਚ ਹੀ ਦੇ ਦਿਆ ਕਰਦੇ ਸਨ। ਕਿੰਨਾ ਜ਼ਮਾਨਾ ਬਦਲ ਗਿਆ ਸੀ ਕਿ ਹੁਣ ਹਰ ਚੀਜ਼ ਮੁੱਲ ਦੀ ਹੋ ਗਈ ਸੀ।

ਲੁਧਿਆਣੇ ਤੋਂ ਚੱਲਣ ਲੱਗਿਆਂ ਮੈਂ ਸੋਚਿਆ ਸੀ ਕਿ ਪਿੰਡ ਵਿਚ ਕੁਝ ਲੋੜਵੰਦ ਬੰਦਿਆਂ ਨੂੰ ਕੁਝ ਪੈਸੇ ਦੇ ਕੇ ਆਵਾਂਗਾ। ਕੁਝ ਜਣਿਆ ਨੂੰ ਦਿੱਤੇ ਵੀ ਸਨ। ਸਾਡੇ ਆਪਣੇ ਭਾਈਚਾਰੇ 'ਚੋਂ ਤੋਖੇ ਦੀ ਅੰਨ੍ਹੀ ਵਿਧਵਾ ਨੂੰ ਮੈਂ ਪੰਜ ਸੌ ਰੁਪਏ ਦਿੱਤੇ ਸਨ, ਪਰ ਅਗਲੇ ਦਿਨ ਹੀ ਪਤਾ ਲੱਗਾ ਸੀ ਕਿ ਉਸ ਦੇ ਨਸ਼ੇੜੀ ਪੁੱਤ ਨੇ ਉਸ ਦੀ ਕੁੱਟਮਾਰ ਕਰ ਕੇ ਉਸ ਤੋਂ ਸਾਰੇ ਰੁਪਏ ਖੋਹ ਲਏ ਸਨ। ਹੁਣ ਵੀ ਮੈਂ ਸੋਚਿਆ ਕਿ ਸੌਦਿਆਂ ਦਾ ਕੋਈ ਪੈਸਾ ਚੰਦਾ ਸਿਉਂ ਤੋਂ ਨਹੀਂ ਲਵਾਂਗਾ। ਉਹ ਦੋਨਾਂ ਹੱਥਾਂ ਵਿਚ ਦੋ ਵੱਡੇ ਲਿਫਾਫੇ ਲਟਕਾਈ ਮੇਰੇ ਅੱਗੇ ਅੱਗੇ ਤੁਰਦਾ ਰਿਹਾ। ਕੁਝ ਦੂਰੀ 'ਤੇ ਜਾ ਕੇ ਉਹ ਰੁਕ ਗਿਆ ਤੇ ਬੋਲਿਆ, "ਪ੍ਰੋਫੈਸਰਾ ਅੱਗੇ ਤਾਂ ਘਰ ਘੜੇ ਪਾ ਕੇ ਕੱਢ ਲਈ ਦੀ ਸੀ, ਹੁਣ ਬੜਾ ਔਖਾ ਹੋ ਗਿਆ ਏ। ਠੇਕੇਦਾਰਾਂ ਨੇ ਪੁਲਸ ਤੋਂ ਪੂਰੀ ਸਖ਼ਤੀ ਕਰਵਾ ਦਿੱਤੀ ਹੈ। ਇਕ ਬੋਤਲ ਲੈ ਲੈਂਦੇ ਹਾਂ। ਪੈਸੇ ਘਰ ਜਾ ਕੇ ਦੇ ਦਿਆਂਗਾ।"

"ਨਾਲ਼ੇ ਕਹਿੰਦੇ ਪਵਿੱਤਰ ਸ਼ਹਿਰ ਦਾ ਦਰਜਾ ਮਿਲਣ ਕਰਕੇ ਸ਼ਰਾਬ ਦੇ ਠੇਕੇ ਚੁਕਵਾ ਦਿੱਤੇ ਚਮਕੌਰ ਤੋਂ। ਹੁਣ ਬੋਤਲ ਕਿੱਥੋਂ ਲੈਣੀ ਏਂ?" ਮੈਂ ਪੁੱਛਿਆ।

"ਬੱਸ ਚਮਕੌਰ ਦੀ ਜੂਹ ਥੋੜ੍ਹੀ ਦੂਰ ਤਕ ਹੀ ਏ। ਅਗਲੇ ਮੋੜ 'ਤੇ ਠੇਕਾ ਏ। ਸਰਕਾਰ ਨੇ ਠੇਕੇ ਸ਼ਹਿਰ ਤੋਂ ਬਾਹਰ ਕੱਢ 'ਤੇ। ਬੱਸ ਪੀਣ-ਖਾਣ ਵਾਲਿਆਂ ਨੂੰ ਵਾਟ ਪਾ ਦਿੱਤੀ ਏ ਵਾਧੂ ਦੀ।" ਉਸ ਨੇ ਦੱਸਿਆ।

ਮੋੜ ਮੁੜਦੀ ਸਾਰ ਦੇਸੀ ਤੇ ਅੰਗਰੇਜ਼ੀ ਸ਼ਰਾਬ ਦਾ ਠੇਕਾ ਸੀ, ਜਿੱਥੇ ਚੰਗੀ ਖਾਸੀ ਲੋਕਾਂ ਦੀ ਭੀੜ ਜੁੜੀ ਹੋਈ ਸੀ। ਅਜੇ ਤਾਂ ਦਿਨ ਖੜ੍ਹਾ ਸੀ, ਪਰ ਠੇਕੇ ਦੇ ਬਾਹਰ ਬਲਬਾਂ ਦੀਆਂ ਲੜੀਆਂ ਨੇ ਜਗਣ-ਬੁਝਣ ਸ਼ੁਰੂ ਕਰ ਦਿੱਤਾ ਸੀ।

"ਇਉਂ ਕਰ ਚੰਦਾ ਸਿਆਂ ਅਧੀਆ ਕੁ ਲੈ ਲਾ। ਤੇਰਾ ਸਰ ਜਾਵੇਗਾ। ਮੈਂ ਤਾਂ ਪੀਂਦਾ ਨੀ।" ਮੈਂ ਕਿਹਾ।

"ਪਿੰਡ ਛੱਡ ਕੇ ਤੂੰ ਦਾਰੂ ਪੀਣੀ ਵੀ ਛੱਡ ਗਿਆ? ਕਿਤੇ ਇਹ ਗੱਲ ਤਾਂ ਨਹੀਂ ਬਈ ਸਾਨੂੰ ਪੇਂਡੂਆਂ ਨੂੰ ਛੋਟੇ ਬੰਦੇ ਸਮਝਣ ਲੱਗ ਪਿਆ? ਬਈ ਮੇਰੇ ਨਾਲ ਨੀ ਪੀਣੀ।"

"ਐਸੀ ਕੋਈ ਗੱਲ ਨਹੀਂ...ਪਚਦੀ ਨੀ ਮੈਨੂੰ।"

"ਪਚੂ...ਪਚੂ ਕਿਉਂ ਨੀਂ?...ਪਚੂਤਾਂ ਇਹਦੀ ਮਾਂ ਵੀ...ਨਖ਼ਾਲਸ ਮਾਲ ਏ ਮੇਰੇ ਕੋਲ...ਇਕ ਗੋਲੀ ਸੁੱਟ ਲਵੀਂ ਅੰਦਰ...ਸੱਪਣੀ ਵਰਗੀ ਏ ਲਿਸ਼-ਲਿਸ਼ ਕਰਦੀ...ਅੰਦਰ



ਜਾਊ, ਲਹਿਰਾਂ-ਬਹਿਰਾਂ ਕਰਦੂ। ਨਾਲ਼ੇ ਇਕ ਗੱਲ ਆ ਪ੍ਰੋਫੈਸਰਾ। ਅਧੀਆ ਖਰੀਦਣਾ ਜੱਟ ਨੂੰ ਸ਼ੋਭਾ ਨੀ ਦਿੰਦਾ। ਕੋਈ ਦੇਖੂ ਤਾਂ ਕੀ ਕਹੂ? ਐਨੇ ਜਾਣੂ ਆਉਂਦੇ ਆਂ ਐਥੇ ਰੌਣਕ ਲਾਉਣ। ਮੈਂ ਕੋਈ ਲਾਗੀ ਤੱਥੀ ਤਾਂ ਹੈ ਨਹੀਂ। ਬੋਤਲ ਲੈਣੀ ਏ ਪੂਰੀ ਬੋਤਲ। ਪੈਸੇ ਲਛਮਣ ਸਿਆਂ ਘਰ ਜਾ ਕੇ ਦਊਂ...ਸਾਲ਼ਾ ਬਟੂਆ ਹੀ ਘਰ ਰਹਿ ਗਿਆ।"

ਮੈਥੋਂ ਸਹਿਮਤੀ ਪਾ ਕੇ ਉਸ ਨੇ ਮਾਲਟੇ ਦੀ ਦੇਸੀ ਬੋਤਲ ਖਰੀਦ ਲਈ ਤੇ ਮੈਂ ਪੈਸੇ ਦੇ ਦਿੱਤੇ। ਮੈਂ ਕਿਹਾ, "ਇਹਨੂੰ ਡੱਬ 'ਚ ਲਾ ਜਾਂ ਸੌਦਿਆਂ ਵਾਲ਼ੇ ਲਿਫਾਫੇ ਵਿਚ ਪਾ ਲਾ।"

"ਕਿਉਂ ਇਹਦਾ ਸਾਹ ਘੁੱਟਣਾ ਏ।" ਉਹ ਹੱਸਿਆ।

"ਮੇਰਾ ਮਤਲਬ ਘਰ ਜਾ ਕੇ ਪੀ ਲਈਂ।"

"ਕੀ ਕਿਹਾ? ਘਰ ਜਾ ਕੇ? ਬੱਲੇ ਓਇ ਪ੍ਰੋਫੈਸਰਾ...ਇਹ ਗੱਲ ਝੂਠ। ਹੁਣ ਨੀਂ ਰਿਹਾ ਜਾਂਦਾ। ਅੱਧੀ 'ਹਾਤੇ 'ਚ ਬਹਿ ਕੇ ਪੀਣੀ ਏਂ ਤੇ ਅੱਧੀ ਘਰ ਜਾ ਕੇ ਰੋਟੀ ਖਾਣ ਤੋਂ ਪਹਿਲਾਂ।" ਉਹ ਮੂੰਹ 'ਚ ਵੜਨ ਵੜਨ ਕਰਦੀਆਂ ਮੁੱਛਾਂ ਨੂੰ ਬਾਹਰ ਖਿੱਚ ਕੇ ਵੱਟ ਚਾੜ੍ਹਦਾ ਬੋਲਿਆ।

ਅਹਾਤਾ ਨੇੜੇ ਹੀ ਸੀ। ਮੈਂ ਉਸ ਦੇ ਮਗਰ ਤੁਰ ਪਿਆ। ਉਹ ਇਕ ਖੁੱਲ੍ਹਾ ਡੁੱਲ੍ਹਾ ਖੇਤ ਹੀ ਸੀ, ਜਿਸ ਦੀ ਚਾਰਦੀਵਾਰੀ ਬਣੀ ਹੋਈ ਸੀ। ਅੰਦਰ ਵੜਦਿਆਂ ਹੀ ਸੱਜੇ ਪਾਸੇ ਭੱਠੀ ਸੀ, ਤਾਰਾਂ ਵਿਚ ਸਾਫ ਕੀਤੇ ਮੁਰਗੇ ਟੰਗੇ ਹੋਏ ਸਨ ਤੇ ਆਂਡਿਆਂ ਦੀਆਂ ਟਰੇਆਂ ਭਰੀਆਂ ਪਈਆਂ ਸਨ। ਚੰਦਾ ਸਿਉਂ ਰੁਕ ਕੇ ਉੱਧਰ ਨੂੰ ਝਾਕਣ ਲੱਗ ਪਿਆ। ਮੈਂ ਕਿਹਾ, "ਖਾਣਾ ਏਂ ਮੁਰਗਾ?"

"ਗਏ ਜ਼ਮਾਨੇ...ਦੰਦਾਂ ਨਾਲ ਹੀ ਗਏ ਮੁਰਗੇ...ਆਂਡੇ ਹੀ ਠੀਕ ਨੇ...ਛੇ ਆਂਡਿਆਂ ਦੀ ਭੁਰਜੀ ਭੇਜ ਦੇ ਓਇ ਮੁੰਡਿਆ।" ਉਸ ਨੇ ਆਰਡਰ ਦਿੱਤਾ।

"ਚਲੋ ਬਾਬਾ ਜੀ ਬੈਠੋ...ਹੁਣੇ ਆਉਂਦੀ ਏ।" ਕਾਊਂਟਰ 'ਤੇ ਕਾਪੀ ਖੋਲ੍ਹੀ ਬੈਠਾ ਗੱਠਾਂ ਵਾਲ਼ੀ ਬੋਦੀ ਵਾਲਾ ਇਕ ਬੰਦਾ ਬੋਲ੍ਹਿਆ।

ਅਹਾਤੇ ਵਿਚ ਡਹੇ ਮੇਜ਼ਾਂ ਦੁਆਲ਼ੇ ਪੰਜਾਹ-ਸੱਠ ਕੁਰਸੀਆਂ ਲੱਗੀਆਂ ਹੋਈਆਂ ਸਨ। ਉੱਥੇ ਲੋਕਾਂ ਦਾ ਕੀੜੀ ਕਟਨ ਚੜ੍ਹਿਆ ਹੋਇਆ ਸੀ। ਕੁਰਸੀਆਂ ਸਾਰੀਆਂ ਮੱਲੀਆਂ ਹੋਈਆਂ ਸਨ। ਕੁਝ ਪਿਆਕੜ ਟੋਲੀਆਂ ਬਣਾਈ ਖੜ੍ਹੇ ਹੀ ਪੀ ਰਹੇ ਸਨ। ਕੁਰਸੀਆਂ ਖਾਲੀ ਹੋਣ ਦੀ ਉਡੀਕ ਵਿਚ ਅਸੀਂ ਖੜ੍ਹ ਕੇ ਇੱਧਰ-ਉੱਧਰ ਦੇਖਣ ਲੱਗੇ। ਲੋਕ ਦਿਲ ਖੋਲ੍ਹ ਕੇ ਗੱਲਾਂ ਕਰ ਰਹੇ ਸਨ, ਉੱਚੀ ਉੱਚੀ ਹੱਸ ਰਹੇ ਸਨ। ਇਕ ਢਾਣੀ ਮੂਹਰੇ ਖੜ੍ਹਾ ਇਕ ਮੁੰਡਾ ਗੀਤ ਗਾ ਰਿਹਾ ਸੀ। ਸਭ ਵਾਹ-ਵਾਹ ਕਰ ਰਹੇ ਸਨ। ਮੁੰਡੂਆਂ ਨੂੰ ਖਾਣ-ਪੀਣ ਦੀਆਂ ਚੀਜ਼ਾਂ ਲਿਆਉਣ ਲਈ 'ਵਾਜਾਂ ਪੈ ਰਹੀਆਂ ਸਨ। ਮੈਨੂੰ ਲੱਗਾ ਜਿਵੇਂ ਪਿੰਡਾਂ ਦੇ ਘਰਾਂ 'ਚੋਂ ਸਾਰੀ ਖੁਸ਼ੀ ਨਿਕਲ ਕੇ ਇਹਨਾਂ ਠੇਕਿਆਂ, ਹਾਤਿਆਂ ਕੋਲ ਆ ਪਹੁੰਚੀ ਹੋਵੇ। ਕਿਧਰੇ-ਕਿਧਰੇ ਕੋਈ ਇਕੱਲਾ ਹੀ ਗੰਭੀਰ ਬਣਿਆ ਬੈਠਾ ਪੀ ਰਿਹਾ ਸੀ, ਸਿਗਰਟ ਦੇ ਕਸ਼ ਖਿੱਚ ਰਿਹਾ ਸੀ। ਇਹ ਅਜਿਹੇ ਸ਼ਖਸ ਸਨ ਜੋ ਘਰ ਤੋਂ ਬਾਹਰ ਖੁਸ਼ੀ ਲੱਭਣ ਆਏ ਹੋਣਗੇ। ਪਰ ਸ਼ਰਾਬ ਨੇ ਉਹ ਹੋਰ ਵੀ ਗ਼ਮ ਵਿਚ ਡੋਬ ਦਿੱਤੇ ਹੋਣਗੇ। ਸਾਨੂੰ ਛੇਤੀ ਹੀ ਦੋ ਕੁਰਸੀਆਂ ਲੱਭ ਪਈਆਂ। ਪਾਣੀ ਦਾ ਜੱਗ ਤੇ ਮੂਧੇ ਮਾਰੇ ਕਈ ਗਿਲਾਸ ਉਸ ਮੇਜ਼ 'ਤੇ ਪਏ ਸਨ। ਚੰਦਾ ਸਿਉਂ ਨੇ ਬੈਠਦਿਆਂ ਹੀ ਦੋ ਗਿਲਾਸ ਸਿੱਧੇ ਕਰ ਲਏ। ਮੈਂ ਇਕ ਗਿਲਾਸ ਮੁੜ ਮੂਧਾ ਮਾਰ ਦਿੱਤਾ ਤੇ ਕਿਹਾ, "ਤੈਨੂੰ ਦੱਸਿਆ ਤਾਂ ਹੈ ਲਾਣੇਦਾਰਾ, ਬਈ ਮੈਂ ਪੀਂਦਾ ਨੀਂ।"

"ਇਕੱਲਾ ਮੈਂ ਵੀ ਨੀ ਪੀਂਦਾ ਪ੍ਰੋਫੈਸਰਾ। ਦਾਰੂ ਤਾਂ ਦੋਨਾਂ ਗਿਲਾਸਾਂ ਵਿਚ ਪਊ। ਚਾਹੇ ਪੀਵੀਂ ਚਾਹੇ ਨਾ ਪੀਵੀਂ।" ਉਸ ਨੇ ਗਿਲਾਸ ਸਿੱਧਾ ਕਰ ਦਿੱਤਾ ਤੇ ਬੋਤਲ ਦਾ ਡੱਟ ਖੋਲ੍ਹ ਕੇ ਦੋਨੋਂ ਗਿਲਾਸ ਨੱਕੋ-ਨੱਕ ਭਰ ਦਿੱਤੇ। ਫਿਰ ਉਸ ਨੇ ਆਪਣੇ ਵਾਲਾ ਗਿਲਾਸ ਚੁੱਕਿਆ ਤੇ ਵੱਡਾ

ਘੁੱਟ ਭਰਿਆ। ਫਿਰ ਮੇਰੇ ਵਾਲ਼ਾ ਚੁੱਕ ਕੇ ਵੀ ਉਨਾ ਹੀ ਖਾਲੀ ਕਰ ਦਿੱਤਾ। ਘੁੱਟਾਂ-ਬਾਟੀ ਕਰਦਾ ਬੋਲਿਆ, “ਜੱਟ ਕੋਲ਼ ਤਾਂ ਜੇ ਕੁੱਤਾ ਵੀ ਬੈਠਾ ਹੋਵੇ ਤਾਂ ਉਹਦਾ ਪੈੱਗ ਨਾਲ਼ ਪਾ ਦਿਆ ਕਰਦਾ ਏ। ਤੂੰ ਤਾਂ ਫੇਰ ਬੰਦਾ ਏ।”

“ਸ਼ੁਕਰ ਏ ਤੂੰ ਮੈਨੂੰ ਬੰਦਾ ਤਾਂ ਸਮਝਿਆ।” ਮੈਂ ਹੱਸ ਕੇ ਕਿਹਾ।

ਉਸ ਨੇ ਦੋਨੋਂ ਗਿਲਾਸ ਖਾਲ਼ੀ ਕਰ ਦਿੱਤੇ ਤਾਂ ਮੈਂ ਕਿਹਾ, “ਬੜੀ ਸਪੀਡ ਏ ਤੇਰੀ ਤਾਂ ਬਈ। ਪਾਣੀ ਦਾ ਘੁੱਟ ਵੀ ਨੀ ਪਾਇਆ ਵਿਚ।”

“ਉਇ ਪ੍ਰੋਫੈਸਰਾ...ਪਾਣੀ ਦਾ ਕੀ ਮਤਲਬ? ਕੌੜੀ ਤਾਂ ਦਾਰੂ ਹੁੰਦੀ ਹੀ ਏ, ਥੋੜ੍ਹੀ ਹੋਰ ਵੱਧ ਕੌੜੀ ਹੋਜੂ। ਮੈਂ ਇਕ ਗੱਲ ਸੋਚਦਾ ਏਂ, ਬਈ ਜੇ ਤੂੰ ਪੀਂਦਾ ਨੀ ਤਾਂ ਤੇਰੀ ਕਾਹਦੀ ਜ਼ਿੰਦਗੀ ਏ? ਬਥੇਰਾ ਪੈਸਾ ਕਮਾਇਆ ਹੋਊ ਤੂੰ ਤਾਂ...ਇਹ ਸਾਲ਼ਾ ਕਿੱਥੇ ਲੈ ਕੇ ਜਾਣਾ ਏ? ਦੋ ਪੈੱਗ ਲਾ ਲਿਆ ਕਰ...ਇਹ ਮਨੁੱਖਾ ਜੂਨ ਮੁੜ ਕੇ ਨਹੀਂ ਮਿਲਣੀ। ਚੌਰਾਸੀ ਲੱਖ ਜੂਨ ਏ, ਹੋਰ ਕਿਸੇ ਜੂਨ ਨੂੰ ਤਾਂ ਇਹਦਾ ਪਤਾ ਵੀ ਨੀ ਬਈ ਕੀ ਸ਼ੈਅ ਹੁੰਦੀ ਏ। ਪੈਸੇ ਦੀ ਜਿੱਲ੍ਹਣ ’ਚ ਧਸ ਕੇ ਬੰਦਾ ਅਮੋਲਕ ਜਨਮ ਗੰਵਾ ਬਹਿੰਦਾ ਏ। ਮੈਂ ਨਹੀਂ ਕਦੀ ਜੋੜਿਆ ਧੇਲਾ ਵੀ। ਜੀਹਨੇ ਢਿੱਡ ਲਾਇਆ ਏ ਉਹ ਤਾਂ ਪੱਥਰ ’ਚ ਬੈਠੇ ਕੀੜੇ ਨੂੰ ਵੀ...।” ਭੁਰਜੀ ਆਈ ਦੇਖ ਉਹ ਬੋਲਣੋਂ ਹਟ ਗਿਆ।

“ਉਇ ਕਾਕਾ...ਦੋਨਾਂ ਲਈ ਅੱਡ ਅੱਡ ਪਾ ਕੇ ਲਿਆ।” ਉਹ ਬੋਲਿਆ।

“ਕਿਉਂ ਮੇਰੇ ਨਾਲ ਖਾ ਕੇ ਭਿੱਟਿਆ ਜਾਵੇਂਗਾ?” ਮੈਂ ਹੱਸ ਕੇ ਕਿਹਾ।

“ਇਹ ਗੱਲ ਨੀ ਪ੍ਰੋਫੈਸਰਾ...ਮੈਂ ਕੋਈ ਵਹਿਮ ਨੀ ਕਰਦਾ। ਲੋਕਾਚਾਰੀ ਸਭ ਕਰਨਾ ਪੈਂਦਾ ਏ। ਆਪਣੇ ਪਿੰਡੋਂ ਹੀ ਐਥੇ ਬਥੇਰੇ ਲੰਡੋਰ ਆਉਂਦੇ ਨੇ ਪੀਣ। ਤੈਨੂੰ ਪਛਾਣ ਕੇ ਅਗਲਾ ਊਟਪਟਾਂਗ ਗੱਲਾਂ ਕਰੂ ਪਿੰਡ ਜਾ ਕੇ। ਆਪਦੀ ਇਕੋ ਜਾਤ-ਬਿਰਾਦਰੀ ਹੁੰਦੀ ਤਾਂ ਗੱਲ ਹੋਰ ਸੀ।”

“ਠੀਕ ਗੱਲ ਏ ਚੰਦਾਂ ਸਿਆਂ...ਰੱਸੀ ਸੜ ਜਾਂਦੀ ਐ ਪਰ ਵੱਟ ਨੀ ਜਾਂਦਾ। ਮੈਂ ਤਾਂ ਭੁਰਜੀ ਖਾਂਦਾ ਹੀ ਨੀ ਵੀਰਿਆ, ਤੂੰ ਛਕ।” ਮੈਂ ਕਿਹਾ ਤਾਂ ਉਸ ਨੇ ਪਲੇਟ ਵਿਚ ਅੱਖਾਂ ਗੱਡ ਕੇ ਦੋਨੋਂ ਚਮਚੇ ਕੱਢ ਮੇਜ਼ ’ਤੇ ਧਰ ਦਿੱਤੇ ਤੇ ਹੱਥ ਨਾਲ ਹੀ ਭੁਰਜੀ ਦੇ ਲੱਡੂ ਵੱਟ ਵੱਟ ਅੰਦਰ ਸੁੱਟਣ ਲੱਗਾ। ਅੱਧੀ ਪਲੇਟ ਚੱਟਮ ਕਰ ਉਸਨੇ ਦੋਨੋਂ ਗਿਲਾਸ ਮੁੜ ਸ਼ਰਾਬ ਨਾਲ ਭਰ ਲਏ। ਬਿਲਕੁਲ ਪਹਿਲੇ ਸਟਾਇਲ ਵਿਚ ਹੀ ਦੋਨੋਂ ਖਾਲੀ ਕਰ ਕੇ ਸਾਰੀ ਭੁਰਜੀ ਨਿਬੇੜ ਦਿੱਤੀ। ਮੈਂ ਕਿਹਾ, “ਚੱਲ ਉੱਠ ਹੁਣ ਚੱਲੀਏ। ਪੌਣੀ ਬੋਤਲ ਪੀ ਗਿਆ ਏਂ ਤੂੰ।”

“ਉਇ ਜੱਟ ਨੂੰ ਕੁਛ ਨੀ ਕਹਿੰਦੀ...ਮੇਰਾ ਨੀ...ਲੱਛੂਆ ਅਜੇ ਕੁਛ ਬਣਿਆ। ਕਿੰਨੇ ਸਾਲਾਂ ਬਾਅਦ ਮਿਲੇ ਹਾਂ, ਖੁਸ਼ੀਓ ਬਾਹਲ਼ੀ ਆ ਅੱਜ ਤਾਂ...ਜੇ ਤੂੰ ਕਹੇ ਤੇਰੇ ਗਿਲਾਸ ਵਿਚ ਹੋਰ ਨੀ ਪਾਵਾਂਗਾ।” ਉਹ ਹੱਸਿਆ ਤੇ ਸਾਰੀ ਸ਼ਰਾਬ ਗਿਲਾਸ ਵਿਚ ਉਲੱਦ ਲਈ। ਗਿਲਾਸ ਚੁੱਕਣ ਲੱਗਾ ਤਾਂ ਹੱਥ ਕੰਬ ਗਿਆ ਤੇ ਕੁਝ ਸ਼ਰਾਬ ਮੇਜ਼ ’ਤੇ ਡੁੱਲ੍ਹ ਗਈ। ਦੋ ਘੁੱਟਾਂ ਭਰ ਕੇ ਗਿਲਾਸ ਮੇਜ਼ ’ਤੇ ਰੱਖਿਆ ਹੀ ਸੀ ਕਿ ਕਿਸੇ ਮੁੰਡੇ ਨੇ ਉਸ ਕੋਲ਼ ਆ ਕੇ ਕਿਹਾ, “ਬੱਲੇ...ਚੰਦਾ ਸਿੰਘ ਜੀ ਕੀ ਹਾਲੇ-ਚਾਲੇ ਆ?”

ਗਹੁ ਨਾਲ ਉਸ ਵੱਲ ਦੇਖਦਾ ਉਹ ਝੂੰਮਦਾ ਉੱਠਿਆ ਤੇ ਉਸ ਨੂੰ ਜੱਫੀ ’ਚ ਲੈਂਦਾ ਬੋਲਿਆ, “ਆਉ ਜੀ...ਸਰਦਾਰ ਸਾਹਿਬ...ਕੀ ਹਾਲ ਏ ਥੋਡਾ? ਕੁਰਸੀ ਖਿੱਚ ਲਵੋ ਤੁਹਾਡੀ ਸੇਵਾ ਕਰਨੀ ਏਂ।”

“ਬੱਸ ਬੈਠਣਾ ਨੀ...ਕਰੋ ਸ਼ੁਗਲ ਤੁਸੀਂ।” ਮੁੰਡਾ ਬੋਲਿਆ।

“ਇਹ ਆਪਣੇ ਪ੍ਰੋਫੈਸਰ ਸਾਹਿਬ ਨੇ...ਕੀ ਨਾਂ...ਲੱਛੂ...ਨਹੀਂ ਸੱਚ ਲਛਮਣ ਸਿੰਘ...ਟੱਕਰ ਗਏ ਅੱਡੇ ’ਤੇ...ਮੈਂ ਖਿੱਚ ਲਿਆਇਆ...ਮੈਂ ਸੇਵਾ ਕੀਤੇ ਬਿਨਾਂ ਜਾਣ ਨੀ



ਦਿੰਦਾ ਹੁੰਦਾ...ਤੁਸੀਂ ਖਿੱਚ ਲਵੋ ਕੁਰਸੀ ਸਰਦਾਰ ਜੀ।”

ਉਹ ਮੁੰਡਾ ਤਾਂ ਪਹਿਲਾਂ ਹੀ ਸ਼ਰਾਬੀ ਲਗਦਾ ਸੀ। ਉਹ ਖਿਸਕ ਗਿਆ, ਪਰ ਚੰਦਾ ਸਿਉਂ ਕਹੇ, ਉਹ ਤਾਂ ਆਇਆ ਕਿ ਆਇਆ। ਮੈਂ ਉੱਠਣ ਲਈ ਕਿਹਾ ਤਾਂ ਉਹ ਬੋਲਿਆ, “ਬੋਤਲ ਮੰਗਵਾ ਪ੍ਰੋਫੈਸਰਾ...ਇਹ ਮੁੰਡਾ ਤੇਰਾ ਜਾਤ ਭਾਈ ਏ...ਮੇਰੇ ਕਰਕੇ ਨਹੀਂ, ਉਹਦੇ ਕਰਕੇ ਮੰਗਵਾ ਦੇ...ਬੈਂਕ ’ਚ ਲੱਗਿਆ ਹੋਇਆ ਏ...ਬਈ ਅਸ਼ਕੇ ਤੇਰੇ...ਬੜੀ ਤਰੱਕੀ ਕੀਤੀ।”

“ਤੂੰ ਉੱਠ ਹੁਣ। ਉਹ ਨੀ ਆਉਣ ਲੱਗਾ।” ਮੈਂ ਕਿਹਾ ਤੇ ਉੱਠ ਕੇ ਆਪਣਾ ਬੈਗ ਮੋਢੇ ਨਾਲ ਲਟਕਾ ਲਿਆ। ਅਹਾਤੇ ਵਾਲੇ ਨੂੰ ਪੈਸੇ ਦਿੱਤੇ ਤੇ ਬਾਹਰ ਨਿਕਲ ਗਿਆ।

ਲੜਖੜਾਉਂਦਾ ਹੋਇਆ ਉਹ ਵੀ ਮੇਰੇ ਮਗਰ ਆ ਗਿਆ ਤੇ ਬੋਲਿਆ, “ਬੋਤਲ ਲੈ ਦੇ ਤੈਨੂੰ ਕਿਹਾ ਮੈਂ...ਲਛਮਣ ਸਿਆਂ...ਇਕ...ਉਸ ਮੁੰਡੇ ਤਕ ਮੈਨੂੰ ਸੌ ਕੰਮ...ਪੈਸੇ ਤੈਨੂੰ ਘਰ ਜਾ ਕੇ...ਸਾਲ਼ਾ ਬਟੂਆ....ਸੁਣਦਾ ਏਂ ਬੋਤਲ ਲੈ ਦੇ।”

“ਬਿਲਕੁਲ ਨਹੀਂ ਲਿਆਂਗਾ ਹੋਰ। ਤੂੰ ਸਿੱਧਾ ਹੋ ਕੇ ਘਰ ਨੂੰ ਤੁਰ ਪੈ। ਨਾਲੇ ਆਪਣੇ ਸੌਦੇ ਤੇ ਸਬਜ਼ੀ ਚੁੱਕ ਲਿਆ ਅੰਦਰ ਜਾ ਕੇ।”

“ਤੂੰ ਬੋਤਲ ਲੈ ਕੇ...ਦੇ...ਤੈਨੂੰ ਭਲਮਾਣਸਾਂ ਦੀ ਤਰ੍ਹਾਂ ਕਹਿ ਦਿੱਤਾ...ਕਿਉਂ ਜਾਤ ਦਿਖਾਉਂਦਾ ਏਂ ਪ੍ਰੋਫੈਸਰਾ?...ਤੂੰ ਵੀ ਬੱਸ ਉਹੀ ਰਿਹਾ।”

“ਅਸੀਂ ਬੱਸ ਉਹੀ ਰਹਿਣਾ ਏਂ ਚੰਦਾ ਸਿਆਂ...ਖੜ੍ਹਿਆ ਤੈਥੋਂ ਨੀ ਜਾਂਦਾ...ਬੋਲਿਆ ਤੈਥੋਂ ਨੀ ਜਾਂਦਾ...ਪੂਰੀ ਬੋਤਲ ਸ਼ਰਾਬ ਦੀ ਤੂੰ ਡੱਫ ਗਿਆ। ਤੂੰ ਤਾਂ ਰੱਜਿਆ ਪੁੱਜਿਆ ਬੰਦਾ ਹੁੰਦਾ ਸੀ...ਐਨਾ ਭੁੱਖਾ ਕਿਵੇਂ ਬਣ ਗਿਆ ਤੂੰ?”

“ਉਇ ਤੇਰੀ ਭੈਣ ਨੂੰ...ਖੜ੍ਹ ਜ਼ਰਾ...ਸਾਲ਼ਿਆ ਮੈਨੂੰ ਭੁੱਖਾ ਕਹਿਨੈਂ?...ਪ੍ਰੋਫੈਸਰ ਹੋਵੇਂਗਾ ਆਪਣੇ...ਘਰ ਨੂੰ ਸਾਲ਼ਿਆ...ਤੇਰੇ ਵਰਗੇ ਅਸੀਂ...ਬਥੇਰੇ ਘਸਾਏ...ਹੋਏ ਆਂ ਸਾਲ਼ਿਆ...ਮੰਗ ਖਾਣੀ ਜਾਤੇ...ਸਾਡੇ ਟੁੱਕਰਾਂ ’ਤੇ ਪਲ਼ ਕੇ ਸਾਲ਼ਿਉ...ਤੁਸੀਂ ਵੱਡੇ ਹੋ ਗਏ? ਮੈਂ ਤਾਂ ਫੂਸੜੇ ਉਡਾ ਦੂੰ...ਪਤਾ ਏ ਤੈਨੂੰ ਮੈਂ ਕੌਣ ਹਾਂ?”

ਉਹ ਮੇਰੇ ਵੱਲ ਨੂੰ ਵਧਿਆ ਤੇ ਮੇਰੀ ਟਾਈ ਫੜ ਕੇ ਝੂਲ ਗਿਆ। ਉਹ ਹੇਠਾਂ ਡਿੱਗਿਆ ਤਾਂ ਮੈਂ ਵੀ ਉਸ ਉੱਤੇ ਜਾ ਡਿੱਗਿਆ। ਮੈਂ ਸੰਭਲ਼ਿਆ ਤੇ ਟਾਈ ਉਸ ਦੇ ਹੱਥੋਂ ਛੁਡਾ ਕੇ ਉੱਠ ਖੜ੍ਹਾ ਹੋਇਆ। ਸ਼ਾਇਦ ਹੁਣ ਉਸ ਵਿਚ ਉੱਠਣ ਜੋਗਾ ਬਲ ਨਹੀਂ ਸੀ ਰਿਹਾ। ਡਿੱਗਿਆ ਪਿਆ ਹੀ ਕਹੀ ਜਾਵੇ, “ਸਾਲ਼ੀ...ਮੰਗ ਖਾਣੀ ਜਾਤ...ਸਾਲ਼ੀ ਟੁੱਕੜ ਬੋਚ ਜਾਤ...ਸਾਲ਼ਿਆ...ਮੈਂ ਤਾਂ ਧਾਰ ਨੀ....ਮਾਰ ਦਾ ਉਇ ਤੇਰੀ ਬੋਤਲ ’ਤੇ...ਮੈਂ ਤਾਂ ਫੂਸੜੇ ਉਡਾ ਦੂੰ ਫੂਸੜੇ...ਬਾ...ਬਾ...ਬਾ... ਬਾ...।” ਉਹ ਮੂੰਹ ’ਤੇ ਹਥੇਲ਼ੀ ਦਾ ਪਿਛਲਾ ਪਾਸਾ ਰੱਖ ਬੱਕਰੇ ਬੁਲਾਉਣ ਲੱਗਾ।

ਲੋਕ ਡਿੱਗੇ ਪਏ ਚੰਦਾ ਸਿਉਂ ਕੋਲੋਂ ਹੱਸ-ਹੱਸ ਲੰਘ ਰਹੇ ਸਨ। ਮੈਂ ਵੀ ਪਿੱਠ ਘੁਮਾਈ ਤੇ ਕਾਹਲ਼ੇ ਕਾਹਲ਼ੇ ਕਦਮ ਪੁੱਟਦਾ ਤੇ ਆਪਣੇ ਕੱਪੜੇ ਝਾੜਦਾ ਬੱਸ ਅੱਡੇ ਵੱਲ ਨੂੰ ਚੱਲ ਪਿਆ। ਸਿੰਡੀਕੇਟ ਵਾਲਿਆਂ ਦੀ ਸਮਰਾਲੇ ਜਾਣ ਵਾਲੀ ਆਖ਼ਰੀ ਬੱਸ ਜਾਣ ਲਈ ਤਿਆਰ ਖੜ੍ਹੀ ਸੀ। ਅੰਦਰ ਬੈਠੀਆਂ ਸਵਾਰੀਆਂ ਮਰਦ ਸਵਾਰੀਆਂ ਸਨ ਤੇ ਬੱਸ ਵਿਚ ਸ਼ਰਾਬ ਦੀ ਐਨੀ ਗੰਧ ਫੈਲੀ ਹੋਈ ਸੀ ਕਿ ਬੱਸ ਮੈਨੂੰ ਅਹਾਤਾ ਹੀ ਲੱਗੀ।

[ਵਾਰਡ ਨੰ: 10/37, ਪਿੱਛੇ ਅਮਰ ਸਟੂਡੀਉ, ਰੇਲਵੇ ਰੋਡ, ਦੋਰਾਹਾ-141421, ਮੋਬਾਇਲ:9814185653]

# ਉਹ ਚਿੜੀ ਨਹੀਂ ਸੀ

## ਜੋਗੇ ਭੰਗਲ

ਮੈਂ ਮੋਹ 'ਚ ਭਿੱਜੇ ਨੇ ਨੇੜੇ ਹੁੰਦਿਆਂ ਉਹਨੂੰ ਆਪਣੀ ਬੁੱਕਲ 'ਚ ਲੈਣਾ ਚਾਹਿਆ। ਅਜੇ ਮੈਂ ਛੋਹਿਆ ਹੀ ਸੀ ਕਿ ਕੁੜੀ ਨੇ ਪਲਟ ਕੇ ਦੇਖਦਿਆਂ ਮੇਰੇ ਵੱਲ ਨੂੰ ਘੂਰੀ ਵੱਟੀ। ਮੈਂ ਤਾਂ ਡਰਦਾ ਥਾਏਂ ਸੀਤ ਹੋ ਗਿਆ। ਦੇਖਦੇ-ਦੇਖਦੇ ਉਹ ਕਿਤੇ ਦੀ ਕਿਤੇ ਚਲੀ ਗਈ। ਮੈਨੂੰ ਲੱਗਿਆ ਜਿਵੇਂ ਚੱਲਦੀ ਗੱਡੀ 'ਚ ਉਤਰਦਾ-ਉਤਰਦਾ ਮੈਂ ਡਿਗਣੋਂ ਮਸਾਂ ਬਚਿਆ। ਤੁਰੀ ਜਾਂਦੀ ਕੁੜੀ ਮੈਨੂੰ ਰੇਲ ਹੀ ਜਾਪੀ। ਮਜਾਲ ਕਿ ਪਰਤ ਕੇ ਵੀ ਵੇਖਿਆ ਹੋਵੇ। ਜਦ ਮੈਂ ਆਲ਼ੇ-ਦੁਆਲੇ ਨਿਗਾਹ ਘੁੰਮਾਈ ਤਾਂ ਕਿੰਨੀਆਂ ਅੱਖਾਂ ਮੈਨੂੰ ਘੂਰ ਰਹੀਆਂ ਸਨ। ਕਿੰਨੇ ਦੰਦ ਹਿੜ-ਹਿੜ ਕਰਦੇ ਮੈਨੂੰ ਚਿੜਾ ਰਹੇ ਸਨ। ਜਿਵੇਂ ਕਹਿ ਰਹੇ ਹੋਣ ਲੈ ਬੜਾ ਸ਼ਰੀਫ, ਸਿਆਣਾ ਬਣੀ ਫਿਰਦਾ ਸੀ। ਤੀਰਾਂ ਤੋਂ ਵੀ ਤਿੱਖੀਆਂ ਚੋਭਾਂ ਨਾਲ ਮੈਂ ਖੁਦ ਨੂੰ ਜ਼ਖਮੀ ਹੋਇਆ ਪਾਇਆ। ਇਸ ਘਟਨਾ ਤੋਂ ਬਾਅਦ ਮੈਂ ਕਈ ਦਿਨ ਗੱਡੀ ਚੜ੍ਹਨ ਦਾ ਹੌਂਸਲਾ ਨਾ ਕਰ ਸਕਿਆ। ਜਦ ਚੜ੍ਹਿਆ ਤਾਂ ਪਿਛਲੇ ਡੱਬੇ 'ਚ ਚੋਰਾਂ ਵਾਂਗ ਖੂੰਜੇ ਲੱਗ ਕੇ ਬੈਠਾ। ਗੱਡੀ ਉਤਰਦਾ ਤਾਂ ਵੀ ਡਰਦਾ-ਡਰਦਾ ਸਟੇਸ਼ਨ ਤੋਂ ਖਿਸਕਦਾ।

ਮੇਰੀ ਗੱਡੀ ਵਿਚ ਉਹਦੇ ਨਾਲ ਪਹਿਲੀ ਮੁਲਾਕਾਤ ਬੜੇ ਡਰਾਮਈ ਢੰਗ ਨਾਲ ਹੋਈ ਸੀ। ਮੈਂ ਉਦੋਂ ਆਪਣੇ-ਆਪ ਵਿਚ ਖੋਇਆ ਇਕੱਲਾ ਬੈਠਾ ਸੀ ਜਦੋਂ ਅਚਾਨਕ ਇਕ ਕੁੜੀ ਮੇਰੇ ਨਾਲ ਸੀਟ 'ਤੇ ਆ ਬੈਠੀ। ਮੈਂ ਇਕ ਦਮ ਤ੍ਰਭਕਿਆ। ਮੇਰੀ ਨਿਗਾਹ ਆਲ਼ੇ-ਦੁਆਲੇ ਘੁੰਮੀ। ਡੱਬੇ ਵਿਚੋਂ ਉਰੇ-ਪਰੇ ਖੜ੍ਹੀ ਮਡੀਰ੍ਹ 'ਹੀਂ ਹੀਂ, ਹੂੰ ਹੂੰ' ਕਰਦੀ ਉਸ ਕੁੜੀ ਨੂੰ ਦੇਖ ਰਹੀ ਸੀ। ਮੈਨੂੰ ਲੱਗਾ ਜਿਵੇਂ ਕੋਈ ਖ਼ਰਗੋਸ਼ ਕੁੱਤਿਆਂ ਤੋਂ ਖਹਿੜਾ ਛੁੜਾ ਕੇ ਮੇਰੀ ਬਗੀਚੀ ਵਿਚ ਆ ਛੁਪਿਆ ਸੀ। ਮੈਂ ਕੁੜੀ ਵੱਲ ਸਰਸਰੀ ਜਿਹੀ ਨਿਗਾਹ ਮਾਰੀ। ਉਹਨੇ ਕੁਝ ਕੁ ਮੁਸਕਰਾ ਕੇ ਨੀਵੀਂ ਪਾ ਲਈ। ਉਂਞ ਮੈਨੂੰ ਉਹ ਸਹਿਮੀ ਜਾਂ ਡਰੀ ਹੋਈ ਵੀ ਨਹੀਂ ਜਾਪੀ। ਮੇਰੇ ਨਾਲ ਵਾਲੀਆਂ ਸੀਟਾਂ 'ਤੇ ਕੁਝ ਰੇਲਵੇ ਕਰਮਚਾਰੀ ਬੈਠੇ ਸਨ। ਮੈਂ ਸੋਚਿਆ ਸ਼ਾਇਦ ਰੇਲਵੇ ਦੀ ਮੁਲਾਜ਼ਮ ਹੁਣੀਂ। ਪਰ ਅਗਲੇ ਸਟੇਸ਼ਨ 'ਤੇ ਜਾ ਕੇ ਰੇਲਵੇ ਮੁਲਾਜ਼ਮ ਉਤਰ ਗਏ, ਉਹ ਬੈਠੀ ਆਪਣੇ ਧਿਆਨੇ ਮੈਗਜ਼ੀਨ ਪੜ੍ਹਦੀ ਰਹੀ।

"ਅੰਕਲ! ਤੁਸੀਂ ਕਿੱਥੇ ਉੱਤਰਨਾ?" ਬੇਝਿਜਕ ਉਹਨੇ ਪੁੱਛ ਲਿਆ।

ਮੇਰੇ ਕੋਲੋਂ ਗਹੁ ਨਾਲ ਉਹਦੇ ਚਿਹਰੇ ਵੱਲ ਵੇਖਿਆ ਗਿਆ। "ਬੱਸ, ਅਗਲੇ ਸਟੇਸ਼ਨ 'ਤੇ ਉੱਤਰ ਜਾਣਾ।" ਮੇਰੇ ਮੂੰਹੋਂ ਨਿਕਲਿਆ।

"ਨੌਕਰੀ ਕਰਦੇ ਹੁਣੇ ਸਰ?"

"ਹਾਂ-ਹਾਂ, ਮੈਂ ਡੀ. ਸੀ. ਦਫਤਰ ਅਕਾਊਂਟੈਂਟ ਆਂ...ਤੇ ਤੁਸੀਂ?"

"ਮੈਂ ਬੈਂਕ 'ਚ ਕਲਰਕ ਆਂ। ਥੋੜ੍ਹੇ ਦਿਨਾਂ ਤੋਂ ਹੀ ਆਉਣਾ ਸ਼ੁਰੂ ਕੀਤਾ।"

"ਬਦਲੀ ਹੋਈ ਹੁਣੀ ਆ।"

"ਨਾ-ਨਾ, ਕੋਈ ਹੋਰ ਕਾਰਨ ਸੀ।" ਸੁਭਾਵਕ ਹੀ ਉਸ ਦਾ ਹਉਕਾ ਜਿਹਾ ਭਰਿਆ ਗਿਆ। ਪਰ ਫਿਰ ਆਪਣੇ ਆਪ ਨੂੰ ਸੰਭਾਲਦੀ ਉਹ ਮੁਸਕਰਾ ਪਈ। "ਉਂਞ ਕੋਈ ਖਾਸ ਗੱਲ ਨਈਂ, ਕਿਸੇ ਰਿਸ਼ਤੇਦਾਰ ਕੋਲ਼ ਰਹਿੰਦੀ ਸੀ। ਮੇਰਾ ਆਪਣੇ ਆਪ ਨੂੰ ਰਹਿਣਾ ਕੁਛ ਚੰਗਾ ਨਹੀਂ ਲੱਗਿਆ। ਮੈਂ ਟਰੇਨੇ ਆਉਣਾ ਜਾਣਾ ਸ਼ੁਰੂ ਕਰ ਦਿੱਤਾ।"

ਮੈਨੂੰ ਲੱਗਿਆ ਜਿਵੇਂ ਉਹ ਕੋਈ ਵਿਰਲੀ ਗੱਲ ਛੁਪਾ ਗਈ ਹੋਵੇ। ਮੈਂ ਵੀ ਪੁੱਛਦਾ-ਪੁੱਛਦਾ ਰੁਕ ਗਿਆ। ਸੋਚਿਆ ਕਿ ਕਾਹਨੂੰ ਬਿਨਾਂ ਮਤਲਬ ਤੋਂ ਕਿਸੇ ਦਾ ਅੰਦਰ



ਫੋਲਣਾ, ਪਤਾ ਨਹੀਂ ਕੀ ਉਸਦੀ ਮਜਬੂਰੀ ਹੋਵੇ। ਨਾਲੇ ਜਾਣ ਨਾ ਪਛਾਣ; ਕੀ ਪਤਾ ਕਿਸੇ ਦੇ ਮੂਡ ਦਾ। ਬੁਰਾ ਵੀ ਮੰਨ ਸਕਦੀ ਸੀ। ਰਿਸ਼ਤੇਦਾਰੀ 'ਚ ਕਈ ਵਾਰੀ ਕੋਈ ਗੱਲ ਹੋ ਜਾਂਦੀ ਏ। ਉਸਦੀਆਂ ਉਹ ਜਾਣੇ।

ਉਹ ਬਹੁਤੀ ਉਮਰ ਦੀ ਵੀ ਨਹੀਂ ਸੀ ਲਗਦੀ ਅਤੇ ਨਾ ਹੀ ਵਿਆਹੀ ਵਰੀ ਲਗਦੀ ਸੀ। ਸਾਧਾਰਨ ਜਿਹੇ ਕੱਪੜਿਆਂ 'ਚ ਸਾਧਾਰਨ ਜਿਹੀ। ਨਾ ਕੋਈ ਸੁਰਖੀ ਨਾ ਬਿੰਦੀ, ਨਾ ਬਾਹਾਂ 'ਚ ਖਾਸ ਵੰਗਾਂ। ਨਾ ਜ਼ੁਲਫਾਂ ਦਾ ਕੋਈ ਵੱਖਰਾ ਸਟਾਈਲ। ਉਹਦਾ ਕਣਕ ਵੰਨਾ ਜਿਹਾ ਰੰਗ। ਉਂਞ ਨੈਣ-ਨਕਸ਼ਾਂ ਦੀ ਤਿੱਖੀ। ਸਾਧਾਰਣਤਾ ਉਹਨੂੰ ਫੱਬਦੀ ਸੀ। ਉਸ ਵਰਗਾ ਹੀ ਉਸਦਾ ਨਾਂ ਸੀ ਮਮਤਾ।

ਥੋੜ੍ਹੇ ਦਿਨਾਂ 'ਚ ਮੈਨੂੰ ਉਹ ਆਪਣੀ ਕੋਈ ਖਾਸ ਜਾਪਣ ਲੱਗੀ। ਆਮ ਗੱਲਾਂ ਕਰਦੀ-ਕਰਦੀ ਉਹ ਮੇਰੇ ਨਾਲ ਦਿਲ ਦੀਆਂ ਡੂੰਘਾਈਆਂ 'ਚ ਉਤਰ ਜਾਂਦੀ। ਆਪਣੀਆਂ ਗੱਲਾਂ ਉਹ ਮੇਰੇ ਨਾਲ ਇੰਞ ਸਾਂਝੀਆਂ ਕਰਦੀ ਜਿਵੇਂ ਮੈਂ ਉਹਦੀ ਮਾਂ ਹੋਵਾਂ।...ਇਕ ਦਿਨ ਉਹ ਆਪੇ ਦੱਸਣ ਲੱਗੀ, "ਪਹਿਲਾਂ ਉਹ ਆਪਣੀ ਮਾਸੀ ਕੋਲ ਰਹਿੰਦੀ ਸੀ। ਮਾਸੜ ਦੀ ਮੋਬਾਇਲਾਂ ਦੀ ਦੁਕਾਨ ਹੈ। ਉਹਨਾਂ ਦਾ ਛੋਟਾ ਜਿਹਾ ਚਾਰ ਕੁ ਸਾਲ ਦਾ ਇਕ ਕਾਕਾ ਹੈ। ਛੇ ਕੁ ਮਹੀਨੇ ਮਾਸੀ ਦੇ ਘਰ ਵਧੀਆ ਨਿਕਲੇ। ਇਕ ਦਿਨ ਉਹ ਆਪਣੇ ਲਫੰਗੇ ਜਿਹੇ ਜੇਠ ਦੇ ਮੁੰਡੇ ਨਾਲ ਮੇਰੇ ਰਿਸ਼ਤੇ ਦੀ ਗੱਲ ਤੋਰ ਬੈਠੀ। ਸਿਫ਼ਤਾਂ ਗੱਲੀਂ-ਬਾਤੀਂ ਪਹਿਲਾਂ ਵੀ ਬਹੁਤ ਕਰਦੀ ਸੀ ਪਰ ਮੈਨੂੰ ਕੀ ਪਤਾ ਸੀ ਕਿ ਆਪਣੇ ਮਨ 'ਚ ਉਹ ਕੀ ਖਿਚੜੀ ਪਕਾ ਰਹੀ ਸੀ।...ਖ਼ੈਰ, ਮੈਂ ਹਾਂ ਹੂੰ ਕਰਕੇ ਗੱਲ ਟਾਲ ਦਿੱਤੀ ਕਿ ਮੇਰਾ ਅਜੇ ਵਿਆਹ ਕਰਵਾਉਣ ਦਾ ਕੋਈ ਮਨ ਨਹੀਂ। ਲੈ ਉਹ ਦਿਨ ਸੋ ਦਿਨ, ਉਸ ਤੋਂ ਬਾਅਦ ਮਾਸੀ ਦੇ ਹਾਵ ਭਾਵ ਹੀ ਬਦਲ ਗਏ। ਉਂਞ ਵੱਟੀ-ਵੱਟੀ ਰਹਿਣਾ ਤੇ ਡਰਾਮਾ ਕਰਨਾ ਆਪਣੇਪਨ ਦਾ। ਪਰ ਮੋਹਰੇ ਮੈਂ ਕਿਹੜਾ ਬੱਚੀ ਸੀ। ਦੂਜਾ, ਮੈਨੂੰ ਮਾਸੜ ਭਲਾ ਆਦਮੀ ਲਗਦਾ ਸੀ। ਪੁੱਤ-ਬੱਚਾ ਤੋਂ ਬਿਨਾਂ ਗੱਲ ਨਹੀਂ ਸੀ ਕਰਦਾ ਪਰ ਮਾਸੀ ਨਿਰੀ ਲੂੰਬੜੀ ਸੀ। ਇਕ ਦਿਨ ਮੈਨੂੰ ਕੁਦਰਤੀ ਮੌਕਾ ਮਿਲ ਗਿਆ। ਪਿੰਡ ਚਾਚਾ ਜੀ ਕੁਝ ਢਿੱਲੇ ਹੋ ਗਏ। ਚਾਚੀ ਦਾ ਸੁਨੇਹਾ ਮਿਲਣ 'ਤੇ ਮੈਂ ਵਾਪਸ ਪਿੰਡ ਗਈ। ਰਹਿੰਦੀ ਤਾਂ ਮੈਂ ਪਹਿਲਾਂ ਵੀ ਚਾਚੀ ਚਾਚੇ ਕੋਲ ਹੀ ਸੀ।" ਬਿਨਾਂ ਪੁੱਛਿਆਂ ਹੀ ਉਹਨੇ ਆਪਣੀ ਪਟਾਰੀ ਖੋਲ੍ਹ ਕੇ ਰੱਖ ਦਿੱਤੀ।

"ਓ ਅੱਛਾ!" ਮੇਰੇ ਮੂੰਹੋਂ ਨਿਕਲਿਆ ਤੇ ਮੈਂ ਚੁੱਪ ਹੋ ਗਿਆ।

"ਚਾਹ ਕੁ ਦਿਨ ਪਹਿਲਾਂ-ਪਹਿਲਾਂ ਔਖਾ ਲੱਗਿਆ, ਹੁਣ ਤਾਂ ਟਰੇਨ ਫੜਨੀ ਨਾਰਮਲ ਲੱਗਦੈ।"

"ਸ਼ੁਕਰ ਕਰ, ਟਰੇਨ ਤੇਰੇ ਪਿੰਡ ਕੋਲੋਂ ਲੰਘਦੀ ਆ; ਨਹੀਂ ਤਾਂ ਇਕ ਲੜਕੀ ਲਈ ਔਖਾ।...ਕਈ ਵਾਰ ਵੇਲੇ-ਕੁਵੇਲ਼ੇ ਰਾਤ-ਬਰਾਤੇ...।"

"ਹਾਂ-ਹਾਂ, ਬਹੁਤ ਫੈਦਾ।...ਖ਼ੈਰ ਨਾ ਵੀ ਐਂ ਹੋਵੇ ਤਾਂ ਕੋਈ ਨਾ ਕੋਈ ਹੀਲ਼ਾ ਬਣ ਜਾਂਦਾ ਹੁੰਦਾ।" ਉਹਨੇ ਕੁਝ ਕੁ ਮੁਸਕਰਾਉਂਦਿਆਂ ਨਿਗਾਹ ਮੇਰੇ ਵੱਲ ਸਰਸਰੀ ਜਿਹੀ ਘੁੰਮਾਈ ਅਤੇ ਫਿਰ ਖਿੜਕੀ ਰਾਹੀਂ ਬਾਹਰ ਨੂੰ ਵੇਖਣ ਲੱਗ ਪਈ।

"ਪਰ ਗੱਡੀਆਂ, ਬੱਸਾਂ 'ਚ ਹੋਰ ਮਡੀਰ੍ਹ ਬਗ਼ੈਰਾ...।"

"ਨੋ ਪਰਾਬਲਮ ਅੰਕਲ, ਮੈਂ ਸਿੱਝਣਾ ਜਾਣਦੀ ਆਂ।...ਤੁਸੀਂ ਆਪ ਠੀਕ ਹੋਣੇ ਚਾਹੀਦੇ ਉਂ। ਕਿਸੇ ਦੀ ਕੋਈ ਮਜਾਲ ਨਈਂ ਕੁਛ ਕਹਿ, ਕਰ ਜਾਏ।"

ਮੈਨੂੰ ਉਹਦੀ ਗੱਲ ਸੁਣ ਕੇ ਕਹਿਣ ਲਈ ਕੁਝ ਨਾ ਔੜਿਆ। ਇਕ ਦਿਨ ਤਾਂ ਕਮਾਲ ਹੋ ਗਈ। ਗੱਡੀਉਂ ਉਤਰ ਕੇ ਉਹ ਪਹਿਲਾਂ ਵਾਂਗ ਰੇਲਗੱਡੀ ਬਣੀ, ਨੱਕ ਦੀ ਸੇਧੇ ਭੀੜ ਨੂੰ ਚੀਰਦੀ 'ਛੂੰ' ਕਰਕੇ ਲੰਘ ਰਹੀ ਸੀ। ਇਕ ਪੈਂਤੀ ਕੁ ਸਾਲਾ ਮੁੰਡੇ ਨੇ ਪਿੱਛਾ ਕਰਦਿਆਂ ਭੀੜ ਤੋਂ

"ਹਾਂ ਹਾਂ, ਬਿਲਕੁਲ ਅੰਕਲ! ਬਾਹਰੋਂ ਤਾਂ ਉਹ ਹੰਸ ਜਾਪਦਾ ਸੀ ਪਰ ਸੀ ਉਹ ਕਾਂ ਤੋਂ ਵੀ ਕਮੀਨਾ।...ਮੇਰੀ ਇਸ ਬਰਦਾਸ਼ਤ ਸ਼ਕਤੀ ਕਰਕੇ ਉਹ ਉਂਝ ਮੇਰੇ ਤੋਂ ਬਹੁਤ ਖੁਸ਼ ਸੀ। ਕਹਿੰਦਾ ਮੈਨੂੰ ਤੇਰੇ ਵਰਗੀ ਕੁੜੀ ਦੀ ਲੋੜ ਆ। ਮੈਂਖਿਆ ਠੀਕ ਆ, ਠੀਕ ਆ।...ਫੇਰ ਮੈਂ ਉਹਦੀ ਬਰਦਾਸ਼ਤ ਸ਼ਕਤੀ ਪਰਖਣ ਲੱਗੀ।...ਇਕ ਹੋਰ ਜਣੇ ਨਾਲ ਮੇਰੀ ਉਂਝ ਦੋਸਤੀ ਸੀ। ਇਹਦੇ ਹੁੰਦਿਆਂ ਇਕ ਦਿਨ ਮੈਂ ਉਹਨੂੰ ਕਮਰੇ 'ਚ ਬੁਲਾ ਲਿਆ। ਉਹਨੂੰ ਦੇਖਦਿਆਂ ਹੀ ਇਹਦੇ ਪਸੀਨੇ ਛੁਟ ਗਏ ਅਤੇ ਮੇਰੇ ਵੱਲ ਨੂੰ ਘੂਰ ਵੱਟੀ ਗਈ। ਫੇਰ 'ਹੀਂ ਹੀਂ, ਹੀਂ ਹੀਂ' ਕਰਨ ਦਾ ਡਰਾਮਾ ਜਿਹਾ ਕਰੇ, 'ਆਉ-ਆਉ, ਮੋਸਟ ਵੈਲਕਮ'। ਉਸ ਦਿਨ ਤੋਂ ਬਾਅਦ ਮੇਰੇ ਨਾਲ ਬਾਹਰੋਂ ਬਾਹਰੋਂ ਖੁਸ਼ ਪਰ ਅੰਦਰੋਂ ਵੱਟਿਆ ਵੱਟਿਆ ਰਹਿਣ ਲੱਗਾ। ਫੇਰ ਤਾਂ ਕੁੜੀਆਂ, ਜ਼ਨਾਨੀਆਂ ਲਿਆਉਣੀਆਂ ਉਹਨੂੰ ਭੁੱਲ ਗਈਆਂ।...ਉਹ ਸਮਝ ਗਿਆ ਵਿਚਲੀ ਕਹਾਣੀ। ਫੇਰ ਮਾਫੀਆਂ ਮੰਗਣ ਦੇ ਡਰਾਮੇ ਕਰੇ, 'ਕਈ ਵਾਰ ਗ਼ਲਤੀ ਹੋ ਜਾਂਦੀ ਆ ਬੰਦੇ ਕੋਲੋਂ ਪਰ ਕਹਿੰਦੇ ਹੁੰਦੇ ਆ ਕਿ ਜੇ ਸਵੇਰ ਦਾ ਭੁੱਲਿਆ ਸ਼ਾਮ ਨੂੰ ਵਾਪਸ ਆ ਜਾਏ ਤਾਂ ਉਹਨੂੰ ਭੁੱਲਿਆ ਨਹੀਂ ਕਹਿੰਦੇ।' ਪਰ ਮੈਂ ਕਿਹਾ ਕਿ ਮੈਨੂੰ ਇਸ ਤਰ੍ਹਾਂ ਦਾ ਮੁੰਡਾ ਨਈਂ ਚਾਹੀਦਾ।...ਉਸ ਤੋਂ ਬਾਅਦ ਮੈਂ ਐਸਾ ਮੂੰਹ ਮੋੜਿਆ ਕਿ ਪਿੱਛੇ ਮੁੜ ਕੇ ਨਾ ਵੇਖਿਆ।"

"ਤੋਬਾ-ਤੋਬਾ! ਅਸੀਂ ਕਿਹੜੀ ਦੁਨੀਆਂ 'ਚ ਰਹਿੰਨੇ ਆਂ! ਸਾਨੂੰ ਪਤਾ ਈ ਕੁਝ ਨ੍ਹੀਂ ਭੌਂਦੂਆਂ ਨੂੰ।" ਮੇਰੇ ਕੋਲੋਂ ਆਪੇ ਆਪਣੇ ਕੰਨ ਫੜੇ ਗਏ, "ਪਰ ਤੂੰ ਉਹਨੂੰ ਕੀ ਸਬਕ ਸਿਖਾਇਆ?"

"ਬੱਸ ਅੰਕਲ! ਆਪਣੀ ਬਦਨਾਮੀ ਤੋਂ ਜਕਦੀ ਮੈਂ ਆਪਣਾ ਲਾਵਾ ਅੰਦਰੋ-ਅੰਦਰੀ ਪੀ ਗਈ। ਜੀਅ ਤਾਂ ਉਹਦੇ ਉਦੋਂ ਥੱਪੜ ਮਾਰਨ ਨੂੰ ਵੀ ਕੀਤਾ ਪਰ ਮੇਰੇ ਹੱਥ ਉੱਠਦੇ ਉੱਠਦੇ ਰਹਿ ਗਏ।" ਕੁੜੀ ਨੇ ਇਕ ਲੰਬਾ ਜਿਹਾ ਸਾਹ ਲੈਂਦਿਆਂ ਡੂੰਘਾ ਹਉਕਾ ਲਿਆ, ਜਿਹੜਾ ਉਹਦੇ ਅੰਦਰਲੇ ਲਾਵੇ ਨੂੰ ਬਿਆਨ ਕਰ ਰਿਹਾ ਸੀ।

ਉਂਝ ਕੁੜੀ ਨਿਧੜਕ ਸੀ। ਹੁੰਦੀ ਕਿਉਂ ਨਾ ਜਦ ਉਸ ਦਾ ਪਿਉ ਫੌਜੀ ਸੀ। ਘਾਟ-ਘਾਟ ਦਾ ਪਾਣੀ ਪੀਤਾ ਸੀ ਉਹਨੇ। ਮਾਂ ਪੁਲਿਸ ਵਾਲੇ ਦੀ ਧੀ ਸੀ। ਮਮਤਾ ਦੇ ਦੱਸਣ ਮੁਤਾਬਕ ਕਿ ਉਹਦੇ ਮੰਮੀ ਪਾਪਾ ਬਾਜ਼ਾਰ ਇਕੱਠੇ ਸ਼ੌਪਿੰਗ 'ਤੇ ਗਏ-ਗਏ ਅਤਿਵਾਦੀਆਂ ਦੀਆਂ ਗੋਲ਼ੀਆਂ ਦਾ ਸ਼ਿਕਾਰ ਹੋ ਗਏ। ਸ਼ਾਇਦ ਉਹਨਾਂ ਦੀ ਪਾਪਾ/ਮੰਮਾ ਨਾਲ ਕੋਈ ਰੰਜਿਸ਼ ਸੀ।

ਮੈਨੂੰ ਉਹਦੀਆਂ ਗੱਲਾਂ ਤੋਂ ਜਾਪਿਆ ਕਿ ਉਹ ਐਵੇਂ ਆਟੇ ਦੀ ਚਿੜੀ ਨਹੀਂ ਸੀ ਜਿਹਨੂੰ ਕੋਈ ਜਨੌਰ ਮੂੰਹ 'ਚ ਪਾ ਲਏ। ਉਹਨੂੰ ਜ਼ਿੰਦਗੀ ਦਾ ਉਮਰ ਤੋਂ ਵੱਧ ਤਜਰਬਾ ਜਾਪਦਾ ਸੀ। ਹੁਣ ਗੱਡੀ 'ਚ ਅਕਸਰ ਹੀ ਉਹ ਮਿਲ ਪੈਂਦੀ ਸੀ। ਬੜੀ ਸੋਚ ਸਮਝ ਕੇ ਗੱਲ ਕਰਦੀ ਸੀ। ਐਵੇਂ ਉਘੂ ਦੀਆਂ ਪਤਾਲ ਨਹੀਂ ਸੀ ਮਾਰਦੀ। ਜਿਹੜੀ ਗੱਲ ਉਹਦੇ ਮਨ 'ਚ ਹੁੰਦੀ, ਉਹ ਆਪ ਹੀ ਮੇਰੇ ਨਾਲ ਸਾਂਝੀ ਕਰਨ ਲਈ ਛੇੜ ਲੈਂਦੀ। ਅਜੇ ਮਸੀਂ ਦੋ ਕੁ ਮਹੀਨੇ ਹੋਏ ਸੀ ਉਹਨੂੰ ਗੱਡੀ ਆਉਂਦਿਆਂ। 'ਹਾ-ਹਾ, ਹੀ-ਹੀ ਕਰਨ ਵਾਲੇ ਹੁਣ ਉਹਨੂੰ ਖਾਸ ਚੀਜ਼ ਸਮਝਣ ਲੱਗੇ ਸਨ। ਕਈ ਵਾਰ ਉਹਨੂੰ ਸੀਟ ਦੇਣ ਖਾਤਰ ਉਹਨੂੰ ਦੇਖਦਿਆਂ ਹੀ ਸੀਟ 'ਤੇ ਬੈਠੇ ਇਕ ਪਾਸੇ ਨੂੰ ਸੁੰਗੜਨ ਲੱਗਦੇ ਅਤੇ ਉਹਦੇ ਬੈਠਣ ਲਈ ਖੁੱਲ੍ਹੀ-ਡੁੱਲ੍ਹੀ ਜਗ੍ਹਾ ਬਣਾ ਲੈਂਦੇ। ਉਹ ਮੁਸਕਰਾਉਂਦਿਆਂ-ਮੁਸਕਰਾਉਂਦਿਆਂ ਬੈਠਣ ਲੱਗੀ ਬਿਨਾਂ ਕੁਝ ਕਿਹਾਂ ਸਿਰ ਨਿਵਾ ਕੇ ਧੰਨਵਾਦ ਕਰਦੀ।ਜੇ ਕੋਈ ਮਨਚਲਾ ਕਿਤੇ ਹੋਰ ਕਿਸੇ ਕੁੜੀ ਜਨਾਨੀ ਨੂੰ ਟਿੱਚਰ ਕਰਦਾ ਤਾਂ ਉਹ ਉਸ ਵੱਲ ਦੇਖ ਕੇ ਪਹਿਲਾਂ ਘੂਰ ਜਿਹੀ ਵੱਟਦੀ। ਫਿਰ ਵੀ ਜੇ ਨਾ ਹਟਦਾ ਤਾਂ ਬੜੇ ਪਿਆਰ ਜਿਹੇ ਨਾਲ ਕਹਿੰਦੀ, "ਕੀ ਗੱਲ ਬਈ, ਘਰ ਭੈਣਾਂ-ਮਾਂਵਾਂ ਨਈਂ ਹੈਗੀਆਂ।...ਇਹ ਵੀ ਇਕ ਘਰ ਏ। ਇਹ ਸਭ ਪਰਿਵਾਰ ਦੇ ਮੈਂਬਰ ਨੇ।" ਉਹ ਆਲੇ-ਦੁਆਲੇ ਦੇਖ ਕੇ ਇਸ਼ਾਰੇ ਨਾਲ ਸਮਝਾਉਂਦੀ।



ਉਹ ਸੁਣ ਕੇ ਬੜੇ ਸੋਹਣੇ ਬੰਦੇ ਜਿਹੇ ਬਣ ਜਾਂਦੇ। ਜਿਹਨਾਂ ਵਿਚ ਕੁਝ ਕਸਰ ਰਹਿ ਜਾਂਦੀ, ਉਹ ਉੱਠ ਕੇ ਕਿਤੇ ਹੋਰ ਜਾ ਬਹਿੰਦੇ। ਇਕ ਦਿਨ ਜਦੋਂ ਉਹ ਮੇਰੇ ਨਾਲ ਆ ਕੇ ਸੀਟ 'ਤੇ ਬੈਠੀ ਤਾਂ ਇਕ ਮੁੰਡਾ ਨਾਲ ਦੇ ਸਾਥੀ ਦੇ ਕੰਨ ਵਿਚ ਘੁਸਰ-ਮੁਸਰ ਕਰਦਾ ਕੁੜੀ ਵੱਲ ਹੋਰ ਅੱਖ ਨਾਲ ਝਾਕਦਾ 'ਹੀਂ-ਹੀਂ, ਹੀਂ-ਹੀਂ' ਕਰੀ ਜਾਵੇ। ਕਦੇ ਮੋਬਾਇਲ 'ਤੇ ਇਸ਼ਕ ਮਿਜ਼ਾਜੀ ਜਿਹੇ ਗੀਤ ਲਾਉਣ ਲੱਗ ਪਵੇ। ਇਕ ਗੀਤ ਤਾਂ ਮੈਨੂੰ ਕੁਝ ਜ਼ਿਆਦਾ ਅਸ਼ਲੀਲ ਜਿਹਾ ਲੱਗਾ ਅਤੇ ਮੈਂ ਉਹਨੂੰ ਘੂਰ ਜਿਹੀ ਵੀ ਵੱਟੀ। ਨਾਲ ਵਾਲੇ ਨੇ ਵੀ ਉਹਦੇ ਕੋਹਣੀ ਮਾਰ ਕੇ ਉਹਨੂੰ ਸਮਝਾਉਣਾ ਚਾਹਿਆ ਪਰ ਢੀਠ ਬਣਿਆ ਉਹ ਕਿੱਥੇ ਬਾਜ ਆਵੇ।

"ਵੀਰ ਜੀ! ਮਾਵਾਂ, ਭੈਣਾਂ ਨੂੰ ਵੀ ਇੱਦਾਂ ਦੇ ਗੀਤ ਸੁਣਾ ਦਿਆ ਕਰੋ, ਖੁਸ਼ ਹੋ ਜਾਣਗੀਆਂ।" ਸਹਿਜੇ ਜਿਹੇ ਕਹਿੰਦਿਆਂ ਉਹ ਸੀਰੀਅਸ ਜਿਹੇ ਮੂਡ 'ਚ ਮੁਸਕਰਾਈ। ਉਹ ਤਾਂ ਸ਼ੁਕਰ ਹੋਇਆ, ਇੰਨੇ ਨੂੰ ਸਟੇਸ਼ਨ ਆ ਗਿਆ ਅਤੇ ਮੁੰਡੇ ਨੂੰ ਭੱਜਣ ਲਈ ਜਿਵੇਂ ਰਾਹ ਅਤੇ ਬਹਾਨਾ ਮਿਲ ਗਿਆ। ਉਸ ਦਿਨ ਤੋਂ ਬਾਅਦ ਮੈਂ ਨਹੀਂ ਮੁੜ ਕੇ ਉਹਨੂੰ ਕੁੜੀ ਵਾਲੇ ਡੱਬੇ 'ਚ ਚੜ੍ਹਦਿਆਂ ਵੇਖਿਆ। ਉਂਝ ਗੱਡੀ ਉਹ ਰੋਜ਼ ਜਾਂਦਾ ਸੀ। ਜਦੋਂ ਵੀ ਉਸ ਕੁੜੀ ਨੇ ਗੱਡੀ ਵਿਚ ਚੜ੍ਹਨਾ ਹੁੰਦਾ ਤਾਂ ਤਾਕੀ 'ਚ ਖੜ੍ਹੇ ਮੁੰਡੇ ਬੜੇ ਸੋਹਣੇ ਬੀਬੇ ਬਣੇ ਪਿੱਛੇ ਹਟ ਜਾਂਦੇ। ਜਿਸ ਡੱਬੇ 'ਚ ਉਹ ਚੜ੍ਹ ਜਾਂਦੀ ਸਮਝੋ ਜਿਵੇਂ ਮਾਸਟਰ ਕਲਾਸ ਵਿਚ ਆ ਗਿਆ ਹੋਵੇ। ਡੱਬੇ 'ਚ ਡਿਸਿਪਲਿਨ ਜਿਹੇ ਦਾ ਮਾਹੌਲ ਪਸਰ ਜਾਂਦਾ। ਪਰ ਫੇਰ ਵੀ ਕਲਾਸ 'ਚ ਕੁਝ ਸ਼ਰਾਰਤੀ ਬੱਚੇ ਵੀ ਹੁੰਦੇ ਹਨ। ਉਹਨਾਂ ਨੇ ਤਾਂ ਕੁੱਤੇ ਦੀ ਪੂਛ ਵਾਂਗ ਸਿੱਧੇ ਨਾ ਹੋਣ ਦੀ ਕਸਮ ਖਾਧੀ ਹੁੰਦੀ। ਕਈ ਵਾਰ ਤਾਕੀ 'ਚ ਖੜ੍ਹੇ ਠੁਰ-ਠੁਰ ਕਰਦੇ ਮੁੰਡਿਆਂ ਨੂੰ ਸੰਬੋਧਨ ਹੁੰਦੀ, "ਗੱਲ ਸੁਣੋ, ਮੇਰੇ ਵੀਰਿਉ! ਤੁਹਾਨੂੰ ਠੰਢ ਨਈਂ ਲੱਗਦੀ?...ਜੇ ਪੈਰ ਸਲਿੱਪ ਕਰ ਜਾਏ ਫੇਰ...।" ਅੱਧੇ ਕੁ ਤਾਂ ਉਸ ਵੇਲੇ ਸੀਟਾਂ 'ਤੇ ਜਾ ਬਹਿੰਦੇ। ਕੁਝ ਕੁ ਸਟੇਸ਼ਨ ਆਉਣ 'ਤੇ ਡੱਬਾ ਬਦਲ ਲੈਂਦੇ। ਪਰ ਇਕ ਅੱਧ ਢੀਠ ਬਣਿਆ ਪੈਰ ਜਮਾਈ ਖੜ੍ਹਾ ਰਹਿੰਦਾ ਜਿਵੇਂ ਇੰਝ ਪਰੇ ਹਟਣਾ ਉਹਦੀ ਹੇਠੀ ਹੋਵੇ। 'ਕੋਈ ਨਈਂ, ਕੋਈ ਨਈਂ, ਕੋਈ ਭਰਾ ਅੜਵ ਵੀ ਹੁੰਦਾ।' ਉਹ ਮਨ 'ਚ ਸੋਚਦੀ ਅਤੇ ਉਹਨੂੰ ਕੁਝ ਕਹਿੰਦੀ-ਕਹਿੰਦੀ ਰੁਕ ਜਾਂਦੀ। ਮੈਨੂੰ ਲਗਦਾ ਜਿਵੇਂ ਇਹ ਰੇਲ ਦਾ ਡੱਬਾ ਨਾ ਹੋ ਕੇ ਇਕ ਸਕੂਲ ਹੋਵੇ ਜੀਹਦੇ ਵਿਚ ਇਕ ਮਾਸਟਰਨੀ ਰੋਜ਼ ਆਉਂਦੀ, ਬੱਚਿਆਂ ਨੂੰ ਪੜ੍ਹਾ ਕੇ ਚਲੀ ਜਾਂਦੀ। ਉਹਦੇ ਸਾਹਮਣੇ ਬੈਠੇ ਸਾਰੇ ਮੁਸਾਫਰ ਮੈਨੂੰ ਬੱਚੇ ਹੀ ਜਾਪਦੇ।

ਮੈਂ ਹੋਰ ਦੇਖਿਆ, ਜੇ ਕੱਲ੍ਹ ਉਹਦੇ ਹੱਥ 'ਚ 'ਗ੍ਰਹਿਸ਼ੋਭਾ' ਸੀ ਤਾਂ ਹੋਰ ਦਿਨ ਕੋਈ ਨਾਵਲ ਜਾਂ ਕਹਾਣੀਆਂ ਦੀ ਕਿਤਾਬ ਸੀ। ਇਕ ਦਿਨ ਉਸ ਕੋਲ ਜਨਰਲ ਨਾਲਿਜ ਦੀ ਕਿਤਾਬ ਸੀ। ਕਿਸੇ ਹੋਰ ਦਿਨ ਫਿਲਾਸਫੀ, ਵਿਗਿਆਨ ਸੰਬੰਧੀ ਕੋਈ ਪੁਸਤਕ ਜਾਂ ਫਿਰ ਕੰਪਿਊਟਰ ਦੀ ਕਿਤਾਬ ਉਹਦੇ ਹੱਥਾਂ ਦਾ ਸ਼ਿੰਗਾਰ ਹੁੰਦੀ। ਉਹਦਾ ਅੰਕਲ ਹੁੰਦਾ ਹੋਇਆ ਵੀ ਮੈਂ ਮਨ ਹੀ ਮਨ ਆਪਣੇ ਆਪ ਨੂੰ ਉਹਦਾ ਚੇਲਾ ਮਹਿਸੂਸ ਕਰ ਰਿਹਾ ਸੀ। 'ਗੁਰੂ ਕੋਈ ਆਪਣੀ ਉਮਰ ਕਰਕੇ ਨਹੀਂ ਹੁੰਦਾ।' ਇਸ ਗੱਲ ਦੀ ਮੈਨੂੰ ਅੱਜ ਸਮਝ ਪਈ ਸੀ।

ਹੁਣ ਮੈਂ ਆਮ ਤੌਰ 'ਤੇ ਉਹਦੀਆਂ ਗੱਲਾਂ ਸੁਣਨ 'ਚ ਭਲਾਈ ਸਮਝਦਾ। ਆਪਣੀਆਂ ਸੁਣਾਉਣੀਆਂ ਨਿਆਣਪੁਣਾ ਜਿਹਾ ਲਗਦਾ। ਆਖਿਰ ਮੈਂ ਸੋਚ-ਸਮਝ ਕੇ ਇਸ ਸਿੱਟੇ 'ਤੇ ਪਹੁੰਚ ਗਿਆ ਸੀ ਕਿ ਜੋ ਇਹ ਕਰਦੀ, ਸੋਚਦੀ ਏ, ਠੀਕ ਹੀ ਹੋਏਗਾ। ਸਮਾਂ ਪਾ ਕੇ ਉਹਦੇ ਨਾਲ ਮੇਰੀ ਨੇੜਤਾ ਘਰ ਦੇ ਜੀਅ ਵਰਗੀ ਹੋ ਗਈ ਸੀ। ਇਕ ਦੋ ਪ੍ਰੋਗਰਾਮਾਂ 'ਤੇ ਮੈਂ ਉਹਦੇ ਘਰ ਵੀ ਜਾ ਆਇਆ ਸੀ ਅਤੇ ਉਹ ਕਈ ਵਾਰ ਮੇਰੇ ਘਰ ਆ ਗਈ ਸੀ। ਮੇਰੀ ਕੁੜੀ ਦੀ ਤਾਂ ਉਹ ਪੱਕੀ ਸਹੇਲੀ ਬਣ ਗਈ ਸੀ। ਮਮਤਾ ਦੇ ਚਾਚਾ-ਚਾਚੀ ਵੀ ਬਹੁਤ ਵਧੀਆ ਬੰਦੇ ਸਨ। ਉਹਨਾਂ ਦੇ ਦੋ ਲੜਕੇ ਸਨ। ਇਹਨੂੰ ਉਹ ਆਪਣੀ ਧੀ ਵਾਂਗ ਸਮਝਦੇ ਸੀ। ਚਾਚਾ-ਚਾਚੀ

ਏ।" ਕਿਸੇ ਨੇ ਗੱਲ ਮੁਕਾਈ।

"ਕੁੜੇ ਜ਼ਰਾ ਬੁੱਕਲ ਤੇ ਮਾਰ ਕੇ ਦੱਸ ਬਾਗ਼ ਦੀ।"

ਕਰਮੋਂ ਨੇ ਥੋੜ੍ਹਾ ਸ਼ਰਮਾਂਦੇ ਥੋੜ੍ਹਾ ਹੱਸਦੇ ਹੱਸਦੇ ਬੁੱਕਲ ਮਾਰੀ ਤੇ ਕਿਸੇ ਨੇ ਕਿਹਾ, "ਇੰਝੇ ਲਗਦੈ ਕਿ ਬਾਗ਼ ਦਾ ਸਾਰਾ ਹੁਸਨ ਕੁੜੀ ਦੇ ਮੁੱਖ ਤੋਂ ਉੱਘੜ ਆਇਆ ਏ।"

"ਭਈ ਮੈਨੂੰ ਤੇ ਜਾਪਦੈ ਕਿ ਸਾਡੀ ਕਰਮੋਂ ਦਾ ਹੁਸਨ ਬਾਗ਼ 'ਤੇ ਉਲੀਕਿਆ ਗਿਆ ਏ।" ਦੂਜੀ ਨੇ ਕਿਹਾ। ਤਦੇ ਵਿਹੜੇ ਦੇ ਬਨੇਰੇ 'ਤੇ ਇਕ ਚਿੜੀ ਆ ਕੇ ਬੈਠੀ ਤੇ ਫਰ ਫਰ ਕਰਦਿਆਂ ਕਿੰਨੀਆਂ ਹੀ ਚਿੜੀਆਂ ਨੇ ਬਨੇਰਿਆਂ 'ਤੇ ਬਹਿ ਕੇ ਚੂੰ ਚੂੰ ਦਾ ਰਾਗ ਅਲਾਪਿਆ, ਤਾਂ ਲੱਗਾ, ਜਿਵੇਂ ਕਰਮੋਂ ਦੇ ਘਰ ਦੀਆਂ ਕੰਧਾਂ, ਪੂਰਾ ਘਰ ਹੀ ਚਹਿਚਹਾਣ ਲੱਗ ਪਿਆ ਹੋਵੇ।

"ਵੇਖਿਓ ਨੀ! ਕਰਮੋਂ ਦੇ ਬਾਗ਼ ਦੀਆਂ ਚਿੜੀਆਂ, ਬਾਗ਼ 'ਚੋਂ ਨਿਕਲ ਕੇ ਬਨੇਰਿਆਂ 'ਤੇ ਜਾ ਬੈਠੀਆਂ ਨੇ।"

"ਨਹੀਂ! ਅਸਲੀ ਚਿੜੀਆਂ ਕਹਿੰਦੀਆਂ ਪਈਆਂ ਨੇ, ਕਿ ਕਰਮੋਂ ਸਾਨੂੰ ਵੀ ਆਪਣੇ ਬਾਗ਼ ਦੇ ਰੁੱਖਾਂ 'ਤੇ ਬੈਠਣ ਦੀ ਇਜਾਜ਼ਤ ਦੇਵੇ।

ਫੇਰ ਪਤਾ ਨਹੀਂ ਕੀ ਹੋਇਆ ਕਿ ਬਾਗ਼ ਦੀਆਂ ਚਿੜੀਆਂ ਅਤੇ ਉਹਦੇ ਘਰ ਦੇ ਵਿਹੜੇ 'ਚ ਬੈਠੀਆਂ ਕੁੜੀਆਂ ਉਠੀਆਂ, ਘੇਰੇ ਨੂੰ ਜ਼ਰਾ ਮੋਕਲਾ ਕੀਤਾ, ਤੇ ਕਿੱਕਲੀ ਪਾਉਂਦਿਆਂ 'ਉਸ ਮੌਕੇ' ਦੀ ਖੁਸ਼ੀ ਨੂੰ ਦੂਣਾ ਕਰ ਦਿੱਤਾ।

ਇਹ ਵੇਖ ਕੇ ਮੁੰਡੇ ਭਲਾ ਜਿਵੇਂ ਪਿੱਛੇ ਰਹਿ ਜਾਂਦੇ। ਉਹ ਵਿਹੜੇ ਦੇ ਹੀ ਦੂਸਰੀ ਗੁੱਠੇ ਭੰਗੜਾ ਪਾਉਣ ਲੱਗ ਪਏ।

ਗੱਲ ਕੀ! ਕਰਮੋਂ ਨੇ ਬਾਗ਼ ਕੀ ਬਣਾਇਆ, ਇਹਦੇ ਘਰ ਦੀ ਛੋਟੀ ਜਹੀ ਦੁਨੀਆਂ ਵਿਚ ਜ਼ਿੰਦਗੀ ਮੌਲ ਪਈ। ਖੁਸ਼ੀਆਂ ਦੀਆਂ ਕਲੀਆਂ ਮਹਿਕ ਉੱਠੀਆਂ। ਹਾਸਿਆਂ ਦੇ ਫੁੱਲ ਖਿੜ ਪਏ। ਘਰ ਦੇ ਵਿਹੜੇ ਦੇ ਪੈਰ ਥਿਰਕ ਪਏ। ਘਰ ਦੇ ਉੱਪਰ ਛੋਟਾ ਜਿਹਾ ਅਸਮਾਨ ਏਨੀ ਸਾਰੀ ਖੁਸ਼ੀ ਸੰਭਾਲਣ ਲਈ ਹਰ ਪਾਸੇ ਬਾਹਵਾਂ ਪਸਾਰਦਾ, ਏਨਾ ਵੱਡਾ ਹੋ ਗਿਆ ਕਿ ਸਾਰੀ ਧਰਤੀ 'ਤੇ ਛਾ ਗਿਆ।

ਕਹਾਣੀ ਦੇ ਏਸ ਮੋੜ 'ਤੇ ਆ ਕੇ ਮੈਨੂੰ ਇਕ ਮਿਥਕ ਕਹਾਣੀ ਯਾਦ ਆ ਗਈ ਏ।

ਕਹਿੰਦੇ ਨੇ ਸ੍ਰਿਸ਼ਟੀ ਦੀ ਰਚਨਾ ਕਰਦੇ ਹੋਏ ਰੱਬ ਨੇ ਆਪਣੀ ਨੁਹਾਰ ਨਾਲ ਮਿਲਦੇ ਜੁਲਦੇ ਬੰਦਿਆਂ ਦੇ ਬੁੱਤ ਬਣਾ ਕੇ ਰੱਖੇ, ਤਾਂ ਉਹਨਾਂ ਵੱਲ ਵੇਖ ਕੇ ਉਹ ਮਨ ਹੀ ਮਨ ਬੜਾ ਖੁਸ਼ ਹੋਇਆ। ਸਾਰੇ ਬੁੱਤ ਰੱਜ ਕੇ ਸੋਹਣੇ ਸਨ।

ਪਰ ਲਾਗੇ ਹੀ ਕਿਤੇ ਖਲੋਤੇ ਸ਼ੈਤਾਨ ਕੋਲੋਂ ਰੱਬ ਦੀ ਇਹ ਖੁਸ਼ੀ ਬਰਦਾਸ਼ਤ ਨ ਹੋਈ। ਉਹ ਮਨ ਹੀ ਮਨ ਕਰਿੱਝ ਰਿਹਾ ਸੀ।

ਤਦੇ ਰੱਬ ਨੇ ਬੁੱਤਾਂ ਵਿਚ ਜਾਨ ਪਾਉਣ ਲਈ, ਅੰਤਰ ਧਿਆਨ ਹੋ ਕੇ ਅੱਖਾਂ ਮੀਟੀਆਂ।

ਬਸ ਜੀ, ਸ਼ੈਤਾਨ ਨੇ ਮੌਕਾ ਤਾੜਿਆ ਤੇ ਕਿਸੇ ਬੁੱਤ ਦਾ ਮੂੰਹ ਕਾਲ਼ਾ ਕਰ ਦਿੱਤਾ, ਕਿਸੇ ਦਾ ਸਾਂਵਲਾ, ਕਿਸੇ ਦਾ ਕਣਕ ਵੰਨਾ। ਏਥੇ ਹੀ ਬਸ ਨਹੀਂ, ਉਹਨੇ ਇਕ ਬੁੱਤ ਦਾ ਨੱਕ ਫੀਨਾ ਕਰ ਦਿੱਤਾ। ਕਿਸੇ ਹੋਰ ਨੂੰ ਮੋਢੇ ਤੋਂ ਦਬਾ ਕੇ ਉਹਦਾ ਕੱਦ ਹੀ ਮਧਰਾ ਕਰ ਦਿੱਤਾ।

ਰੱਬ ਨੇ ਬੁੱਤਾਂ ਵਿਚ ਜਾਨ ਪਾ ਕੇ ਅੱਖਾਂ ਖੋਲ੍ਹੀਆਂ ਤਾਂ ਆਪਣੀ ਕਿਰਤ ਦੀ ਵਿਗੜੀ ਹੋਈ ਸੂਰਤ ਵੇਖ ਕੇ ਉਹ ਸਮਝ ਗਿਆ ਕਿ ਇਹ ਸ਼ੈਤਾਨ ਦਾ ਕਾਰਾ ਏ।

ਸ਼ੈਤਾਨ ਕੁਝ ਵਿੱਥ 'ਤੇ ਅਨਭੋਲ ਖਲੋਤਾ ਸੀ, ਜਿਵੇਂ ਉਹਨੂੰ ਪਤਾ ਹੀ ਨਾ ਹੋਵੇ ਕਿ ਕੀ ਹੋ ਗਿਐ?



ਰੱਬ ਨੇ ਉਹਨੂੰ ਵੇਖਦੇ ਈ ਸਰਾਪ ਦੇ ਦਿੱਤਾ। "ਜਾਹ! ਦੂਰ ਹੋ ਜਾ ਮੇਰੀਆਂ ਅੱਖਾਂ ਤੋਂ, ਮੁੜ ਕਿਸੇ ਨੂੰ ਦਿਖਾਈ ਨਾ ਦੇਈਂ।"

ਰੱਬ ਦਾ ਇਹ ਸਰਾਪ ਸ਼ੈਤਾਨ ਲਈ ਵਰਦਾਨ ਹੋ ਗਿਆ। ਤਦ ਤੋਂ ਉਹ ਆਪ ਤਾਂ ਕਿਸੇ ਨੂੰ ਦਿਖਾਈ ਨਹੀਂ ਦਿੰਦਾ। ਹਾਂ ਹਮਾ ਤੁਮਾ ਨੂੰ ਵਰਗਲਾ ਕੇ ਕੁਰਾਹੇ ਪਾ ਦੇਂਦਾ ਏ। ਕਰਤੂਤ ਸ਼ੈਤਾਨ ਦੀ ਹੁੰਦੀ ਏ। ਨਾਂਅ ਕਿਸੇ ਹੋਰ ਦਾ ਲੱਗ ਜਾਂਦਾ ਏ।

ਬਸ ਏਹੋ ਜਿਹਾ ਭਾਣਾ ਹੀ ਕਰਮੋਂ ਦੇ ਵਿਹੜੇ 'ਚ ਵਰਤ ਗਿਆ। ਇਕ ਕੁੜੀ ਦੇ ਮਨ ਵਿਚ ਆਇਆ ਕਿ ਕਰਮੋਂ ਵਰਗੀ ਕੁੜੀ ਮੇਰੀ ਭਾਬੀ ਬਣੇ ਤਾਂ ਬੜਾ ਚੰਗਾ ਹੋਵੇ। ਆਪਣੀ ਇੱਛਾ ਦੇ ਇਜ਼ਹਾਰ ਲਈ ਉਹਨੇ ਗਿੱਧੇ ਵਿਚ ਬੋਲੀ ਪਾਈ:

ਵੀਰ ਮੇਰਾ ਏ ਲਾੜਾ ਬਣਿਆ। ਬੱਝੀ ਪੱਗ ਉਨਾਭੀ<br>ਡੋਲੀ ਦੇ ਵਿਚ ਬੈਠ ਕੇ ਆਈ ਮੇਰੀ ਕਰਮੋ ਭਾਬੀ

ਭੈਣ ਦੀ ਇਹ ਬੋਲੀ ਸੁਣ ਕੇ ਉਹਦੇ ਭਰਾ ਦੇ ਦਿਲ ਵਿਚ ਤਾਂ ਪਤਾਸੇ ਘੁਲਣ ਲੱਗ ਪਏ, ਪਰ ਇਕ ਹੋਰ ਮੁੰਡਾ ਜਿਹੜਾ ਪਹਿਲਾਂ ਤੋਂ ਹੀ ਕਰਮੋਂ ਨਾਲ ਸੰਜੋਗ ਬਣਾਉਣ ਦੇ ਸੁਫਨੇ ਸੰਜੋਈ ਬੈਠਾ ਸੀ, ਉਹਦਾ ਮੂੰਹ ਕੌੜਾ ਕੌੜਾ ਹੋ ਗਿਆ। ਏਸ ਲਈ ਉਹਨੇ ਆਪਣਾ ਹੱਕ ਜਤਾਉਣ ਲਈ, ਭੰਗੜੇ ਵਿਚ ਬੋਲੀ ਪਾਈ:

ਬਨੇਰੇ ਉੱਤੇ ਚਿੜੀ ਏ ਬੈਠੀ, ਉਹ ਬੋਲਦੀ ਚੂੰ ਚੂੰ ਚੂੰ<br>ਕਰਮੋ ਨੂੰ ਤੇ ਅਸਾਂ ਵਿਆਹੁਣਾ, ਤੂੰ ਹਟ ਪਿੱਛੇ ਨੂੰ।

ਇਹ ਕਹਿੰਦੇ ਹੋਏ, ਉਹਨੇ ਬੋਲੀ ਪਾਉਣ ਵਾਲੀ ਕੁੜੀ ਦੇ ਭਰਾ ਨੂੰ ਪਿੜ 'ਚੋਂ ਪਿੱਛੇ ਹਟਣ ਦਾ ਇਸ਼ਾਰਾ ਕੀਤਾ।

ਫੇਰ ਕੀ ਸੀ। ਇਹ ਮੱਲ ਮਾਰਨ ਲਈ ਦੋਵਾਂ ਵਿਚ ਬੋਲੀਆਂ ਦੀ ਹੋੜ ਲੱਗ ਗਈ। ਕਦੇ ਮੁੰਡਾ ਬੋਲੀ ਪਾਵੇ ਕਦੇ ਕੁੜੀ।

ਵਿਹੜੇ ਵਿਚ ਬੈਠੇ ਸਾਰੇ ਲੋਕੀ ਬੋਲੀਆਂ ਦੀ ਇਸ ਹੋੜ ਦਾ ਮਜ਼ਾ ਲੈਣ ਲੱਗ ਪਏ। ਵੇਖੋ ਕੌਣ ਜਿੱਤਦੈ?

ਵਿਚਾਰੀ ਕਰਮੋਂ, ਕਦੇ ਸ਼ਰਮ ਦੇ ਮਾਰੇ, ਚੁੰਨੀ ਵਿਚ ਮੂੰਹ ਲੁਕਾਏ, ਤੇ ਕਦੇ ਦੂਜਿਆਂ ਨਾਲ ਰਲ ਕੇ ਨਿੰਮ੍ਹਾਂ ਨਿੰਮ੍ਹਾਂ ਹੱਸੇ।

ਇਸ ਮੌਕੇ 'ਤੇ ਮੈਨੂੰ ਇਕ ਹੋਰ ਹੋੜ ਦੀ ਗੱਲ ਚੇਤੇ ਆ ਗਈ ਏ, ਜੋ ਨਿੱਕੇ ਹੁੰਦਿਆਂ ਮੇਰੇ ਵੱਡੇ ਭਰਾ ਗੋਪਾਲ ਸਿੰਘ ਤੇ ਚਾਚੇ ਦੇ ਪੁੱਤ ਭਰਾ, ਗੁਰਬਚਨ ਸਿੰਘ ਦੇ ਦਰਮਿਆਨ ਅਕਸਰ ਹੋ ਜਾਂਦੀ ਸੀ।

ਆਪਣੇ ਵਿਹੜੇ ਵਿਚ ਥੱਲੇ ਬੈਠਾ ਮੇਰਾ ਭਰਾ ਕਹਿੰਦਾ, "ਓ ਬਚਨ। ਮੇਰੀ ਦਾਦੀ ਨੇ ਖੀਰ ਰਿੱਧੀ ਏ"

ਬਚਨ ਜਵਾਬ ਦਿੰਦਾ, "ਮੇਰੀ ਦਾਦੀ ਨੇ ਵੀ ਖੀਰ ਬਣਾਈ ਏ। ਵਿਚ ਸੌਗੀ ਵੀ ਪਾਈ ਏ।"

"ਮੇਰੀ ਦਾਦੀ ਨੇ ਕੜਾਹ ਬਣਾਇਆ ਏ"

"ਮੇਰੀ ਦਾਦੀ ਵੀ ਕੜਾਹ ਬਣਾਇਆ ਏ। ਬੜਾ ਸਵਾਦੀ ਏ।"

ਏਦਾਂ ਕਰਦੇ ਕਰਦੇ ਮੇਰਾ ਭਰਾ ਆਖਦਾ, "ਮੈਂ ਵਹੁਟੀ ਆਂਦੀ ਏ।"

ਬੱਚੋ ਵਹੁਟੀ ਦਾ ਨਾਂਅ ਪੁੱਛਦਾ ਤੇ ਕਹਿੰਦਾ, "ਕਿੱਥੇ ਐ?"

"ਹਵੇਲੀ 'ਚ ਬੱਧੀ ਏ।"

ਇਹ ਗੱਲ ਸੁਣ ਕੇ ਬਚਨ ਆਪਣੀ ਦਾਦੀ ਦੇ ਪਿੱਛੇ ਪੈ ਜਾਂਦਾ। ਮੈਂ ਵੀ ਵਹੁਟੀ

ਲਿਆਉਣੀ ਏ। ਕਿੱਲੇ ਬੰਨ੍ਹਣੀ ਏ।"

ਉਹਦੇ ਜ਼ਿੱਦੇ ਪੈਂਦਿਆਂ ਈ ਦੋਵਾਂ ਪਰਿਵਾਰਾਂ ਦੇ ਮੂੰਹਾਂ 'ਤੇ ਮੁਸਕਾਨਾਂ ਵਿਚ ਖਿੰਡ ਜਾਂਦੀਆਂ। ਘਰ ਦੀਆਂ ਸਾਰੀਆਂ ਕੰਧਾਂ ਹੱਸ ਹੱਸ ਪੈਂਦੀਆਂ।

ਏਨੀ ਸੋਹਣੀ ਸੀ ਉਹ ਹੋੜ।

ਪਰ ਇਹਨਾਂ ਮੁੰਡੇ ਕੁੜੀਆਂ ਦੀ ਹੋੜ ਹੌਲੀ ਹੌਲੀ ਮੈਲੀ ਹੁੰਦੀ ਗਈ।

ਇਹ ਮੈਲ ਕਿੱਦਾਂ ਦੀ ਸੀ? ਕਿਵੇਂ ਦੱਸਾਂ?

ਹਾਂ ਇਕ ਗੱਲ ਚੇਤੇ ਆ ਗਈ ਏ। ਏਦਾਂ ਦੀ।

ਨਿੱਕੇ ਹੁੰਦਿਆਂ ਗੁੱਲੀ ਡੰਡਾ ਖੇਡ ਰਹੇ ਸਾਂ। ਚਹੁੰ ਜਣਿਆਂ ਦੀ ਟੋਲੀ ਟੁੱਲ ਮਾਰ ਕੇ ਹਟੀ ਸੀ। ਬੁੱਚਣ ਵਾਲੀ ਟੋਲੀ ਆਪਣੀ ਵਾਰੀ ਲੈਣ ਈ ਵਾਲੀ ਸੀ ਕਿ ਨੰਗਾ ਤੜੰਗਾ ਫੈਜ਼ ਆ ਗਿਆ। ਆਖੇ। ਮੈਨੂੰ ਵੀ ਖਿਡਾਉ।

ਉਹਦਾ ਕੋਈ ਹਾਣੀ ਤਾਂ ਹੋਰ ਸੀ ਨਹੀਂ। ਉਹਨੂੰ ਕਿੱਦਾਂ ਸ਼ਾਮਲ ਕਰਦੇ? ਅਸਾਂ ਨਾਂਹ ਕਰ ਦਿੱਤੀ, ਤਾਂ ਉਹ ਅੜ ਕੇ ਖਲੋ ਗਿਆ। ਖੁੱਤੀ ਦੇ ਕੋਲ। ਅਖੇ ਮੈਂ ਜ਼ਰੂਰ ਖੇਡਾਂਗਾਂ।

"ਨਾ ਖੇਡਣੈ, ਨਾ ਖੇਡਣ ਦੇਣੈ।"

ਖੁੱਤੀ 'ਚ ਮੂਤ ਦੇਣੈ।

ਇਹ ਕਹਿੰਦੇ ਹੋਏ ਉਹਨੇ ਤਹਿਮਤ ਚੁੱਕ ਕੇ, ਖੁੱਤੀ ਨੂੰ ਪਲੀਤ ਕਰ ਦਿੱਤਾ।

ਇਹ ਕਹਿ ਲਉ ਕਿ ਸ਼ੈਤਾਨ ਫੈਜ਼ ਬਣ ਕੇ ਆਇਆ ਤੇ ਸਾਡੀ ਖੇਡ ਵਿਚੇ ਹੀ ਰਹਿ ਗਈ।

ਏਸੇ ਸ਼ੈਤਾਨ ਨੇ ਕਰਮੋਂ ਦੇ ਵਿਹੜੇ ਦੇ ਰੰਗ ਵਿਚ ਭੰਗ ਪਾ ਦਿੱਤਾ ਤਾਂ ਹਾਸੇ ਹਾਸੇ ਨਾਲ ਸ਼ੁਰੂ ਹੋਈ ਹੋੜ ਨੇ, ਉਹ ਰੂਪ ਧਾਰਿਆ ਕਿ ਨਾ ਖੇਡਣੈ, ਨ ਖੇਡਣ ਦੇਣੈਂ। ਭਾਵ ਜੇ ਕਰਮੋਂ ਮੈਨੂੰ ਨਹੀਂ ਮਿਲਦੀ ਤਾਂ ਫੇਰ ਹੋਰ ਕਿਸੇ ਨੂੰ ਵੀ ਕਾਹਨੂੰ ਮਿਲੇ।

ਸ਼ੈਤਾਨ ਨੇ ਐਸੀ ਚਾਲ ਚੱਲੀ ਕਿ ਕਿਸੇ ਦੀ ਸਮਝ 'ਚ ਹੀ ਨ ਆਇਆ ਕਿ ਕੀ ਹੋਇਆ ਏ। ਲੋਕਾਂ ਤਾਂ ਇਹ ਵੇਖਿਆ ਕਿ ਕਰਮੋਂ ਦਾ ਬਾਗ਼, ਤਪਦੇ ਤੰਦੂਰ ਵਿਚ ਡਿੱਗ ਪਿਆ ਤੇ ਨਾਲ ਹੀ ਗਿੱਧੇ ਤੇ ਭੰਗੜੇ। ਵਿਚ ਨੱਚਦੀ ਜ਼ਿੰਦਗੀ ਦੇ ਪੈਰ ਥਮ੍ਹ ਗਏ। ਉਹਦੇ ਚਿਹਰੇ 'ਤੇ ਮੁਦਰਨੀ ਛਾ ਗਈ।

"ਹਾਏ ਨੀ, ਤੱਤ ਪਲੱਤੇ ਨੇ ਇਹ ਕੀ ਕੀਤਾ ਏ?"

"ਕੁੜੀ ਦੀ ਉਮਰ ਭਰ ਦੀ ਕਮਾਈ ਸੜ ਕੇ ਸਵਾਹ ਹੋ ਗਈ।"

"ਬਾਗ਼ 'ਚ ਵਸਦੀ ਸਾਰੀ ਦੁਨੀਆਂ ਖਾਕ ਹੋ ਗਈ।

ਜਿੰਨੇ ਮੂੰਹ, ਉਨੀਆਂ ਗੱਲਾਂ।

ਜਿੰਨੇ ਹਾਵੇ, ਉਨੇ ਪਛਤਾਵੇ।

ਤਦੇ ਕਿਸੇ ਸਿਆਣੇ ਨੇ ਗੱਲ ਪਰਤਾਈ। ਆਪਣੇ ਆਪ 'ਚ ਗੁੰਮ ਕਰਮੋਂ ਨੂੰ ਦਿਲਾਸਾ ਦਿੱਤਾ।

"ਕੋਈ ਗੱਲ ਨਹੀਂ ਪੁੱਤ। ਤੇਰੇ ਹੱਥਾਂ ਵਿਚ ਜ਼ਿੰਦਗੀ ਨੂੰ ਸੰਵਾਰਨ ਦਾ ਹੁਨਰ ਏ। ਤੂੰ ਇਹਦੇ ਨਾਲੋਂ ਵੀ ਵੱਧ ਸੋਹਣਾ, ਕਈ ਗੁਣਾਂ ਚੰਗਾ ਬਾਗ਼ ਹੋਰ ਬਣਾ ਲਏਂਗੀ।

ਉਹ ਇਕ ਪਲ ਲਈ ਰੁਕਿਆ। ਤੇ ਫੇਰ ਬੋਲਿਆ, "ਆਪਣਾ ਆਪਣਾ ਹੱਕ ਜਤਾਣ ਲਈ ਦੁਨੀਆਂ ਦੇ ਲੋਕਾਂ ਵਿਚ ਜਿਹੜੀ ਹੋੜ ਲੱਗੀ ਹੋਈ ਏ, ਧਰਤੀ ਦੇ ਵਸਦੇ ਰਸਦੇ ਬਾਗ ਨੂੰ ਏਦਾਂ ਹੀ ਕਿਤੇ ਜੰਗ ਦੀ ਅੱਗ ਵਿਚ ਨ ਝੋਕ ਦੇਵੇ।

ਸੋਚਣ ਵਾਲੀ ਗੱਲ ਤਾਂ ਇਹ ਹੈ।

[A-402, Beta-I, Greater Noida, U.P.]



# ਸਾਂਝਾਂ ਪਿਆਰ ਦੀਆਂ

## ਬਲਦੇਵ ਸਿੰਘ ਲੰਡਨ

ਉਹ ਸ਼ਾਪਿੰਗ ਕਰਕੇ ਪਾਰਕ ਵਿਚ ਦੀ ਘਰ ਜਾ ਰਹੇ ਸਨ ਕਿ ਉਹਨਾਂ ਦਾ ਪੰਜ ਛੇ ਸਾਲ ਦਾ ਲੜਕਾ ਵਾਰ ਵਾਰ ਨੱਠ ਭੱਜ ਰਹੀਆਂ ਗਲਹਿਰੀਆਂ ਵੱਖ ਦੇਖ ਰਿਹਾ ਸੀ। ਦੇਖ ਹੀ ਨਹੀਂ ਸੀ ਰਿਹਾ ਬਲਕਿ ਉਹਨਾਂ ਮਗਰ ਦੌੜ ਕੇ, ਉਹਨਾਂ ਨੂੰ ਫੜਨ ਦੀ ਕੋਸ਼ਿਸ਼ ਵੀ ਕਰ ਰਿਹਾ ਸੀ। ਇਸ ਕਰਕੇ ਕਈ ਵਾਰ ਉਹ ਅੱਗੜ-ਪਿੱਛੜ ਹੋ ਜਾਂਦੇ। ਜਦ ਉਹ ਕਾਫੀ ਪਿੱਛੇ ਰਹਿ ਜਾਂਦਾ ਤਾਂ ਉਹਦਾ ਬਾਪੂ ਉਹਨੂੰ ਆਵਾਜ਼ ਮਾਰ ਕੇ ਕੋਲ ਆਉਣ ਲਈ ਕਹਿੰਦਾ। ਉਹ ਸਭ ਕੁਝ ਭੁੱਲ ਕੇ ਉਹਨਾਂ ਕੋਲ ਆ ਤਾਂ ਜਾਂਦਾ ਪਰ ਉਹਨਾਂ ਕੋਲ ਆ ਕੇ ਫਿਰ ਵੀ ਬੁੜ-ਬੁੜ ਕਰਦਾ ਰਹਿੰਦਾ, ਜਿਵੇਂ ਉਹ ਗਲਹਿਰੀਆਂ ਨਾਲ ਖੇਡਣਾ ਚਾਹੁੰਦਾ ਹੋਵੇ ਜਾਂ ਉਹਨਾਂ ਨੂੰ ਆਪਣੇ ਹੱਥਾਂ ਨਾਲ ਛੋਹਣਾ ਚਾਹੁੰਦਾ ਹੋਵੇ। ਉਹਨੂੰ ਸ਼ਾਇਦ ਕੁਦਰਤ ਦੇ ਇਹ ਜੀਵ ਬਹੁਤ ਹੀ ਖ਼ੂਬਸੂਰਤ ਤੇ ਅਜੀਬ ਜਾਪਦੇ ਸਨ।

ਉਹਦੀ ਮਾਂ, ਜਿਹਦੇ ਹੱਥਾਂ ਵਿਚ ਚੀਜ਼ਾਂ ਨਾਲ ਭਰੇ ਬੈਗ ਫੜੇ ਹੋਏ ਸਨ, ਦਬਾ-ਦਬ ਤੁਰੀ ਜਾ ਰਹੀ ਸੀ। ਸ਼ਾਇਦ ਬੈਗ ਭਾਰੀ ਸਨ ਉਸਨੂੰ ਘਰ ਪਹੁੰਚਣ ਦੀ ਕਾਹਲ ਸੀ, ਉਹ ਆਪਣੇ ਪੁੱਤਰ ਵੱਲ ਦੇਖ ਤਾਂ ਰਹੀ ਸੀ ਪਰ ਬਹੁਤਾ ਧਿਆਨ ਨਹੀਂ ਸੀ ਦੇ ਰਹੀ। ਜਾਂ ਉਹਨੂੰ ਇਹ ਯਕੀਨ ਸੀ ਕਿ ਮੁੰਡਾ ਆਪੇ ਅੱਕ ਕੇ ਉਹਨਾਂ ਕੋਲ ਆ ਜਾਏਗਾ, ਇਸ ਕਰਕੇ ਇਸ ਸਭ ਕੁਝ ਤੋਂ ਬੇਧਿਆਨ ਜਾਪਦੀ ਸੀ।

ਪਰ ਉਹਦਾ ਬਾਪ ਉਹਨੂੰ 'ਵਾਜਾਂ ਮਾਰਦਾ ਅੱਕ ਗਿਆ ਸੀ। ਇਸ ਕਰਕੇ ਉਹਨੇ ਉਹਨੂੰ ਅਚਵੀ 'ਚ ਕੁਝ ਕਿਹਾ ਤਾਂ ਉਹ ਇਕਦਮ ਰੋਣ ਲੱਗ ਪਿਆ। ਉਹਨੂੰ ਉੱਚੀ ਉੱਚੀ ਰੋਂਦਾ ਦੇਖ ਕੇ, ਉਹਦੀ ਮਾਂ ਤੁਰੀ ਜਾਂਦੀ ਰੁਕ ਗਈ। ਦੋਵੇਂ ਬੈਗ ਉਹਨੇ ਇਕ ਪਾਸੇ ਰੱਖ ਕੇ ਆਪਣੇ ਨਾਲ ਘੁੱਟ ਲਿਆ ਤੇ ਅੰਗਰੇਜ਼ੀ 'ਚ ਪੁੱਛਣ ਲੱਗੀ, "ਅੱਛਾ, ਹੁਣ ਦੱਸ ਤੂੰ ਕੀ ਚਾਹੁੰਦਾ ਏਂ?"

ਮੁੰਡੇ ਨੇ ਕਾਟੋਆਂ ਵੱਲ ਇਸ਼ਾਰਾ ਕਰਕੇ ਕਿਹਾ, "ਮੰਮੀ ਮੈਂ ਕਾਟੋ ਨੂੰ ਛੋਹਣਾ ਚਾਹੁੰਦਾ ਹਾਂ। ਮੈਨੂੰ ਇਹ ਬਹੁਤ ਸੋਹਣੀਆਂ ਜਾਪਦੀਆਂ ਹਨ ਤੇ ਮੈਂ ਇਹਨਾਂ ਨੂੰ ਛੋਹ ਕੇ ਇਹ ਜਾਨਣਾ ਚਾਹੁੰਦਾ ਹਾਂ ਕਿ ਕਿਹੋ ਜਿਹੀਆਂ ਹਨ।"

...ਤੇ ਕੁਝ ਦੇਰ ਰੁਕ ਕੇ ਫੇਰ ਕਹਿਣ ਲੱਗਾ, "ਮੈਂ ਕੁੱਤਿਆਂ, ਬਿੱਲਿਆਂ, ਘੋੜਿਆਂ, ਬੱਕਰੀਆਂ ਤੇ ਭੇਡਾਂ ਆਦਿ ਸਭ ਨੂੰ ਛੋਹ ਕੇ ਦੇਖਿਆ ਹੈ ਪਰ ਇਹਨਾਂ ਨੂੰ ਨਹੀਂ। ਮੈਂ ਬਸ ਇਕ ਵਾਰ ਇਹਨਾਂ ਨੂੰ ਛੋਹ ਕੇ ਦੇਖਣਾ ਚਾਹੁੰਦਾ ਹਾਂ...।"...ਤੇ ਉਹ ਲਾਗੇ ਹੀ ਨੱਠ ਭੱਜ ਰਹੀਆਂ ਗਲਹਿਰੀਆਂ ਨੂੰ ਨੀਝ ਲਾ ਕੇ ਦੇਖਣ ਲੱਗ ਪਿਆ।

ਕਿਉਂਕਿ ਮਾਂ ਪੁੱਤ ਹੁਣ ਬੈਠ ਕੇ ਗੱਲਾਂ ਕਰ ਰਹੇ ਸਨ, ਇਸ ਕਰਕੇ ਲੜਕੇ ਦਾ ਬਾਪ ਵੀ ਮਜਬੂਰ ਹੋ ਕੇ ਉਹਨਾਂ ਕੋਲ ਖੜ੍ਹਾ ਹੋ ਗਿਆ ਤੇ ਉਹਨੇ ਵੀ ਆਪਣੇ ਹੱਥਾਂ ਵਿਚ ਫੜੇ ਸ਼ਾਪਿੰਗ ਦੇ ਬੈਗ ਹੇਠਾਂ ਘਾਹ 'ਤੇ ਰੱਖ ਦਿੱਤੇ। ਹੁਣ ਉਹ ਵੀ ਕਾਫੀ ਸਹਿਜ ਹੋ ਗਿਆ ਸੀ, ਜਾਂ ਉਹਨੂੰ ਵੀ ਉਹਨਾਂ ਵੱਲ ਦੇਖ ਕੇ ਸ਼ਾਂਤ ਹੋਣਾ ਪਿਆ ਤੇ ਉਹ ਵੀ ਆਪਣੇ ਪੁੱਤਰ ਤੇ ਬੀਵੀ ਵੱਲ ਪਿਆਰ ਨਾਲ ਤੱਕ ਰਿਹਾ ਸੀ।

ਲੜਕੇ ਦੀ ਮਾਂ ਨੇ ਬੈਗ ਫੋਲ ਕੇ ਇਕ ਪੈਕਟ ਕੱਢਿਆ ਜਿਹਦੇ 'ਚ ਕਾਜੂ ਸਨ ਤੇ ਫੇਰ ਆਪਣੀ ਸੋਚੀ ਸਕੀਮ ਅਨੁਸਾਰ ਹੇਠਾਂ ਘਾਹ 'ਤੇ ਬੈਠ ਗਈ ਅਤੇ ਆਪਣੇ ਪੁੱਤਰ ਨੂੰ ਵੀ ਕੋਲ

ਬੈਠਾ ਲਿਆ ਅਤੇ ਅਰਬੀ 'ਚ ਕੁਝ ਕਿਹਾ, ਜਿਵੇਂ ਉਹ ਇਹ ਕਹਿ ਰਹੀ ਹੋਵੇ, "ਗਲਹਿਰੀਓ, ਮੇਰਾ ਪੁੱਤਰ ਤੁਹਾਨੂੰ ਬਹੁਤ ਪਿਆਰ ਕਰਦਾ ਹੈ। ਤੁਹਾਨੂੰ ਛੂਹੇ ਬਿਨਾਂ ਰਹਿ ਨਹੀਂ ਸਕਦਾ। ਇਸੇ ਕਰਕੇ ਉਹਨੇ ਆਪਣੇ ਬਾਪ ਕੋਲੋਂ ਝਿੜਕਾਂ ਵੀ ਖਾਧੀਆਂ ਹਨ। ਕੀ ਤੁਸੀਂ ਉਹਦੇ ਕੋਲ ਨਹੀਂ ਆ ਸਕਦੀਆਂ? ਉਹ ਤੁਹਾਡਾ ਦੁਸ਼ਮਣ ਨਹੀਂ, ਸਗੋਂ ਪ੍ਰੇਮੀ ਹੈ। ਮਿਹਰਬਾਨੀ ਕਰਕੇ ਇਕ ਵਾਰ ਸਾਡੇ ਕੋਲ ਆਓ ਤੇ ਸਾਡੇ ਪੁੱਤਰ ਨੂੰ ਬਸ ਇਕ ਵਾਰ ਛੋਹ ਲਵੋ, ਤਾਂ ਜੁ ਉਹਦੀ ਰੀਝ ਪੂਰੀ ਹੋ ਜਾਏ। ਪਿਆਰ ਦਾ ਮੁੱਲ ਕੋਈ ਨਹੀਂ, ਪਰ ਅਸੀਂ ਤੁਹਾਨੂੰ ਫਿਰ ਵੀ ਕੁਝ ਨਾ ਕੁਝ ਤਿਲ-ਫੁਲ ਜ਼ਰੂਰ ਦਿਆਂਗੇ...।" ...ਤੇ ਉਹਨੇ ਕੁਝ ਕਾਜੂ ਲਿਫਾਫੇ 'ਚੋਂ ਕੱਢ ਕੇ ਪਰ੍ਹਾਂ ਜ਼ਮੀਨ 'ਤੇ ਉਲਾਰ ਦਿੱਤੇ।

ਦੋ ਤਿੰਨ ਗਲਹਿਰੀਆਂ ਵੀ ਸ਼ਾਇਦ ਉਹਨਾਂ ਵੱਲ ਦੇਖ ਰਹੀਆਂ ਸਨ ਜਾਂ ਉਹਨਾਂ ਨੂੰ ਇਸ ਤਰ੍ਹਾਂ ਦਾ ਪਹਿਲਾਂ ਹੀ ਤਜਰਬਾ ਸੀ ਕਿ ਕਈ ਦਿਆਲੂ ਲੋਕ ਜਾਨਵਰਾਂ ਨੂੰ ਕੁਝ ਨਾ ਕੁਝ ਜ਼ਰੂਰ ਪਾ ਦਿੰਦੇ ਹਨ। ਉਹਨਾਂ ਏਧਰ ਉਧਰ ਦੇਖ ਕੇ ਕਾਜੂ ਇਕਦਮ ਚੁੱਕ ਲਏ। ਸ਼ਾਇਦ ਭੁੱਖੀਆਂ ਹੋਣ ਕਰਕੇ ਨਿਗਲ ਲਏ।

ਗਲਹਿਰੀਆਂ ਨੇ ਕਾਜੂ ਚੁੱਕ ਕੇ ਨਿਗਲ ਲਏ ਤਾਂ ਲੜਕੇ ਤੇ ਉਹਦੇ ਮਾਂ-ਬਾਪ ਨੂੰ ਵੀ ਚਾਅ ਜਿਹਾ ਚੜ੍ਹ ਗਿਆ ਕਿਉਂਕਿ ਉਹਨਾਂ ਨੂੰ ਵੀ ਇੰਨੇ ਕੁ ਕੰਮ 'ਚ ਸਫਲ ਹੋਣ ਲਈ ਲਗਪਗ ਘੰਟਾ ਹੋ ਗਿਆ ਸੀ। ਹੁਣ ਮਾਂ-ਪੁੱਤਰ ਦੇ ਨਾਲ, ਸਗੋਂ ਲੜਕੇ ਦਾ ਬਾਪ ਵੀ ਪੂਰੇ ਪਿਆਰ ਤੇ ਲਗਨ ਨਾਲ ਇਸ ਖੇਡ 'ਚ ਸ਼ਾਮਲ ਹੋ ਗਿਆ ਸੀ।

ਫੇਰ ਲੜਕੇ ਦੀ ਮਾਂ ਇਕ ਇਕ, ਦੋ ਦੋ ਕਰਕੇ ਕਾਜੂ ਤਾਂ ਸੁੱਟਦੀ ਰਹੀ, ਪਰ ਹਰ ਵਾਰ, ਵਿਚਲਾ ਫਾਸਲਾ ਘੱਟ ਕਰਦੀ ਗਈ। ਕਿਉਂਕਿ ਹੁਣ ਇਕ ਤਾਂ ਸਮਾਂ ਵੀ ਕਾਫੀ ਹੋ ਗਿਆ ਸੀ ਜਾਂ ਗਲਹਿਰੀਆਂ ਦਾ ਢਿੱਡ ਵੀ ਭਰ ਗਿਆ ਹੋਵੇ ਜਾਂ ਉਹਨਾਂ ਤਾੜ ਲਿਆ ਹੋਵੇ ਕਿ ਇ ਕਿਤੇ ਉਹਨਾਂ ਨੂੰ ਫੜਨ ਦਾ ਜਾਲ ਤਾਂ ਨਹੀਂ?...ਸੋ ਉਹਨਾਂ ਵਿਚੋਂ ਦੋ ਤਿੰਨ ਤਾਂ ਦੌੜ ਗਈਆਂ ਇਕੋ ਇਕ ਰਹਿ ਗਈ, ਜਿਹੜੀ ਸਮਝੋ ਉਹਨਾਂ ਦੇ ਕੋਲ ਆ ਗਈ।

ਉਹ ਕਾਟੋ ਉਹਨਾਂ ਵੱਲ ਕਿੰਨਾ ਚਿਰ ਦੇਖਦੀ ਰਹੀ ਤੇ ਫੇਰ ਜਿਵੇਂ ਉਹਨੂੰ ਇਹ ਪੂਰਾ ਵਿਸ਼ਵਾਸ ਹੋ ਗਿਆ ਕਿ ਇਹਨਾਂ ਲੋਕਾਂ ਨੂੰ ਕੋਈ ਲਾਲਚ ਨਹੀਂ। ਪਿਆਰ ਨਾਲ ਜਾਂ ਆਪਣੇ ਪੁੱਤਰ ਦੇ ਕਰਕੇ ਹੀ ਇਹ ਸਭ ਕੁਝ ਕਰ ਰਹੇ ਹਨ, ਨਹੀਂ ਤਾਂ ਕਦੋਂ ਦੇ ਚਲੇ ਗਏ ਹੁੰਦੇ। ਉਹ ਨਿਡਰ ਹੋ ਕੇ ਬੱਚੇ ਦੀ ਮਾਂ ਦੇ ਹੱਥ 'ਤੇ ਰੱਖੇ ਦੋ ਕਾਜੂ ਚੁੱਕ ਕੇ ਨਿਗਲ ਲਏ ਤੇ ਪਰ੍ਹਾਂ ਨਹੀਂ ਗਈ ਸਗੋਂ ਪਿਆਰ ਨਾਲ ਉਹਦੇ ਕੋਲ ਹੀ ਬੈਠ ਗਈ।

ਹੁਣ ਲੜਕੇ ਤੇ ਉਹਦੇ ਬਾਪ ਦਾ ਚਿਹਰਾ ਵੀ ਪਿਆਰ ਨਾਲ ਖਿੜਿਆ ਹੋਇਆ ਸੀ ਹੁਣ ਬੱਚੇ ਤੋਂ ਵੀ ਰਿਹਾ ਨਾ ਗਿਆ ਤੇ ਉਹਨੇ ਆਪਣੀ ਮਾਂ ਨੂੰ ਅੰਗਰੇਜ਼ੀ 'ਚ ਕਿਹਾ ਕਿ ਮੰਮੀ ਹੁ ਦੇਖਦੀ ਕੀ ਏਂ? ਇਹਨੂੰ ਛੂਹ! ਆਪਣੇ ਹੱਥ 'ਤੇ ਬੈਠਾ ਲੈ...ਤੇ ਸ਼ਾਇਦ ਉਹ ਆਪ ਹਾਲੀ ਵ ਕਾਹਲਾ ਵੀ ਸੀ ਤੇ ਡਰ ਵੀ ਰਿਹਾ ਸੀ ਕਿ ਕਿਤੇ ਉਹਦੇ ਹੱਥ 'ਤੇ ਦੰਦੀ ਨਾ ਵੱਢੇ।

ਉਹ ਸਾਰੇ ਕਦੀ ਅਰਬੀ 'ਚ ਤੇ ਕਦੀ ਅੰਗਰੇਜ਼ੀ 'ਚ ਗੱਲ ਕਰਦੇ ਸਨ, ਜਿ ਜਾਪਦਾ ਸੀ ਕਿ ਉਹ ਕਾਫੀ ਦੇਰ ਤੋਂ ਇੱਥੇ ਇੰਗਲੈਂਡ ਰਹਿ ਰਹੇ ਹੋਣ ਅਤੇ ਬੱਚਾ ਇੱਥੇ ਦ ਜੰਮਿਆ ਪਲਿਆ ਜਾਪਦਾ ਸੀ। ਸ਼ਾਇਦ ਇਸ ਲੜਕੇ ਦੇ ਵੱਡੇ ਭੈਣ ਭਰਾ ਵੀ ਹੋਣ ਤੇ ਇਹ ਸ ਤੋਂ ਛੋਟਾ ਹੋਵੇ।

ਹੁਣ ਲੜਕੇ ਦੀ ਮਾਂ ਨੇ ਵੀ ਬੜੇ ਪਿਆਰ ਨਾਲ ਅੰਗਰੇਜ਼ੀ 'ਚ ਕਿਹਾ, "ਸੁੰਦਰ



ਮਿੱਠੀ ਗਲਹਿਰੀ, ਤੂੰ ਸਾਡੇ ਪਰਿਵਾਰ ਦਾ ਹੀ ਇਕ ਜੀਵ ਏਂ, ਡਰ ਨਾ! ਅਸੀਂ ਸਾਰੇ ਤੈਨੂੰ ਪਿਆਰ ਕਰਦੇ ਹਾਂ। ਆ ਮੇਰੇ ਹੱਥ 'ਤੇ ਬੈਠ ਤੇ ਮੇਰੇ ਪਿਆਰ ਨੂੰ ਮਹਿਸੂਸ ਕਰ।...।.... ਤੇ ਉਹਨੇ ਆਪਣਾ ਖ਼ੂਬਸੂਰਤ ਗੋਰਾ ਗੁਦਗੁਦਾ ਹੱਥ ਉਹਦੇ ਮੋਹਰੇ ਕਰ ਦਿੱਤਾ।

ਕਾਟੋ ਨੇ ਇਕ ਪਲ ਜੱਕੋ ਤੱਕਾ ਕੀਤਾ ਤੇ ਫੇਰ ਇਕਦਮ ਟਪੂਸੀ ਮਾਰ ਕੇ ਉਹਦੇ ਹੱਥ 'ਤੇ ਬੈਠ ਕੇ ਉਹਦੇ ਚਿਹਰੇ ਵੱਲ ਤੱਕਣ ਲੱਗ ਪਈ। ਲੜਕੇ ਦੀ ਮਾਂ ਨੇ ਦੂਸਰੇ ਹੱਥ ਨਾਲ ਉਹਨੂੰ ਪਲੋਸਦਿਆਂ ਅਰਬੀ 'ਚ ਕੁਝ ਕਿਹਾ।

...ਤੇ ਫੇਰ ਆਪਣੇ ਪੁੱਤਰ ਨੂੰ ਅੱਖ ਨਾਲ ਇਸ਼ਾਰਾ ਕਰਕੇ ਅੰਗਰੇਜ਼ੀ 'ਚ ਕਹਿਣ ਲੱਗੀ, "ਹੁਣ ਦੇਖਦਾ ਕੀ ਏਂ? ਇਹਨੂੰ ਆਪਣੇ ਹੱਥ ਨਾਲ, ਆਪ ਛੋਹ! ਇਹ ਤਾਂ ਸੱਚ ਮੁੱਚ ਬਹੁਤ ਹੀ ਪਿਆਰੀ ਕਾਟੋ ਏ। ਇਸ ਵਰਗੀ ਨਿੱਘੀ ਤੇ ਸੁਹਿਰਦ ਕਾਟੋ ਮੈਂ ਵੀ ਇਕ ਵਾਰ, ਜਦ ਮੈਂ ਨਿੱਕੀ ਸੀ, ਤਾਂ ਤੱਕੀ ਸੀ। ਉਦੋਂ ਮੈਂ ਵੀ ਆਪਣੀ ਮਾਂ ਨਾਲ ਇਸੇ ਤਰ੍ਹਾਂ, ਤੇਰੇ ਵਾਂਗ ਜ਼ਿੱਦ ਕੀਤੀ ਸੀ ਤੇ ਉਹਨੇ ਵੀ ਮੇਰੀ ਰੀਝ ਪੂਰੀ ਕਰਨ ਲਈ, ਇਹੀ ਤਰੀਕਾ ਵਰਤਿਆ ਸੀ।...।"

ਹੁਣ ਲੜਕਾ ਵੀ ਆਪਣੀ ਮਾਂ ਦੇ ਹੱਥ 'ਤੇ ਬੈਠੀ ਕਾਟੋ ਨੂੰ ਛੋਹ ਰਿਹਾ ਸੀ। ਪਲੋਸ ਰਿਹਾ ਸੀ ਤੇ ਉਹਦਾ ਬਾਪ ਵੀ ਖਿੜਿਆ ਹੋਇਆ ਸੀ। ਵਿਚ ਵਿਚ ਉਹ ਵੀ ਉਸ ਕਾਟੋ ਨੂੰ ਛੋਹ ਰਿਹਾ ਸੀ। ਕਈ ਵਾਰ ਇਹ ਵੀ ਪਤਾ ਨਹੀਂ ਸੀ ਲਗਦਾ ਕਿ ਲੜਕਾ ਕੌਣ ਹੈ? ਮਾਂ ਕੌਣ ਹੈ? ਬਾਪ ਕੌਣ ਹੈ ਤੇ ਕਾਟੋ ਕੌਣ ਹੈ? ਉਹ ਸਾਰੇ ਬਸ ਇਕੋ ਰੂਪ ਸਨ। ਪਿਆਰ ਦਾ ਸੁੰਦਰ ਸਰੂਪ ਸਨ।

ਇਹ ਦ੍ਰਿਸ਼ ਇੰਨਾ ਅਦੁੱਤੀ ਤੇ ਪਿਆਰ ਭਰਿਆ ਸੀ ਕਿ ਸਾਰੇ ਆਉਂਦੇ ਜਾਂਦੇ ਲੋਕ ਉਹਨਾਂ ਵੱਲ ਦੇਖ ਰਹੇ ਸਨ। ਕਈ ਵਿਚ ਜਾਂਦੇ ਜਾਂਦੇ ਥੋੜ੍ਹੀ ਦੇਰ ਰੁਕ ਵੀ ਜਾਂਦੇ ਸਨ। ਫੇਰ ਅਚਾਨਕ ਲੜਕੇ ਦੀ ਮਾਂ ਨੇ ਕਾਟੋ ਨੂੰ ਹੇਠਾਂ ਘਾਹ 'ਤੇ ਰੱਖਦਿਆਂ ਕੁਝ ਅਰਬੀ 'ਚ ਕਿਹਾ, ਜਿਵੇਂ ਕਹਿ ਰਹੀ ਹੋਵੇ, "ਨਿੱਘੀਏ ਤੇ ਮਿੱਠੀਏ ਸਹੇਲੀਏ, ਅਸੀਂ ਤੇਰੇ ਤੋਂ ਕਦੀ ਵੀ ਵਿਛੜਨਾ ਨਹੀਂ ਚਾਹੁੰਦੇ। ਹਮੇਸ਼ਾ ਤੇਰੇ ਨਾਲ ਰਹਿਣਾ ਚਾਹੁੰਦੇ ਹਾਂ। ਪਰ ਅਸੀਂ ਤੈਨੂੰ ਆਪਣੇ ਘਰ ਲੈ ਜਾ ਕੇ ਕੈਦ ਨਹੀਂ ਕਰਨਾ ਚਾਹੁੰਦੇ। ਜਿਵੇਂ ਇਹ ਪਾਰਕ ਤੇਰਾ ਘਰ ਹੈ, ਸਾਡੀ ਵੀ ਆਪਣਾ ਇਕ ਘਰ ਹੈ। ਹੁਣ ਤੂੰ ਸਾਨੂੰ ਆਗਿਆ ਦੇਹ, ਅਸੀਂ ਘਰ ਜਾਈਏ ਤੇ ਤੂੰ ਵੀ ਰਾਜ਼ੀ ਖੁਸ਼ੀ ਰਹਿ! ਅਸੀਂ ਇਸ ਪਾਰਕ ਵਿਚ ਦੀ ਹੀ ਲੰਘਦੇ ਹਾਂ। ਹਮੇਸ਼ਾ ਤੈਨੂੰ ਯਾਦ ਰੱਖਾਂਗੇ ਤੇ ਆਉਂਦੇ ਜਾਂਦੇ ਹਮੇਸ਼ਾ ਤੈਨੂੰ ਕੁਝ ਨਾ ਕੁਝ ਦਿਆ ਕਰਾਂਗੇ। ਇਹ ਲੜਕਾ ਤੈਨੂੰ ਹਮੇਸ਼ਾ ਯਾਦ ਰੱਖੇਗਾ...।"...ਤੇ ਉਹ ਰੋਣ ਲੱਗ ਪਈ।

ਹੋ ਸਕਦਾ ਸੀ ਕਿ ਉਹਨੂੰ ਆਪਣਾ ਬਚਪਨ ਯਾਦ ਆ ਗਿਆ ਹੋਵੇ ਜਾਂ ਬਚਪਨ 'ਚ ਆਪਣੀ ਮਾਂ ਨਾਲ ਤੱਕੀ ਕਾਟੋ ਯਾਦ ਆ ਗਈ ਹੋਵੇ ਜਾਂ ਕਾਬਲ 'ਚ ਹੋ ਰਹੀ ਜੰਗ ਕਰਕੇ ਪਰੇਸ਼ਾਨ ਹੋ ਗਈ ਹੋਵੇ। ਪਰ ਦੋਵੇਂ ਪਿਉ ਪੁੱਤਰ ਨੇ ਉਹਨੂੰ ਚੁੱਪ ਕਰਾਉਂਦਿਆਂ ਆਪਣੇ ਨਾਲ ਘੁੱਟ ਲਿਆ।

...ਤੇ ਉਹ ਆਪਣਾ ਸਾਮਾਨ ਚੁੱਕ ਕੇ ਆਪਣੇ ਘਰ ਵੱਲ ਤੁਰ ਪਏ।...ਪਰ ਉਹ ਕਾਟੋ ਫਿਰ ਵੀ ਕਿੰਨਾ ਚਿਰ ਉਹਨਾਂ ਵੱਲ ਦੇਖਦੀ ਰਹੀ ਤੇ ਲੜਕਾ ਵਾਰ ਵਾਰ ਪਿਛਾਂਹ ਝਾਕਦਾ ਰਿਹਾ, ਜਦ ਤਕ ਕਿ ਉਹ ਪਾਰਕ 'ਚੋਂ ਬਾਹਰ ਨਹੀਂ ਨਿਕਲ ਗਏ।

**[240, Park Avenue, Southall, Middlesex, U.K, UB1 3AW]**

ਬਰਤਾਨਵੀ ਸਮਾਜ ਸਾਮਰਾਜੀ ਸਮਾਜ ਹੋਣਾ ਲੋੜੀਂਦਾ ਹੈ। ਕਿਪਲਿੰਗ ਅਮਰੀਕਾ ਨੂੰ ਸਾਮਰਾਜੀ ਮੁਲਕ ਬਣਨ 'ਤੇ ਮੁਬਾਰਕਬਾਦ ਦਿੰਦਾ ਹੈ। (ਵੇਖੋ ਸਪੇਨੀ-ਅਮਰੀਕੀ ਜੰਗ) ਉਹ ਸ਼ਵੇਤ ਮਨੁੱਖ ਦੀ ਭਾਰੀ ਜ਼ਿੰਮੇਵਾਰੀ (White man's Burden) ਦਾ ਅਲਮਬਰਦਾਰ ਹੈ (ਇਹ ਤਾਂ ਕੌਨਰੈਡ ਵੀ ਜਾਣਦਾ ਹੈ ਕਿ ਉੱਤਮਤਾ ਦੀ ਚੇਤਨਾ ਵਿਚ ਅਚਾਰਿਕ ਹੱਦਾਂ ਦੀ ਰੋਕ ਮਿਟ ਜਾਂਦੀ ਹੈ।)

ਅੰਦਰੋਂ ਅੰਦਰੀ ਬੁੱਧੀਮਾਨੀ ਖ਼ਿਆਲ ਸੀ ਕਿ ਰੋਮ ਸਾਮਰਾਜ...ਮਾਣਸ ਦੀ ਹੋਣੀ ਸੀ। ਹੁਣ ਬਰਤਾਨੀਆਂ ਨੇ Decline and Fall (of the Roman Empire) ਨੂੰ ਰੋਕਣਾ ਹੈ।

ਕਿਪਲਿੰਗ ਵਕ੍ਰ-ਪ੍ਰਮਾਨ (contrast) ਦਾ ਚਿੰਤਕ ਹੈ।ਮਾਣਸ ਅਤੇ ਪਸ਼ੂ, ਪੂਰਬ ਅਤੇ ਪੱਛਮ, ਅਰਾਜਕ ਸ਼ਕਤੀ ਅਤੇ ਅਮਨ ਚੈਨ; ਪ੍ਰਬੰਧ ਅਤੇ ਦੁਸ਼ਬੰਧ; ਪਿਆਰ-ਵਿਆ ਅਤੇ ਵੇਗ-ਲਿੰਗ; ਨਿੰਦਿਤ ਕਲਾ ਅਤੇ ਵਿਕ੍ਰਮ ਭਾਵ, ਜੋ ਡਰਾਮਾਈ ਮੌਕੇ ਵੀ ਘਾਤੀ ਸੰਗਰਾ 'ਚ ਨਹੀਂ ਮੁੱਕਦੇ। ਨਾਲੇ ਪਾਤਰ ਭੱਜ ਕੇ ਸੁਰਗ ਦੇ ਪੱਛਮ 'ਚ ਜਾ ਵੜਦੇ ਹਨ।

ਕਿਪਲਿੰਗ ਵਾਸਤਵਿਕ ਹੋਣ ਦਾ ਭੁਲੇਖਾ ਦਿੰਦਾ ਹੈ। ਤਫ਼ਰਕਾਤ 'ਚ ਕੋਈ ਬੁਰਾਈ ਨਹੀਂ। ਸ਼੍ਰੇਣੀਆਂ, ਨਸਲਾਂ, ਜਨਚਾਰੇ (community), ਦੇਸ਼ ਆਦਿ ਸਾਮਰਾਜ ਦੇ ਅੰਗ ਵਿਧਾਨ ਦੇ ਭਾਗ ਹੋ ਸਕਦੇ ਹਨ। ਰੱਬ ਨੇ ਸਭ ਨੂੰ ਭਿੰਨ ਬਣਾਇਆ ਹੈ ਜਿਸ ਕਰਕੇ Apartheid ਠੀਕ ਹੈ। ਕਿਪਲਿੰਗ ਹਰ ਕਿਸੇ ਦਾ ਦੋਸਤ ਹੈ ਜਿਹੜਾ ਸਾਮਰਾਜ ਦੇ ਹਿਤ 'ਚ ਖਲੋਂਦਾ ਹੈ। ਉਹ ਜ਼ੁਲੂ (Zulus),ਮਾਓਰੀ (Maoris) ਮਲਾਈ (Malays), ਪਠਾਣ, ਅਰਬ ਅਤੇ ਸੂਡਾਨੀਆਂ ਦੀ ਅੱਛੀ ਕਾਰ-ਕਰਦਗੀ 'ਤੇ ਖੁਸ਼ ਹੈ ਜੋ ਉਹਨਾਂ ਨੂੰ ਸ਼ਾਬਾਸ਼ ਦਿੰਦਾ ਹੈ।

ਅਮਰੀਕੀ ਲਿਖਾਰੀ Mark Twain ਅਨੁਸਾਰ ਕਿਪਲਿੰਗ ਭਾਵੇਂ ਕਿਸੇ ਮੁਲਕ ਦ ਸਰਬਰਾਹ ਨਹੀਂ ਸੀ ਪਰ ਉਹਦੇ ਮੂੰਹੋਂ ਨਿਕਲੀ ਗੱਲ ਝੱਟ ਹੀ ਸਾਰੀ ਦੁਨੀਆਂ 'ਚ ਸੁਣੀ ਜਾਂਦੀ ਹੈ। H.G. Wells ਅਨੁਸਾਰ ਕਿਪਲਿੰਗ 'ਰਾਸ਼ਟਰੀ ਚਿੰਨ੍ਹ' ਹੈ।

ਸੰਨ 1890 ਵਿਚ A Conference of Powers ਹੋਈ ਤਾਂ ਕਿਪਲਿੰ ਸੌਂਦਰਯ-ਪ੍ਰੇਮੀਆਂ aesthetes ਨੂੰ ਕਹਿੰਦਾ ਹੈ ਕਿ ਹੁਣ ਕਲਾ ਫ਼ੌਜੀ ਬਾਰਕਾਂ (barracks) ਵਿ ਜਾ ਵੜੀ ਹੈ। ਉਹਦੇ ਅਨੁਸਾਰ ਵਲਾਇਤ ਦਾ ਇੰਨਾ ਵੱਡਾ ਰਾਜ ਹੈ ਜਿੰਨਾ ਦੇਵਤਿਆਂ ਦਾ ਵੀ ਨਹੀਂ ਸੀ। ਇਸ ਕਰਕੇ ਸਾਮਰਾਜ ਦਾ ਬ੍ਰਹਮ-ਸੂਕਤ ਲਿਖਣ ਦੀ ਲੋੜ ਹੈ।

ਉਹਦੇ ਅਨੁਸਾਰ ਹਿੰਦੂਆਂ ਜਾਂ ਮੁਸਲਮਾਨਾਂ ਦੇ ਵਿਸ਼ੇ ਸਿਰਜਣਾ ਨਹੀਂ; ਭਾਰਤ ਇਸਤਰੀ ਬਦੀ ਦਾ ਤੱਤ ਹੈ। ਫੇਰ ਹਿੰਦੋਸਤਾਨ ਬਾਰੇ ਉਹਨੇ ਕੀ ਲਿਖ ਦੇਣਾ ਸੀ?

000

ਰਸਕਿਨ ਦੀ ਖੂਬੀ ਹੈ ਕਿ ਉਹ ਆਲੋਚਕਾਂ, ਲਿਖਾਰੀਆਂ ਦੀ ਦੁਰਗਤ ਕਰਦਾ ਹੈ ਪ ਕਿਰਤਾਂ ਦਾ ਲਿਹਾਜ਼ ਕਰ ਜਾਂਦਾ ਹੈ। ਪ੍ਰਤਿਗਮਨ (reaction) ਦੀਆਂ ਰਚਨਾਵਾਂ ਵਿਚ ਵੀ ਕਈ ਵਾਰ ਕੁਝ ਲੱਭਣ ਦਾ ਹੁੰਦਾ ਹੈ। ਇੰਝ ਕਿਪਲਿੰਗ ਵਿਚ ਆਤੰਕ ਅਤੇ ਖ਼ੌਫ਼ ਦਾ ਮਹੱਤਵਪੂਰ ਵਰਨਣ ਹੈ। ਹਿੰਦੋਸਤਾਨ ਵਿਚ ਅੰਗਰੇਜ਼ paranoia (ਪਾਰ-ਤ੍ਰਾਸ) ਦਾ ਪਾਤਰ ਸੀ ਪਾਰ-ਤਰਾਸ ਉਹ ਮਾਨਸਿਕ ਦਸ਼ਾ ਹੈ ਜਦੋਂ ਵਿਅਕਤੀ ਆਪਣੀਆਂ ਭਾਵੁਕ ਮੁਸ਼ਕਲਾਂ ਬਾਹਰੀ ਆਕਾਰ ਦਾ ਰੂਪ ਦੇ ਕੇ ਉਸੇ ਭੈ ਤੋਂ ਪੀੜਤ ਰਹਿੰਦਾ ਹੈ। ਹਿੰਦੋਸਤਾਨ ਵਿਚ ਅੰਗਰੇ ਆਟੇ ਵਿਚ ਲੂਣ ਬਰਾਬਰ ਵੀ ਨਹੀਂ ਸਨ। ਗ਼ਦਰ ਅਤੇ ਕਲਕੱਤੇ ਦਾ Black Hole ਸਥਾ ਸਮਾਰਕ ਸਨ। ਸੰਨ 1872 ਵਿਚ ਵਾਇਸਰਾਏ ਲਾਡਰ ਮੇਓ Mayo ਨੂੰ ਛੁਰਾ ਮਾਰ ਕੇ ਮਾ ਦਿੱਤਾ ਸੀ। ਕਿਪਲਿੰਗ ਦੇ ਹਿੰਦੋਸਤਾਨੀ ਪਾਤਰ ਅਕਸਰ ਕਰੂਪ, ਵ੍ਰਣ-ਅੰਕਿਤ ਹੁੰਦੇ ਹਨ ਹਾਕਿਮ ਨਸਲ ਦੇ ਤਸੀਹੇ ਜ਼ੁਲਮ ਦੇ ਬਿੰਬ ਨਜ਼ਰ ਆਉਂਦੇ ਹਨ, ਉਹ ਭੈਅ ਅਤੇ ਨਫ਼ਰਤ



ਮਖੌਟੇ ਪ੍ਰਤੀਤ ਹੁੰਦੇ ਹਨ। ਐਡਗਰ ਐਲਿਨ ਪੋ (Poe) ਦਾ ਅਮਰੀਕਾ ਵਿਚ ਪੂਰਵ-ਸਿਵਲ ਵਾਰ ਨਸਲ-ਪ੍ਰਸਤ ਸ਼ਵੇਤ ਮਾਨਸਿਕਤਾ ਦਾ ਹਿੰਸਕ ਪ੍ਰਤਿਬਿੰਬ ਖ਼ੌਫ਼ ਦਾ ਅਫ਼ਸਾਨਾ ਹੈ ਜਿਸਦੀ ਗ਼ਦਰ-ਉੱਤਰ ਅੰਗਰੇਜ਼ੀ ਮਨੋਵਿਗਿਆਨ ਨਾਲ ਸਾਂਝ ਹੈ। The Strange Ride ਕਹਾਣੀ ਵਿਚ ਕਿਪਲਿੰਗ ਨੇ ਪੋ ਦੀਆਂ ਖ਼ੌਫ਼ਨਾਕ ਜੁਗਤਾਂ ਦੀ ਦੋਹਰ ਪਾਈ ਸੀ।

ਕਿਪਲਿੰਗ ਹੈਰਾਨ ਹੈ ਕਿ ਹਿੰਦੋਸਤਾਨ 'ਚ ਅੰਗਰੇਜ਼ਾਂ ਦੀ ਅੰਗਰੇਜ਼ੀ ਪੁਰਾਣੀ ਵਜ਼ਾ' ਦੀ ਹੈ। ਉਹਨਾਂ ਦੀ ਭਾਖਾਂ ਦੇ ਘਾਟੇ Hobson Jobson (1886) ਡਿਕਸ਼ਨਰੀ 'ਚੋਂ ਆਏ ਲਗਦੇ ਹਨ ਕਿਉਂ ਜੋ ਇਹ ਮੰਗ-ਤੰਗ ਦੀ ਸ਼ਬਦਾਵਲੀ ਹੈ (ਇਹ ਅੰਗਰੇਜ਼ਾਂ ਦੀ ਸੀਮਤ ਵਸੋਂ ਅਤੇ ਉਹਨਾਂ ਦੇ ਸੀਮਤ ਸਮਾਜੀ ਵਿਹਾਰ ਦਾ ਨਤੀਜਾ ਹੈ) ਸਾਡੀ ਪ੍ਰਵਾਸੀ ਪੰਜਾਬੀ ਦਾ ਵੀ ਐਂਗਲੋ-ਇੰਡੀਅਨ ਅੰਗਰੇਜ਼ੀ ਵਾਲਾ ਹਾਲ ਹੋਣਾ ਹੈ ਜਿਹੜੀ ਸਾਡੇ ਵਿਚਾਰਨ ਦੀ ਗੱਲ ਹੈ।

ਕਿਪਲਿੰਗ ਦਾ ਰੇਲਵੇ ਦਾ ਜਾਤੀ-ਸੰਸਥਾ ਉੱਤੇ ਪੈ ਰਹੇ ਅਸਰ ਦਾ ਰੌਚਕ ਨਿਰੀਖਣ ਹੈ ਜੋ ਇਹ ਜਾਤ ਦੀ ਪੁੱਛ-ਗਿੱਛ ਦਾ ਮੌਕਾ ਹੀ ਨਹੀਂ ਦਿੰਦੀ।

000

ਕਿਪਲਿੰਗ ਅਨੁਸਾਰ ਅਸ਼ਵੇਤ ਮਹਾਦੀਪ (black continents) ਵਿਚ ਆਦਿਵਾਸੀ ਗਣ ਅੰਗਰੇਜ਼ੀ ਹਕੂਮਤ ਨੂੰ ਉਹਦੀ ਰਹਿਮਦਿਲੀ ਅਤੇ ਇਨਸਾਫ਼-ਪਸੰਦੀ ਕਾਰਨ ਜੀਅ ਆਇਆਂ ਕਹਿੰਦੇ ਸੀ। ਅਤੇ ਉਹਨਾਂ ਨੂੰ White man's Burden ਦਾ ਭਾਰ ਚੁੱਕਣ ਕਰਕੇ ਆਪ ਹੀ ਸੋਨੇ ਦੀ ਪੇਸ਼ਕਸ਼ ਕਰਦੇ ਸਨ। ਅੰਗਰੇਜ਼ੀ ਸਾਮਰਾਜ ਦਾ ਦਾਅਵਾ, ਪ੍ਰਚਾਰ ਅਤੇ ਬੌਧਿਕ ਦਲੀਲ ਰਹੀ ਹੈ ਕਿ ਸਾਡਾ ਸਾਮਰਾਜ ਨਰਮ ਮਜ਼ਾਜ ਹੈ ਅਤੇ ਦੂਸਰਿਆਂ ਦੇ ਸਾਮਰਾਜ ਕਰੂਰ ਸਨ, ਅਤੇ ਹਨ।

ਪ੍ਰਤਿਗਮਨ ਨੇ John Stuart Mill (1806-73) ਦੀ ਲਾਭ-ਪਰ (utilitarian) ਦਲੀਲ-ਜ਼ਿਆਦਾ ਤੋਂ ਜ਼ਿਆਦਾ ਵਿਅਕਤੀਆਂ ਲਈ ਜ਼ਿਆਦਾ ਤੋਂ ਜ਼ਿਆਦਾ ਖੁਸ਼ੀ - The gretest happiness of the greatest number- ਨੂੰ ਨਯਾਯ ਦੇ ਆਧਾਰ 'ਤੇ ਗ਼ਲਤ ਠਹਿਰਾਇਆ ਸੀ। ਖ਼ੁਸ਼ੀ ਸੰਚਨੀ (additive) ਨਹੀਂ, ਨਾ ਮੈਂ ਆਪਣੀਆਂ ਖੁਸ਼ੀਆਂ ਦਾ ਜੋੜ ਕਰ ਸਕਦਾ ਹਾਂ; ਨਾ ਜਨਤਕ ਖੁਸ਼ੀ ਨੂੰ ਜਮ੍ਹਾਂ ਕੀਤਾ ਜਾ ਸਕਦਾ ਹੈ। ਚਲੋ, ਦਲੀਲ ਦੀ ਗੱਲ ਨਾ ਸਹੀ, ਅਨੁਭਵ ਦੀ ਰਹੀ।

ਦਿਲਚਸਪ ਗੱਲ ਹੈ ਕਿ ਪ੍ਰਤਿਗਮਨ ਨੇ ਇਹੀ ਦਲੀਲ ਸਾਮਰਾਜ 'ਤੇ ਲਾਗੂ ਨਹੀਂ ਕੀਤੀ। ਦਮਨ, ਜ਼ੁਲਮ, ਸ਼ੋਸ਼ਣ, ਜਨ-ਘਾਤ ਦੇ ਤੱਥ ਸੰਚਨੀ ਨਹੀਂ; ਇਸ ਕਰਕੇ 'ਨਰਮ ਸਾਮਰਾਜ' ਦਾ ਪ੍ਰਸ਼ਬਦ (terminology) ਨਿਰਾਰਥਕ ਹੈ। ਮਹਿਮੂਦ ਗ਼ਜ਼ਨੀ ਨੇ ਹਿੰਦੋਸਤਾਨ 'ਤੇ ਅਠਾਰਾਂ ਹਮਲੇ ਕੀਤ। ਜੇ ਉਹ ਨੌਂ ਹਮਲੇ ਕਰਦਾ ਤਾਂ ਕੀ ਉਹਨੇ 'ਨਰਮ ਹਮਲਾਵਰ' ਹੋਣਾ ਸੀ?

000

ਕੌਨਰੈਡ ਦਾ ਪੋਲਿਸ਼ (Poland ਦਾ ਵਿਸ਼ੇਸ਼ਣ) ਨਾਉਂ ਕੋਰਜ਼ੀਨੀਓਵਸਕੀ (Korzeniowski) ਸੀ। ਉਹ 1857 ਵਿਚ ਪੈਦਾ ਹੋਇਆ; ਉਦੋਂ ਪੋਲੈਂਡ ਰੂਸ ਦੇ ਅਧੀਨ ਸੀ। ਉਹਦਾ ਪਿਤਾ ਜ਼ਿਮੀਂਦਾਰ, ਕਵੀ ਅਤੇ ਸ਼ੇਕਸਪੀਅਰ ਦਾ ਅਨੁਵਾਦਕ ਸੀ ਜਿਹੜਾ ਰਾਸ਼ਟਰੀ ਸੁਤੰਤਰਤਾ ਲਈ ਸੰਗਰਾਮ ਕਰਦਾ ਸੀ। ਇਹੀ ਤੱਥ ਕੌਨਰੈਡ ਦੇ ਜੀਵਨ ਅਤੇ ਉਹਦੀ ਰਚਨਾਤਮਕ ਵਡਿਆਈ ਦੀ ਨੀਂਹ ਹੈ। ਆਪਣੇ ਦੇਸ਼ ਦੀ ਆਜ਼ਾਦੀ ਦਾ ਸ਼ੈਦਾਈ ਕਾਂਗੋ-ਵਾਸੀਆਂ, ਮੈਕਸੀਕਨਾਂ ਅਤੇ ਮਲਾਇਆ ਦੇ ਲੋਕਾਂ ਦਾ ਹਿਤੈਸ਼ੀ ਸੀ। ਇਸੇ ਕਰਕੇ

ਅੰਗਰੇਜ਼ਾਂ ਦੀ ਦੱਖਣੀ ਅਫ਼ਰੀਕਾ ਵਿਚ ਬੋਅਰਜ਼ (Boers-ਹਾਲੈਂਡ ਮੂਲ ਦੇ ਵਾਸੀ) ਨਾਲ ਅਤੇ ਅਮਰੀਕਾ ਦੀ ਕਿਊਬਾ ਖਿਲਾਫ਼ ਜੰਗ ਦਾ ਵਿਰੋਧ ਕਰਦਾ ਸੀ।

ਛੋਟੀ ਉਮਰੇ ਯਤੀਮ ਹੋ ਗਿਆ ਤਾਂ ਜਨੀਵਾ, ਪੈਰਿਸ, ਜਬਰਾਲਟਰ, ਆਜ਼ੋਰਜ਼ (Azores), Cape of Good Hope (ਦੱਖਣੀ ਅਫ਼ਰੀਕਾ) ਅਤੇ ਸਿੰਘਾਪੁਰ ਭਟਕਣਾ ਪਿਆ। ਹੋਮਰ (Homer) ਦੀ ਦੂਸਰੀ ਐਪਿਕ (epic) ਔਡਿਸੀ (Odyssey) ਵਿਚ ਨਾਇਕ ਬਾਰਾਂ ਸਾਲ ਆਪਣੇ ਦੇਸ ਨੂੰ ਪਰਤਣ ਦੀ ਕੋਸ਼ਿਸ਼ 'ਚ ਭਟਕਦਾ ਰਿਹਾ। ਕੌਨਰੈਡ ਆਧੁਨਿਕ ਯੁਗ ਦਾ ਉਡੀਸੱਸ ਹੈ।

ਕੌਨਰੈਡ ਬਾਦਬਾਨੀ ਜਹਾਜ਼ ਦਾ ਆਖਰੀ ਮੱਲਾਹ ਸੀ। ਜਿਸ ਨੂੰ ਭਾਫ-ਚਲਤ ਜਹਾਜ਼ (steamship) ਨਾਲ ਕੋਈ ਲਗਾਉ ਨਹੀਂ ਹੈ। ਉਹ British Merchant Marine 'ਚ ਭਰਤੀ ਹੋਇਆ। Master Marineer's Certificate ਪ੍ਰਾਪਤ ਕਰ ਲਿਆ ਸੀ। ਪੇਸ਼ੇ ਦੀ ਵੀ ਕਸ਼ਿਸ਼ ਹੁੰਦੀ ਹੈ। ਕੌਰਿਡ ਅੰਗਰੇਜ਼ੀ ਸਾਗਰ-ਪਤੀ Nelson ਨੂੰ ਰੱਬ ਸਮਾਨ ਮੰਨਦਾ ਸੀ। ਉਹਦੇ ਲਈ ਬਰਤਾਨਵੀ ਸਾਮਰਾਜ ਪਰਿਵਰਤਨ ਦੇ ਸਮੁੰਦਰ ਵਿਚ ਸਥਿਰਤਾ ਦਾ ਮੰਦਰ ਹੈ। ਇਸੇ ਦੁਫਾੜਤਾ ਕਾਰਨ ਉਹਦੀਆਂ ਕਿਰਤਾਂ ਦਾ ਸਾਵਾਂ ਪੱਧਰ ਨਹੀਂ।

ਕੌਨਰੈਡ ਅਨੁਸਾਰ ਸਮਾਜ ਦਾ ਆਧਾਰ ਟੱਕਰ ਹੈ, ਝਗੜੇ ਅਤੇ ਹਿੰਸਾ ਦੀ ਭਰਮਾਰ ਰਹਿੰਦੀ ਹੈ। ਵਿਸਫੋਟ ਹੀ ਦੇਰ-ਪਾ ਰਹਿਣ ਵਾਲੀ ਚੀਜ਼ ਹੈ ਜਿਹਦੇ ਮਗਰੋਂ ਅਫ਼ਰਾ-ਤਫ਼ਰੀ, ਯਾਦਾਂ, ਪਰ ਗਤੀ ਲਈ ਰਾਹ ਖੁੱਲ੍ਹ ਜਾਂਦਾ ਹੈ। ਉਹਦੇ ਅਨੁਸਾਰ ਤੀਸਰਾ ਜਗਤ ਹੀ ਮਾਨਵਤਾ ਦੇ ਘਰ ਹੈ ਜਿਸ ਕਾਰਨ ਅੰਤਰ-ਰਾਸ਼ਟਰੀ ਸਾਹਿਤਕ ਸੰਬੰਧ ਲਿਖਾਰੀ ਨੂੰ ਜਗਤ-ਨਾਗਰਿਕ ਬਣਾ ਦਿੰਦੇ ਹਨ।

ਕੌਨਰੈਡ ਇਤਿਹਾਸ-ਪ੍ਰੇਰਤ ਜਾਦੂਗਰ ਹੈ ਜਿਹੜਾ ਅੰਤਰ ਦੀ ਗਹਿਰਾਈ 'ਚੋਂ ਦੁਨੀਆਂ ਸਿਰਜ ਦਿੰਦਾ ਹੈ ਜੋ ਅਖ਼ਲਾਕੀ ਦਰਯਾਫ਼ਤ (moral discovery) ਹੋ ਜਾਂਦੀ ਹੈ। ਤੁਹਾਡੀ ਖੁਸ਼ਹਾਲੀ ਪਿੱਛੇ ਕਿਸੇ ਦੀ ਬਦਹਾਲੀ ਖਲੋਤੀ ਹੈ, ਤੁਹਾਡੇ ਜੀਵਨ ਪਿੱਛੇ ਕਿਸੇ ਦੀ ਮੌਤ, ਪਰ ਤੁਹਾਡੀ ਕਿਸਮਤ ਕਰੋੜਾਂ ਅਸ਼ਵੇਤ ਮਰਦ ਔਰਤਾਂ ਨਾਲ ਜੁੜੀ ਹੋਈ ਹੈ ਜਿਹਨਾਂ ਦੀ ਹੋਂਦ ਤੋਂ ਤੁਸੀਂ ਮੁਨਕਰ ਰਹੇ।

ਇੰਗਲੈਂਡ ਆਧੁਨਿਕ ਰੋਮ (Rome) ਹੈ; ਰੋਮ ਜਿੱਤਾਂ ਦੇ ਆਸਰੇ ਜੀਂਦਾ ਸੀ, ਵਲਾਇਤ ਉਦਯੋਗ ਨਾਲ। ਉਪਨਿਵੇਸ਼ਕ (colonist) ਅਫ਼ਰੀਕਾ 'ਚ ਜਾ ਕੇ ਅਧਿਵਾਸ (exile), ਬੀਮਾਰੀ, ਮੌਤ ਅਨੁਭਵ ਕਰਦੇ ਹਨ ਜਿਵੇਂ ਰੋਮਨ ਉਪਨਿਵੇਸ਼ਕ ਵਲਾਇਤ 'ਚ ਕਰਦੇ ਸੀ।

ਕੌਨਰੈਡ ਵਾਂਗ ਇਹਦੇ ਪਾਤਰ ਵੀ ਸੰਗਰਾਮ ਮਚਾਉਂਦੇ, ਸ਼ਿਕਾਰ ਕਰਦੇ ਆਪ ਸ਼ਿਕਾਰ ਹੋ ਜਾਂਦੇ ਹਨ। ਧੋਖਾ ਕਰਨ ਵਾਲੇ ਧੋਖਾ ਖਾ ਜਾਂਦੇ ਹਨ, ਬਿਲਕੁਲ ਏਕਾਂਕੀ ਪਰ ਪੂਰਨ ਲਗਨ-ਰੂਪੀ, ਇਤਿਹਾਸ ਸਿਰਜਦੇ ਇਹਦੇ ਹੱਥੋਂ ਤਬਾਹ ਹੁੰਦੇ ਹਨ; ਦੋ ਧੁਰਵੀ-ਜਗਤ ਇਕੋ ਵਿਅਕਤੀ ਦੇ ਦੋ ਮਾਣਸ ਬਣਾ ਦਿੰਦਾ ਹੈ।

ਕੌਨਰੈਡ ਇੱਕੋ ਤੱਤ ਦਾ ਜੀਵ ਹੈ ਜਿਸ ਨੂੰ ਪਉਣ, ਪ੍ਰਿਥਵੀ, ਅਗਨੀ ਦਾ ਖ਼ਿਆਲ ਨਹੀਂ। ਸਾਗਰ ਦੇ ਸ਼ੀਸ਼ੇ ਸਮਾਨ ਜਲ-ਥਲ ਵਿਚ ਆਤਮਾ ਦੀ ਗਹਿਰਾਈ ਨਜ਼ਰ ਆਉਣ ਲਗਦੀ ਹੈ। ਸਮੁੰਦਰ ਰਹੱਸ-ਭਾਵੀ, ਵਿਆਖਿਆ-ਰਹਿਤ ਅਤੇ ਪੂਰਵ-ਅਨੁਮਾਨ ਤੋਂ ਪਰਵਾਹਰਾ ਹੈ। ਪਾਰਥਿਵ ਚੀਜ਼ਾਂ ਦੀ ਰਹੱਸਮਈ ਆਭਾ ਹੁੰਦੀ ਹੈ। ਪੁਰਾਣੇ ਸਾਗਰੀਆਂ ਦਾ ਸੁਭਾਉ ਆਪ-ਮੁਹਾਰਾ, ਆਚਾਰ ਅਸੰਤੋਸ਼ਜਨਕ, ਪਰ ਭਾਸ਼ਾ ਰੰਗੀਨ ਹੁੰਦੀ ਹੈ। ਲਗਦਾ ਹੈ ਕਿਸੇ



ਸਮ੍ਰਿੱਧ ਕਲਪਨਾ ਦਾ ਸਵਾਮੀ ਘਟੀਆ ਨਾਗਰਿਕ ਹੁੰਦਾ ਹੈ। ਸਾਗਰੀ ਦੀ ਦੁਨੀਆਂ ਵਿਚ ਔਰਤਾਂ, ਸ਼ਹਿਰ, ਜੰਗਲ ਅਤੇ ਮੇਲੇ ਮਸਾਹਬੇ ਅਤੇ ਚਕਲੇ ਨਹੀਂ ਹੁੰਦੇ। ਮਨ ਦਾ ਸਵੈ ਨਾਲੋਂ ਤੁਅਲਕ ਟੁੱਟ ਜਾਂਦਾ ਹੈ, ਜੋ ਅਨੁਭਵ ਮਹਾ-ਆਕਾਰੀ ਹੋ ਜਾਂਦਾ ਹੈ। ਜਹਾਜ਼ੀ ਦੁਨੀਆਂ 'ਚ ਹਉਂ ਨੂੰ ਨਸ਼ਾ ਚੜ੍ਹ ਜਾਂਦਾ ਹੈ। ਅਭਿਆਨ ਦਾ ਭਾਈਚਾਰਾ ਕੰਮ, ਖਾਣ ਪੀਣ, ਨਿੰਦਰਾ ਹੀ ਸਾਂਝ ਬਣਾਈ ਰੱਖਦਾ ਹੈ। ਸਮੁੰਦਰ ਕਿਸੇ ਲੋਕ-ਤੰਤਰੀ ਵਾਂਗੂੰ ਪੇਸ਼ੇ ਅਤੇ ਭਾਵਨਾ ਦੀ ਏਕਤਾ ਬਣਾਈ ਜਾਂਦਾ ਹੈ। ਪਰ ਅਨੇਕ ਬਾਰ ਇਹ ਇਕ ਦੂਸਰੇ ਦੇ ਸਿਰ ਵੱਢ ਦਿੰਦੇ ਹਨ। ਜਹਾਜ਼ ਬ੍ਰਹਮੰਡ ਦਾ ਲਘੂ-ਬ੍ਰਹਮੰਡ ਹੁੰਦਾ ਹੈ ਜਿੱਥੇ ਟੱਕਰ ਅਤੇ ਝਗੜੇ ਦਾ ਰਾਜ ਹੈ। ਸਮੁੰਦਰ 'ਚ ਬਦੀ ਦਾ ਅਵਲੋਕਨ ਦਿਸ ਜਾਂਦਾ ਹੈ ਜਿਸ ਨੂੰ ਮਾਨਵੀ ਦੁਖੜੇ ਅਤੇ ਮਰਦਾਨਾ ਦਲੇਰੀ 'ਚ ਕੋਈ ਲਗਾਉ ਨਹੀਂ ਹੈ। ਨਾਲੇ ਪ੍ਰਕਿਰਤੀ ਦਾ ਰੁਮਾਨ (romance) ਮੁੱਕ ਜਾਂਦਾ ਹੈ।

Heart of Darkness 1899 ਵਿਚ ਛਪਿਆ। ਸ਼ਬਦਾਂ ਦੇ ਸਰੀਰ 'ਤੇ ਛਾਂਟੇ ਵਜਦੇ ਹਨ ਜਿਸ 'ਚੋਂ ਸੜਦੇ ਮਾਸ ਦੀ ਬੂ ਆਉਂਦੀ ਹੈ। ਕੱਥਕ ਮਾਰਲੋ Marlow ਰਹੱਸਮਈ, ਤਮਸੀਲੀ (allegorical) ਸਥਾਪਨਾ-ਖੰਡ ਦਾ ਆਕਾਰ ਹੈ। ਉਹਦੇ ਨਾਲ accountant, ਵਕੀਲ ਅਤੇ ਡੈਰੈਕਟਰ ਅਫ਼ਰੀਕਾ ਦੇ ਜੰਗਲ ਗੱਭੇ ਸਾਥੀ ਹਨ। ਮਾਰਲੋ ਬੁਰਜ਼ਵਾ ਤਿਰਮੂਰਤੀ ਦੇ ਖ਼ਿਲਾਫ ਭੜਕਦਾ ਹੈ। ਮਾਰਲੋ ਦੀ ਗੱਲ ਉਹਨਾਂ ਦੇ ਸੁਣਨ ਦੀ ਨਹੀਂ, ਉਹਦਾ ਕਥਾਨਕ ਕਹਿਣ ਨਾਲ ਬਾਉਣਾ ਹੋ ਜਾਣਾ ਹੈ ਕਿਉਂਜੋ ਤਿਰਮੂਰਤੀ ਦੀ ਕਲਪਨਾ 'ਚ ਭੁੱਖ ਵਰਤ ਰਹੀ ਹੈ ਤਾਂ ਜੋ ਸਰੀਰ ਪਲਦੇ ਰਹਿਣ।

ਤੀਸਰੇ ਜਗਤ ਵਿਚ ਜੇ ਯੌਰਪੀ ਮਾਣਸ ਦਾ ਖੱਫਣ ਲਾਹ ਦੇਈਏ ਤਾਂ ਵਿਚੋਂ ਊਣ-ਮਰਨ ਲਾਸ਼ ਨਿਕਲਦੀ ਹੈ ਅਤੇ ਯੌਰਪੀ ਪ੍ਰਗਤੀ ਦਾ ਵਿਸ਼ਵਾਸ ਤਬਾਹ ਹੋ ਜਾਂਦਾ ਹੈ। ਮੁਕਰੱਰਾਂ (ਵਕਤਿਆਂ) ਦੇ, ਅਖ਼ਬਾਰਾਂ ਦੇ ਅਤੇ ਇਸ਼ਤਿਹਾਰਬਾਜ਼ਾਂ ਦੇ ਲਫ਼ਜ਼ ਸਮਾਜ 'ਤੇ ਪਰਦਾ ਪਾਉਂਦੇ ਹਨ: ਨਾਵਲਕਾਰ ਦਾ ਉਦੇਸ਼ ਪਰਦਾ ਫਾਸ਼ ਕਰਨਾ ਹੈ। ਵਿਸ਼ਵ ਨੀਤੀ ਤਾਂ ਫੈਕਟਰੀ ਪ੍ਰਬੰਧ ਅਤੇ ਬੈਂਕ ਸੰਸਥਾ ਦਾ ਹਿੰਸਕ ਰੂਪ ਹੈ।

ਆਰਯ (noble) ਸ਼ਬਦਾਵਲੀ ਸਾਧਾਰਨ ਮਾਣਸ ਨੂੰ ਅਜਿਹਾ ਧੋਖਾ ਦਿੰਦੀ ਹੈ ਕਿ ਉਹ ਜ਼ੁਲਮ ਦੀ ਸੈਨਾ 'ਚ ਭਰਤੀ ਹੋ ਜਾਂਦਾ ਹੈ। ਹੁਣ ਸ਼ਬਦਾਂ ਦੇ ਉਥਾਰੇ (ਕਾਬੂਸ) nightmare ਜਿਹੇ ਅਰਥ ਹਨ। ਰਿਆਸਤ ਭਾਸ਼ਾ ਨੂੰ ਭ੍ਰਿਸ਼ਟਦੀ ਹੈ; ਪੱਤਰ ਦੇਸ਼-ਪਿਆਰ ਦੇ ਪ੍ਰਵਚਨ ਨਾਲ ਜਨ-ਘਾਤ ਨੂੰ ਲੁਕੋਂਦੇ ਹਨ। ਪੱਤਰਕਾਰੀ ਇਕ ਤਰ੍ਹਾਂ ਦੀ ਬੌਧਿਕ ਮ੍ਰਿਤਯੂ ਹੈ ਜੋ ਕਾਰਗਰ ਸੱਚਾਈ ਲਈ ਕੋਈ ਥਾਉਂ ਨਹੀਂ ਰਹਿੰਦੀ। ਖ਼ਬਰਾਂ ਦੀ ਰੁਗਨ ਉਤਸੁਕਤਾ ਚਿੰਤਨ ਨੂੰ ਖੀਣ ਕਰਦੀ ਹੈ ਅਤੇ ਪ੍ਰਮਾਣਕ ਭਾਵਨਾ ਦੀ ਯੋਗਤਾ ਨੂੰ ਮੁਕਾ ਦਿੰਦੀ ਹੈ। ਹਰ ਯੁਗ ਵਿਚ ਕਿਸੇ ਨਾ ਕਿਸੇ ਸ਼ਬਦ ਦੀ ਪ੍ਰਭੁਤਾ ਹੁੰਦੀ ਹੈ ਜਿਵੇਂ ਲੋਕਤੰਤਰ, ਰਾਸ਼ਟਰਵਾਦ, ਵਿਕਾਸ, ਸੁਧਾਰ ਜਾਂ ਅੱਜੋਕੇ ਪ੍ਰਤੀਦਵੰਧ competition ਦੀ; ਨਾਵਲ ਕੌਤਕ ਦਰਸ਼ਨ epiphany ਦਾ ਰੂਪ ਹੈ। ਯੌਰਪੀ ਤਹਿਜ਼ੀਬ ਪਿੱਛੇ ਸ਼ੋਸ਼ਨ, ਮਰਗ, ਰੋਗ ਅਤੇ ਜਲਾਵਤਨੀ ਦਾ ਕਰੂਰ ਸਤਿ ਹੈ।

ਅਕਾਊਂਟੈਂਟ ਦੇ ਬਾਹਰੀ ਸ਼ਾਂਤ ਠਰੰਮੇ ਪਿੱਛੇ ਲੋਭ ਲਾਲਸਾ ਭਟਕ ਰਹੀ ਹੈ। ਉਹ ਖ਼ਾਤੇ ਵਿਚ ਗ਼ਲਤ ਇੰਦਰਾਜ ਦਾ ਕਾਰਨ ਹੋਣ ਤੋਂ ਪਹਿਲਾਂ ਕਾਂਗੋਵਾਸੀ ਨੂੰ ਮਾਰ ਦੇਵੇਗਾ। ਸੱਭਿਅਤਾ ਲਿਆਉਣ ਵਾਲੇ ਵਹਿਸ਼ੀ ਹਨ। ਪ੍ਰਕਾਸ਼ਵਾਦੀ (enlightenment) ਤਸੀਹੇਕਾਰ ਹਨ; ਜੋ ਈਸਾਈ ਸ਼ੈਤਾਨ ਸਿੱਧ ਹੁੰਦੇ ਰਹਿੰਦੇ ਹਨ। ਯੌਰਪੀ ਤਹਿਜ਼ੀਬ ਅ-ਸ਼ਵੇਤ ਮਾਣਸ ਦੇ ਸ਼ੋਸ਼ਨ 'ਤੇ ਕਾਇਮ ਹੈ; ਇਹਦਾ ਮਨੋਰਥ ਦੁਨੀਆਂ ਦੇ ਬਦ-ਬਖ਼ਤਾਂ ਨੂੰ ਮੁਕਾਉਣਾ ਹੈ। ਇਸ ਕਰਕੇ ਇਥੇ ਸਦੀਵੀ ਕਲਿਜੁਗ ਵਰਤ ਰਿਹਾ ਹੈ।

ਕੌਨਰੈਡ ਯੌਰਪੀ ਵਪਾਰਕ ਸੰਸਥਾ 'ਚ ਨੌਕਰੀ ਕਰਦਾ ਸੀ। ਉਹਦੀ ਕਾਂਗੋ ਦੇ ਮਾਲਕ

ਬੈਲਜ਼ੀਅਮ ਨਾਲ ਸਖ਼ਤ ਨਫਰਤ ਹੋ ਗਈ। ਉਹ ਆਪਣੇ ਆਪ ਨੂੰ ਸ਼ਵੇਤ ਗੁਲਾਮ ਸਮਝਦਾ ਸੀ, ਜਿਵੇਂ ਆਖੇਟਕ ਆਪ ਸ਼ਿਕਾਰ ਹੋਣ ਲਗਦਾ ਹੈ।

ਫਰਾਂਸੀਸੀ ਮਸ'ਲਹ ਜਹਾਜ਼ ਬਿਨਾਂ ਕਿਸੇ ਨਿਸ਼ਾਨੇ ਦੇ ਜੰਗਲ 'ਤੇ ਗੋਲਾ-ਬਾਰੀ ਕਰੀ ਜਾਂਦਾ ਹੈ, ਕਿਉਂ ਜੋ ਘਣੇ ਜੰਗਲ ਵਿਚ ਦੁਸ਼ਮਣ, ਅਪਰਾਧੀ, ਭਗੌੜੇ ਆਦਿ ਹੋਣਗੇ। ਉਪਨਿਵੇਸ਼ੀ ਜੰਗ ਅਸ਼ਵੇਤ ਮਾਣਸ ਦਾ ਜਨ-ਘਾਤ ਹੈ; ਉਪਨਿਵੇਸ਼ ਆਤੰਕ-ਤੰਤਰ ਹੈ। ਸ਼ਵੇਤ ਮਾਣਸ ਨੇ ਪ੍ਰਿਥਵੀ ਤਬਾਹ ਕਰਨੀ ਲਈ ਹੈ।

ਕੋਈ Eldorado Exploring Company ਹੈ ਜਿਸਦਾ ਖੋਜ, ਦਹਯਾਫ਼ਤ ਨਾਲ ਕੋਈ ਤੁਅੱਲਕ ਨਹੀਂ, ਪਰ ਭੂ ਦੇ ਗਰਭ 'ਚੋਂ ਦੌਲਤ ਕੱਢਣੀ ਹੈ। ਇੰਞੇ International Society for the Suppression of Savagery Customs ਹੈ ਜਿਹੜੀ ਅਸੱਭਯ ਰਵਾਜ਼ਾਂ ਨੂੰ ਅਸੱਭਯ ਜਨ-ਗਣਾਂ ਨੂੰ ਮੁਕਾ ਕੇ ਖਤਮ ਕਰਨਾ ਚਾਹੁੰਦੀ ਹੈ।

ਕਾਨੂੰਨ ਦੀ ਫਟਦੇ ਗੋਲੇ ਦੀ ਲੋੜ ਹੈ; ਅਫ਼ਰੀਕਾ ਦੀ ਲੋੜੀਂਦੀ ਲੁੱਟ-ਖਸੁੱਟ ਲਈ ਭਰੀ ਬੰਦੂਕ ਲਾਜ਼ਮੀ ਹੈ।

ਸੰਨ 1890 ਵਿਚ ਰੇਲਵੇ ਬਣਾਉਣ ਲਈ ਜੰਗਲ ਨੂੰ ਬਾਰੂਦ ਨਾਲ ਉਡਾਇਆ ਗਿਆ; ਫੇਰ ਹੀ ਕਿਤੇ ਰੇਲ ਦੀ ਲੀਹ ਵਿਛਾਈ ਜਾ ਸਕੀ ਜਿਸ ਦੀ ਕੀਮਤ ਮਨੁੱਖੀ ਜਾਨਾਂ ਸੀ। ਪ੍ਰਗਤੀ ਅਤੇ ਤਹਿਜ਼ੀਬ ਦਾ ਵਾਹਨ ਮੌਤ ਨਾਲ ਭਰਿਆ ਸੀ ਅਤੇ guard ਦੇ ਡੱਬੇ 'ਚ ਰਹਿੰਦੀ ਬਰਬਾਦੀ ਸੀ।

ਮਾਰਲੋ ਯੌਰਪ ਅਤੇ ਅਫ਼ਰੀਕਾ ਨੂੰ ਰਲਾ ਦਿੰਦਾ ਹੈ। ਉਹ ਐਟਲਸ Atlas ਦੇਵਤਾ ਵਾਂਗੂੰ ਪ੍ਰਿਥਵੀ ਨੂੰ ਫੜੀ ਖੜ੍ਹਾ ਹੈ। ਮਾਨਸਿਕ ਭੂ-ਵਰਣ geography ਦਾ ਪਸਾਰ ਹੁੰਦਾ ਹੈ। ਮਾਰਲੋ ਯੌਰਪੀ ਮਾਣਸ ਦਾ ਮਨ ਵਾਚਦਾ ਹੈ ਜਿਹੜਾ 15ਵੀਂ ਸਦੀ ਦੇ ਦੁਨੀਆਂ ਦੇ ਨਕਸ਼ੇ ਜਿਹਾ ਹੈ। ਉਹਦੇ ਵਿਚ ਨਵੇਂ ਦੇਸ਼ ਭਰ ਦਿੰਦਾ ਹੈ ਅਤੇ ਅਣਜਾਣੇ ਇਲਾਕਿਆਂ ਨੂੰ ਗਾਹੁਣ ਲਗਦਾ ਹੈ।

ਮਾਰਲੋ ਅਫ਼ਰੀਕਾ ਨੂੰ ਜਾਂਦੇ ਯੌਰਪੀਨਾਂ ਦੀਆਂ ਖੋਪੜੀਆਂ ਦਾ ਮੇਚ ਲੈਂਦਾ ਹੈ। ਯੌਰਪ ਨੂੰ ਤਾਂ ਜਾਣ ਵਾਲੇ ਦੀ ਖੋਪੜੀ ਜਿੰਨਾ ਲਾਹਾ ਹੋਣਾ ਹੈ। ਸ਼ਵੇਤ ਮਾਣਸ ਸਮਾਜੀ ਸੱਚੇ 'ਚ ਘੜਿਆ ਜੀਵ ਹੈ ਜਿਸ 'ਤੇ ਡਾਲਰ ਜਾਂ ਪੌਂਡ ਦੀ ਮੋਹਰ ਲੱਗੀ ਹੈ, ਉਹਦੇ ਇਕ ਹੱਥ 'ਚ ਇਨਸਾਫ਼ ਦੀ ਤੱਕੜੀ, ਦੂਜੇ 'ਚ ਬੰਦੂਕ ਹੈ।

ਯੌਰਪ ਦੀ ਅਵਗਤੀ ਦੇ ਮਗਰੋਂ ਅਫ਼ਰੀਕਾ ਦਾ ਵਾਣਕਪਣ, ਕੰਦਰ-ਰੂਪ ਅਤੇ ਗੜਬੜ ਤਾਂ ਸਵਤੰਤਰਤਾ-ਵਰਧਕ ਹਨ। ਯੌਰਪ ਵੱਲੋਂ ਅਫਰੀਕਾ ਦਾ ਦੋਹਨ ਮੁਜਰਮਾਨਾ ਹੈ; ਕੌਨਰੈਡ ਸਾਮਰਾਜ ਦੇ ਆਚਾਰਕ ਅਡੰਬਰ ਨੂੰ ਡੇਗ ਦਿੰਦਾ ਹੈ।

Kurtz ਪੱਛਮੀ ਮਾਣਸ ਦਾ ਅਧਿ-ਤਤ ਵੀ ਹੈ। ਅੰਗਰੇਜ਼ ਰਹਿਮ ਦਿਲੀ, ਵਿਗਿਆਨ, ਪ੍ਰਗਤੀ ਦਾ ਏਲਚੀ, monopoly capitalist, ਡਿਕਟੇਟਰ, ਮੁਜਰਮ, ਆਦਮ-ਖੋਰ, ਦੁਨੀਆਂ ਦਾ ਰੱਬ ਹੈ। ਕਰਟਜ਼ ਸਵੈ-ਵਰਧਨ ਨਾਲ ਬ੍ਰਹਮੰਡ ਹੋ ਜਾਦਾ ਹੈ, ਉਹ ਸ਼ਕਤੀ ਦਾ ਪੁੰਜ ਹੈ ਜਿਸ ਨੇ ਆਪਣੇ ਆਪੇ ਦੀ ਪ੍ਰਾਪਤੀ ਕਰ ਲਈ ਹੈ। ਹੁਣ ਸਰਮਾਏ ਦਾ ਮਾਨਵੀ ਆਕਾਰ ਹੈ, ਮ੍ਰਿਤਯੂ ਦਾ ਅਭਿਸ਼ੇਕਿਤ ਚਿੰਨ੍ਹ, ਹਾਥੀ-ਦੰਦ 'ਚ ਸਿਰਜਤ। ਇਹਨੇ ਦੁਨੀਆਂ ਪੈਰ ਦੀ ਠੋਕਰ ਮਾਰਕੇ ਭੰਨ ਦਿੱਤੀ ਸੀ। ਜੋ ਹੁਣ ਵਾਣਕਪਣ ਆਪਣਾ ਬਦਲਾ ਲੈ ਰਿਹਾ ਹੈ।

ਕਰਟਜ਼ ਦੇ ਸ਼ਿਵਰ ਦੇ ਬਾਹਰ ਖੰਬਿਆਂ 'ਤੇ ਕਤਲ ਹੋਏ ਅਸ਼ਵੇਤਾਂ ਦੇ ਸਿਰ ਟੰਗੇ ਹੋਏ ਹਨ ਜੋ ਪ੍ਰਗਤੀ ਦੇ ਭੇਂਟ ਚੜ੍ਹੇ। ਜਾਂ ਕਰਟਜ਼ ਦੇ ਸਨਮਾਨ 'ਚ ਕੀਤੇ ਯੱਗ ਵਿਚ ਕਤਲ ਹੋਏ ਸੀ।



ਅਫ਼ਰੀਕਨ ਕਰਟਜ਼ ਨੂੰ ਪਿਆਰ ਕਰਦੇ, ਉਹਨੂੰ ਪੂਜਦੇ ਹਨ; ਜੋ ਉਹਨਾਂ ਦਾ ਸ਼ੋਸ਼ਨ ਕਰਦਾ, ਉਹਨਾਂ ਨੂੰ ਜ਼ਲੀਲ ਕਰੇ, ਉਹ ਉਸੇ ਦੇ ਸ਼ੈਦਾਈ ਹੋ ਜਾਂਦੇ ਹਨ। ਚੰਗੇ ਮਾੜੇ ਦਾ ਅਟੁੱਟ ਰਿਸ਼ਤਾ ਹੈ।

000

ਨੌਸਟਰੋਮੋ (Nostromo) 1904 ਕੌਨਰੈਡ ਦਾ ਕਲਪਤ ਦੱਖਣੀ ਅਮਰੀਕਾ ਦਾ ਦੇਸ਼ ਹੈ, ਰਾਜਧਾਨੀ ਸੁਲਾਕੋ (Sulaco), ਖਾੜੀ 'ਚ ਜਹਾਜ਼, ਪਹਾੜ, ਨਿਮਨ-ਜਲ ਘਾਤੀ ਚੱਟਾਨਾਂ, ਰੁੱਪਾ ਬੱਦਲ ਅਤੇ ਤੂਫਾਨ ਵਾਹਕ ਹਵਾ। ਚਾਂਦੀ ਦੀ ਖਾਣ ਇਥੋਂ ਦੇ ਆਚਾਰਕ ਅਤੇ ਪਦਾਰਥਕ ਜਗਤ ਦਾ ਧੁਰਾ ਹੈ। ਬੰਦੇ ਰੁੱਪੇ ਲਈ ਲੜਦੇ, ਘੁਲਦੇ ਅਤੇ ਮਰਦੇ ਹਨ। ਚਾਂਦੀ ਦੀ ਖਣਜ ਨੇ ਧਰਤੀ ਨੂੰ ਬੇਰਹਿਮੀ ਨਾਲ ਜ਼ਖਮੀ ਕਰ ਦਿੱਤਾ ਹੈ। ਚਾਂਦੀ ਦੀ ਮੁੰਦੀ ਪਿੱਛੇ ਕਿਸੇ ਹਿੰਦੀ (ਸਥਾਨਕ ਵਾਸੀ) ਅਤੇ ਮਿਸ਼ਰ-ਜਾਤ (mestizo) ਦਾ ਭੁੱਖ-ਮਰਨ ਹੈ। ਰੁੱਪੇ ਦੇ ਵਿਹਾਰ ਦੇ ਪੀਰਾਮ (pyramid) ਦਾ ਸਿਖਰ ਯੌਰਪ ਹੈ ਅਤੇ ਅਫ਼ਰੀਕਾ, ਏਸ਼ੀਆ, ਲਾਤੀਨੀ ਅਮਰੀਕਾ ਇਹਦਾ ਆਧਾਰ ਹਨ।

ਸੁਲਾਕੋ ਵਿਚ ਭਾਰੀ ਪੱਥਰਾਂ ਦੇ ਬਣੇ ਪੁਲ ਅਤੇ ਚਰਚ ਸਪੇਨੀ ਜਯਕਾਰਾਂ (conquistadors) ਦੀ ਨਿਸ਼ਾਨੀ ਹਨ।

ਰਾਜਧਾਨੀ ਤੋਂ ਆਏ ਏਲਚੀ ਹਿੰਦੀ ਖਣਕਾਂ ਨੂੰ ਉਕਸਾਉਂਦੇ ਹਨ ਜੋ ਅੰਗਰੇਜ਼ ਮਾਲਿਕ ਅਤੇ ਕਰਮਚਾਰੀ ਕਤਲ ਹੋ ਜਾਂਦੇ ਹਨ। ਖਾਣ ਨੇ ਹਿੰਦੀ ਅਤੇ ਮਿਸਰ-ਜਾਤ ਉਜਾੜੇ ਹਨ, ਛੋਟੇ ਸ਼ਹਿਰਾਂ ਦਾ ਵਿਅਕਤਿਤਵ ਜਾਂਦਾ ਰਿਹਾ ਅਤੇ ਰਾਸ਼ਟਰੀ ਆਰਥਿਕਤਾ ਪ੍ਰਗਟ ਹੋ ਗਈ। ਰਾਹਕਾਂ-ਭੂਪਤੀਆਂ ਦੀ ਥਾਉਂ ਯੂਨੀਅਨਾਂ ਅਤੇ ਹੜਤਾਲਾਂ ਨੇ ਲੈ ਲਈ।

ਗੋਲਡ (Gould) ਖਾਣ ਦਾ ਮਾਲਕ ਸੀ; ਮਾਰਕਸ (Marx) ਦੇ ਲਫ਼ਜ਼ਾਂ ਵਿਚ ਬੁਰਜ਼ਵਾਜ਼ੀ ਦੀ ਸਫਰ-ਮੈਨਾ (Sappers and Miners) ਦਾ ਸਿਪਾਹੀ ਸੀ। ਇੰਞ ਅਰਧ-ਸਭਯ ਦੇਸ਼, ਸਭਯ ਦੇਸ਼ ਦੇ; ਕਿਰਸਾਨ ਬੁਰਜ਼ਵਾਜ਼ੀ ਦੇ ਦੇਸ਼ ਦੇ; ਪੂਰਬ ਪੱਛਮ ਦੇ ਅਧੀਨ ਹੋ ਜਾਂਦਾ ਹੈ। ਨਾਵਲ ਦੇ ਪਾਤਰ ਮਾਰਕਸ ਦੇ ਬੋਲ ਦੁਹਰਾਉਂਦੇ ਹਨ।

ਗੋਲਡ ਨਾਲ ਅੰਗਰੇਜ਼ ਸਰ ਜਾਹਨ ਰੇਲਵੇ ਦੇ ਕਾਰੋਬਾਰ ਦਾ ਪ੍ਰਤਿਨਿਧੀ ਹੈ। ਨਾਲ ਅਮਰੀਕਾ Holroyd cowboy ਕਰੋੜਪਤੀ ਹੈ ਜਿਸਦਾ ਦਾਅਵਾ ਹੈ ਕਿ "ਜੇ ਸੰਭਵ ਹੋਵੇ ਤਾਂ ਮੈਂ ਉਪਗ੍ਰਹਿ ਵੀ ਹੜੱਪ ਕਰ ਲਵਾਂ; ਕਾਲ਼ ਨੂੰ ਵੀ ਬ੍ਰਹਮੰਡ ਦੇ ਮਹਾਨਤਮ ਦੇਸ਼ ਸਾਹਮਣੇ ਉਪਚਾਰੀ ਬਣ ਕੇ ਖਲੋਣਾ ਪੈਂਦਾ ਹੈ।"

ਦੇਸ਼ ਵਿਚ ਡਿਕਟੇਟਰਾਂ ਦਾ ਚੱਲਣਹਾਰ ਲਾਰਾ ਲੱਗਿਆ ਹੈ। ਕੇਵਲ ਰੁੱਪਾ ਅਤੇ ਰਾਜਨੀਤਕ ਅਸਭਿਅਤਾ ਹੀ ਸਥਾਈ ਹਨ। Guzman Bento ਗੋਲਡ ਦੇ ਚਾਚੇ ਨੂੰ ਕਤਲ ਕਰ ਦਿੰਦਾ ਹੈ। ਪਾਦਰੀ Beron ਪ੍ਰਮੁੱਖ ਅਪਰਾਧ ਪੜਤਾਲੀਆ ਹੈ। Dr. Monygham ਵ੍ਰਿੱਧਤਮ ਆਖੇਟ ਹੈ ਜਿਸਦਾ ਲੰਗ ਹੀ ਤਸੀਹੇ, ਝੂਠੇ ਇਕਬਾਲ ਅਤੇ ਅੰਤਰੀ ਊਣਤਾਈ ਦਾ ਦ੍ਰਿਸ਼ਟਮਾਨ ਹੈ। ਜਨਰਲ Montero ਸਮੇਂ ਬਗ਼ਾਵਤ ਹੁੰਦੀ ਹੈ ਜਿਸਦਾ ਵਿਸ਼ਵਾਸ ਹੈ ਕਿ ਜ਼ੁਲਮ ਦਾ ਰਾਜ ਲੋਕ-ਤੰਤਰੀ ਚੋਣਾਂ ਕਰਵਾਉਂਦਿਆਂ ਵੀ ਕਾਇਮ ਰਹਿ ਸਕਦਾ ਹੈ।

ਕੌਨਰੈਡ ਅਨੁਸਾਰ ਇਨਕਲਾਬੀ ਸਮਿਆਂ 'ਚ ਲੋਕ ਮਕਰੱਰਾਂ ਦੀਆਂ ਗਰਮਜੋਸ਼ ਤਕਰੀਰਾਂ ਨਾਲ ਨਸ਼ਿਆਏ ਰਹਿੰਦੇ ਹਨ। ਕੌਨਰੈਡ ਨੂੰ ਸਾਮਰਾਜ ਨਾਲ ਨਫ਼ਰਤ ਹੈ ਪਰ ਕ੍ਰਾਂਤੀ ਨਾਲ ਕੋਈ ਹਮਦਰਦੀ ਨਹੀਂ।

ਨੌਸਟਰੋਮੋ ਅਤਾਲਵੀ, ਸਾਗਰੀ ਯਤੀਮ ਹੈ ਜੋ ਸ਼੍ਰਮਕਾਂ ਦਾ ਬਾਦਸ਼ਾਹ ਹੈ ਅਤੇ

ਸੁਭਾਵਕ ਹੀ ਅਸ਼ਰਫ਼-ਮਿਜ਼ਾਜ ਹੈ। Giorgio Viola ਗੈਰੀਬਾਲਡੀ, ਅਤਾਲਵੀ ਰਾਸ਼ਟਰੀ ਮਹਾਰਥੀ ਦਾ ਭਗਤ ਹੈ ਜਿਸ ਨੂੰ ਬਾਦਸ਼ਾਹਾਂ, ਪਾਦਰੀਆਂ ਨਾਲ ਘਿਰਣਾ ਹੈ ਅਤੇ ਸਾਰੀ ਉਮਰ ਦੌਲਤ ਅਤੇ ਦੌਲਤਮੰਦਾਂ ਨੂੰ ਨਫ਼ਰਤ ਕਰਦਾ ਰਿਹਾ ਹੈ। ਉਹਨੇ ਨੌਸਟਰੋਮੋ ਨੂੰ ਆਪਣਾ ਮੁਤਬੰਨਾ ਬਣਾ ਲਿਆ। ਉਹਨੂੰ ਕਿਹਾ ਗਿਆ ਕਿ ਉਹ ਚਾਂਦੀ ਦੀ ਸੰਪੱਤੀ ਨੂੰ ਹਲਕੇ ਜਹਾਜ਼ ਵਿਚ ਪਾ ਕੇ ਕਿਧਰੇ ਲੈ ਜਾਵੇ ਤਾਂ ਜੋ ਬਾਗ਼ੀਆਂ ਦੇ ਹੱਥ ਨਾ ਆਵੇ। ਨੌਸਟਰੋਮੋ ਨੇ ਚਾਂਦੀ ਨੂੰ ਖਾੜੀ ਦੇ ਕਿਸੇ ਜਜ਼ੀਰੇ ਵਿਚ ਦੱਬ ਦਿੱਤਾ ਪਰ ਗੋਲਡ, ਮੌਨੀਹੈਮ ਆਦਿ ਨੂੰ ਕਹਿ ਦਿੱਤਾ ਕਿ ਸਾਗਰ ਦੀ ਤਹਿ 'ਚ ਪਿਆ ਹੈ। ਜਾਰਜੀਓ ਵਾਇਓਲਾ ਜਜ਼ੀਰੇ 'ਤੇ ਰੌਸ਼ਨ ਮੀਨਾਰ (light house) ਦਾ ਰਾਖਾ ਹੋ ਜਾਂਦਾ ਹੈ। ਨੌਸਟਰੋਮੋ ਜੰਗਲੀ ਚੋਅ ਵਿਚ ਦੀ ਹਰ ਵਾਰ ਚਾਂਦੀ ਦੀਆਂ ਸਲਾਖਾਂ ਕੱਢ ਲਿਆਉਂਦਾ ਹੈ ਤਾਂ ਜੋ ਹੌਲੀ ਹੌਲੀ ਅਮੀਰ ਹੋ ਜਾਵੇ। ਇਕ ਰਾਤ ਜਾਰਜੀਓ ਹੱਥੋਂ ਮਾਰਿਆ ਜਾਂਦਾ ਹੈ। 19ਵੀਂ ਸਦੀ ਦਾ ਰੁੱਪਾ ਦੁਸ਼ਮਣ ਮਜ਼ਦੂਰ ਆਪਣੇ ਵੀਹਵੀਂ ਸਦੀ ਦੇ ਧਨ-ਉਨਮਾਦੀ ਪੁੱਤਰ ਨੂੰ ਮਾਰ ਦਿੰਦਾ ਹੈ

ਹੋਰ ਕਿਸੇ ਤੋਂ ਵੱਧ ਨੌਸਟਰੋਮੋ ਨੇ ਲੋਕ-ਭਲਾਈ, ਅਰਾਜਕ ਵਿਦਰੋਹ ਨੂੰ ਥੰਮਿਆ ਸੀ। ਨੌਸਟਰੋਮੋ ਸਮ੍ਰਿੱਧ ਕਾਮਰੇਡ ਦੀ ਸਮਾਜਵਾਦੀਆਂ ਨਾਲ ਬਹਿਣ ਖਲੋਣ ਸੀ ਪਰ ਆਲਾ-ਕਾਰ ਵੱਡੇ ਬਿਜ਼ਨਸ ਦਾ ਬਣਿਆ ਜੋ ਜਨਰਲ Barriers ਨੂੰ ਮੁੜ ਸਥਾਪਤ ਕਰ ਲਿਆ। ਫੇਰ ਨੌਸਟਰੋਮੋ ਦਮਨਕਾਰ ਅਤੇ ਦਮਿਤ ਦੇ 'ਦੋ ਪਟ ਭੀਤਰ' ਆਇਕੇ ਸਾਫ਼ ਨਾ ਬਚ ਸਕਿਆ। ਇਕ ਪਾਸੇ ਮਾਨਵ ਮੰਡਲ ਹੈ, ਦੂਸਰੇ ਬੰਨੇ ਵਸਤਾਂ, ਸ਼ਕਤੀਆਂ, ਰੇਲਾਂ, ਲੋਕ ਸਭਾ ਅਤੇ ਤਾਨਾਸ਼ਾਹੀ ਦਾ ਸਾਮਰਾਜ ਹੈ।

ਫੇਰ ਗੱਲ ਹਿੰਦੀ-ਅਮਰੀਕੀ ਅਵਦਾਨ (legand) 'ਤੇ ਮੁੱਕਦੀ ਹੈ। ਦੋ ਗਰਿਗੋ ਸੀ ਜਿਹਨਾਂ ਦੱਬਿਆ ਖਜ਼ਾਨਾ ਲੱਭ ਲਿਆ ਪਰ ਉਥੋਂ ਮੁੜਕੇ ਨਾ ਆਏ। ਸਫਲਤਾ ਦੇ ਸ਼ਾਪ ਨੇ ਉਹਨਾਂ ਦੀਆਂ ਰੂਹਾਂ ਨੂੰ ਸਰੀਰ ਛੱਡਣ ਨਾ ਦਿੱਤੇ ਜੋ ਦੌਲਤ ਦੀ ਰਾਖੀ ਕਰਦੇ ਸੀ। ਗਰਿੰਗੋ ਜੀਦੇ-ਭੂਤ ਹੋ ਗਏ, ਭੁੱਖੇ, ਸੜ-ਸੜ੍ਹਕੇ, ਵੰਗਾਰ-ਸਹਿਤ, ਬੇ-ਦੀਨੇ। ਜੇ ਕਿਤੇ ਈਸਾਈ ਹੁੰਦੇ ਤਾਂ ਤਿਆਗ ਨਾਲ ਛੁਟਕਾਰਾ ਪਾ ਸਕਦੇ ਸੀ।

ਕੌਨਰੇਡ ਅਨੁਸਾਰ ਦੌਲਤ ਹੀ ਬਦੀ ਹੈ। ਭਾਵੇਂ ਸਾਮਰਾਜ ਦੇ ਕਾਰਜ-ਕੁਸ਼ਲਤਾ, ਸੰਸਕ੍ਰਿਤੀ, ਵਿਗਿਆਨ ਦੇ ਦਾਅਵੇ ਹਨ ਪਰ ਸਮਰਾਇਆ ਸਭ ਕਾਸੇ ਨੂੰ ਪ੍ਰਦੂਸ਼ਤ ਕਰੀ ਜਾਂਦਾ ਹੈ।

000

ਚੌਧਵੀਂ ਸਦੀ ਵਿਚ ਸਪੇਨ ਨੇ Canaries ਟਾਪੂ ਲੱਭ ਲਏ ਜਿੱਥੇ ਦੇ ਵਾਸੀ ਤਕਰਬੀਨ ਨੰਗੇ ਰਹਿੰਦੇ ਸੀ ਅਤੇ ਜਨਮਾਨ (Community) 'ਚ ਪੈਸੇ ਦਾ ਦਖਲ ਨਹੀਂ ਸੀ। Boccacio (1313-75) ਬੁਕਾਚੀਓ ਆਧੁਨਕ 'ਨਿੱਕੀ ਕਹਾਣੀ' ਦਾ ਬਾਨੀ ਲਾਲਸਾ-ਹੀਣ ਕਨੇਰੀ ਜਨ ਦਾ ਪ੍ਰਸ਼ੰਸਕ ਸੀ। Petrarch (1304-74) ਆਦਰਸ਼ਵਾਦੀ ਕਵੀ ਕਨੇਰੀ ਅਸੱਭਯ ਮਾਣਸ ਦਾ ਖਾਤਮਾ ਚਾਹੁੰਦਾ ਸੀ। ਵਿਕਾਸ ਨੇ ਕਨੇਰੀਆਂ ਦਾ ਦੋ ਸੌ ਸਾਲ 'ਚ ਜਨਘਾਤ ਕਰ ਦਿੱਤਾ।

ਜਿਵੇਂ ਕਿਸੇ mathematical formula ਦੀਆਂ limits ਦੱਸੀਆਂ ਹੁੰਦੀਆਂ, ਇੰਝੇ ਕਨੇਰੀਜ਼ ਦਾ ਇਤਿਹਾਸ, ਦਰਯਾਫ਼ਤ ਤੋਂ ਜਨਘਾਤ', ਉਪਨਿਵੇਸ਼ਵਾਦ (colonilism) ਦਾ ਲਖਾਇਕ ਹੈ।

000

ਏਸ ਸਮੇਂ ਪ੍ਰਤਿਗਮਨ ਦਾ ਮੁੱਖ ਆਲੋਚਕ ਐਲੀਟ ਹੈ (Eliot 1888-1964)



ਉਹਦੇ ਅਨੁਸਾਰ ਅਰਾਜਕਤਾ ਕਲਾ ਦੀ ਦੁਸ਼ਮਣ ਹੈ; ਕਲਾ ਨੂੰ ਸਥਿਰਤਾ ਦੀ ਲੋੜ ਹੁੰਦੀ ਹੈ। ਉਹਨੂੰ 17ਵੀਂ ਸਦੀ ਦੇ ਅੰਗਰੇਜ਼ੀ ਇਨਕਲਾਬ ਦੀ ਖਾਨਾਜੰਗੀ (Civil War) ਨਾਲ ਘਿਰਣਾ ਸੀ ਜੋ ਕਰੋਮਵੈੱਲ ਦਾ ਰਾਜ (1653-58) ਅਤੇ ਮਿਲਟਨ ਕਵੀ (1608-74) ਲਘੂ-ਮੁੱਲੇ ਹੋ ਗਏ; ਤਾਂ ਹੀ metaphysical ਕਵੀਆਂ ਦਾ ਗੁਣ ਗਾਇਣ ਹੋਇਆ।

ਉਹਨੇ ਪੁਰਾਤਨ ਵਿਵਸਥਾ ਦੇ ਹਿਤ ਵਿਚ ਅੰਗਰੇਜ਼ੀ ਸਾਮਰਾਜ ਅਤੇ ਕੈਥੋਲਿਕ ਚਰਚ ਵੱਲ ਮੂੰਹ ਮੋੜਿਆ। ਨਾਲੇ ਮਿੱਥ (Myth) ਦੇ ਸਹਾਰੇ ਪਰਿਵਰਤਨ ਨੂੰ ਰੋਕਣ ਦੀ ਸੋਚੀ। ਰੋਮਨ ਸਾਮਰਾਜ ਮਾਨਵ ਦੀ ਅਦਭੁੱਤ ਹੋਣੀ ਸੀ। ਹੁਣ ਉਹਦੀ ਜ਼ਿੰਮੇਵਾਰੀ ਬਰਤਾਨਵੀ ਸਾਮਰਾਜ 'ਤੇ ਆ ਪਈ ਹੈ ਜੋ ਯੌਰਪ ਨੂੰ ਇਕ ਮੁੱਠ ਹੋ ਕੇ ਸਮਾਜਵਾਦੀ ਕ੍ਰਾਂਤੀ ਦਾ ਮੁਕਾਬਲਾ ਕਰਨਾ ਚਾਹੀਦਾ ਹੈ ਜਿਸਦੀ ਸੰਸਕ੍ਰਿਤੀ ਦਾ ਆਧਾਰ ਸਰਮਾਏ ਦੀ ਥਾਉਂ ਈਸਾਈ ਵਿਮੁੱਲਾਂ (Values) ਦਾ ਹੋਣਾ ਚਾਹੀਦਾ ਹੈ।

The Wasteland ਕਵਿਤਾ ਸਿਰ ਖੜ੍ਹੇ ਇਨਕਲਾਬ ਦੇ ਖਤਰੇ ਬਾਰੇ ਹੈ

Falling Town<br>
Jerusalam Athens Alexandria<br>
Vienna London<br>
Unreal

ਉਹਦੀ 'ਪਰੰਪਰਾ' ਦਾ ਪੰਜਾਬੀ ਅਧਿਐਨ ਵਿਚ ਬੋਲ-ਬਾਲਾ ਹੈ। ਇਹਦਾ ਪ੍ਰਮੁੱਖ ਵਿਮੁੱਲ ਪੁਰਾਤਨਵਾਦ ਅਤੇ ਪੂਰਬ-ਅਨੁਸਾਰਤਾ ਹੈ। ਇਹੀ ਗੜਬੜ, ਨਵੀਨਤਾ ਅਤੇ ਕ੍ਰਾਂਤੀ ਨੂੰ ਰੋਕ ਸਕਦੇ ਹਨ। ਅੰਗਰੇਜ਼ੀ ਪ੍ਰਤਿਕਰਮ ਦਾ ਚਿੰਤਕ ਅੰਗਰੇਜ਼ੀ ਅਧਿਐਨ ਦਾ ਮਹਾ ਰਿਸ਼ੀ ਹੈ। ਸਾਡੇ ਅੰਗਰੇਜ਼ੀ-ਪ੍ਰਸ਼ੰਸਕ ਅਤੇ ਉਹਨਾਂ ਦੇ ਪੰਜਾਬੀ ਅਨੁਯਾਈ ਪ੍ਰਗਤੀ ਦੀ ਆਕਾਂਖਾ ਦਾ ਕੀ ਸੰਵਾਰਨਗੇ?

A Passage to India ਫਾਸਟਰ ਦੀ 1924 ਦੀ ਲਿਖਤ ਹੈ। Foster 1912 ਅਤੇ 1921 ਵਿਚ ਹਿੰਦੋਸਤਾਨ ਆਇਆ ਸੀ। ਏਸ ਸਮੇਂ ਰੂਮਾਨੀ ਪੂਰਬ, ਮੁਤਬੱਰਕ ਮਸ਼ਰਕ ਅਤੇ ਰਹੱਸਵਾਦੀ ਭਾਰਤ ਦਾ ਵਿਚਾਰ ਨਿਰ-ਅਰਥਕ ਹੋ ਗਿਆ ਸੀ।

ਨਾਵਲ ਦਾ ਨਾਉਂ ਅਮਰੀਕੀ ਕਵੀ Walt Whitman ਦੀ ਕਵਿਤਾ Passage to India ਤੋਂ ਆਇਆ ਹੈ ਜਿਸ ਵਿਚ ਵਿਟਮੈਨ ਮਸ਼ੀਨ ਦੇ ਜਗਤ ਦੀ ਸਹਾਰਨਾ ਕਰਦਾ ਹੈ ਅਤੇ ਜਹਾਜ਼ ਦਾ ਹਿੰਦ ਸਾਗਰ ਵਿਚ ਮਨ ਦਾ ਸਫ਼ਰ ਬੇਅੰਤ ਨੂੰ ਜਾਂਦਾ ਹੈ। ਪਰ ਫਾਸਟਰ ਦਾ ਸਫ਼ਰ ਅਜਿਹੀ ਉਡਾਣ ਨਹੀਂ ਭਰਦਾ।

ਫਾਸਟਰ ਲਈ ਹਿੰਦੋਸਤਾਨ ਬੁਝਾਰਤ ਹੈ। ਚਪਟੇ ਹਮਵਾਰ ਮੈਦਾਨਾਂ ਵਿਚ ਕੋਈ ਚੀਜ਼ ਦੂਸਰੀ ਨਾਲੋਂ ਮਹੱਤਵਪੂਰਨ ਨਹੀਂ ਲਗਦੀ। ਜੀਵਨ ਕੁਕੂਨ ਦੀ ਲਾਰਵੇ ਸਟੇਜ (stage) ਵਾਲਾ ਹੈ ਜਦੋਂ ਕੋਈ ਦ੍ਰਿਸ਼ਟਮਾਨ ਨਹੀਂ ਦਿਸਦਾ ਕਿ ਕੀੜੇ ਨੇ ਫੰਗ ਵੀ ਕੱਢਣੇ ਹਨ। ਸੂਰਜ ਚੜ੍ਹਦੇ ਦੀ ਕੋਈ ਸ਼ਾਨ ਸ਼ੌਕਤ ਨਹੀਂ, ਕੇਵਲ ਅ-ਸਹਿ ਗਰਮੀ ਵਰ੍ਹਦੀ ਹੈ।

ਨਾਵਲ ਦੀ ਉਸਾਰੀ ਦੇ ਤਿੰਨ ਅੰਸ਼ ਹਨ। ਮਸਜਿਦ, ਗੁਫ਼ਾ ਅਤੇ ਮੰਦਿਰ। ਮਸਜਿਦ ਪੂਰਬ ਅਤੇ ਪੱਛਮ ਦਾ ਮੇਲ ਹੈ।

ਗੁਫ਼ਾ ਦੁਨੀਆਂ ਦੀ ਪੁਰਾਤਨ ਤੋਂ ਪੁਰਾਤਨ ਸੰਸਥਾ ਹੈ। ਮਾਣਸ ਕੀ ਪਿਆਰ, ਖੁਸ਼ੀ ਵਿਰਲਾਪ ਦੇ ਜੋ ਮਰਜ਼ੀ ਵਚਨ ਕਰੇ, ਇਹਦੀ ਜਵਾਬੀ ਪ੍ਰਤਿਧੁਨੀ 'ਸ਼ੂਨਯ' ਦੀ ਹੁੰਦੀ ਹੈ। ਗੁਫਾ 'ਚ ਫੇਰ ਆਤਮਿਕ ਭੁਚੰਪ ਸਮਾਨ ਹੌਲ, ਨਿਰਾਸ਼ਾ ਦਾ ਅਨੁਭਵ ਹੈ।

ਮੰਦਿਰ ਦਾ ਭਵ ਦਾ ਘਚੋਲਾ ਹੈ। ਗੜਬੜ 'ਚੋਂ ਸਤਿ ਦੀ ਧਮਕ ਸੁਣਦੀ ਹੈ। ਦ੍ਰਿਸ਼ਟਮਾਨ ਅਨੇਕ-ਵਤ ਬਹੁ-ਰੂਪੀਆ ਹੈ ਜਿਸਦਾ ਤੰਤ ਸਾਮਾਨਯ ਹੈ।

ਗੁਫਾ 'ਚ ਐਡਲਾ (Adela) ਨੂੰ ਲਗਦਾ ਹੈ ਕਿ ਉਹਨੂੰ ਡਾਕਟਰ ਅਜੀਜ਼ ਨੇ ਛੇੜਿਆ ਹੈ। ਸਕੂਲ ਮਾਸਟਰ Fielding ਦੀ ਗਵਾਹੀ ਹੁੰਦੀ ਹੈ। ਉਹਦੇ ਲਈ ਨਿੱਜੀ ਸੰਕਟ ਹੈ; ਪਰ ਅੰਗਰੇਜ਼ੀ ਗਣਮਾਨ ਅਤੇ ਹਿੰਦੋਸਤਾਨੀ ਆਬਾਦੀ ਲਈ ਆਪਣੇ ਆਪਣੇ ਧੜੇ ਦਾ ਸਵਾਲ ਹੈ। ਫਾਸਟਰ ਦਾ ਦਾਅਵਾ ਸੀ ਜੋ ਕਿਸੇ ਅਣਹੋਂਦੇ ਸੰਕਟ ਵਿਚ ਉਹ ਮਿੱਤਰ ਨਾਲ ਨਹੀਂ, ਦੇਸ਼ ਨਾਲ ਦਗਾ ਕਰੇਗਾ। ਫੀਲਡਿੰਗ ਦੀ ਗਵਾਹੀ ਸੀ ਕਿ ਐਡਲਾ ਨੂੰ ਕਿਸੇ ਨਹੀਂ ਛੇੜਿਆ। ਮੁਕੱਦਮੇ ਦਾ ਦੂਸਰਾ ਸਤਰ ਹੈ ਕਿ ਸ੍ਰੀਮਤੀ ਮੋਅਰ (Moore) ਦਾ ਗੁਫ਼ਾ ਦਾ ਅਜਿਹਾ ਰਹੱਸਮਈ ਅਨੁਭਵ ਸੀ ਕਿ ਇਹਦਾ ਐਡਲਾ ਦੇ ਮਨ 'ਤੇ ਵੀ ਅਸਰ ਪਿਆ ਸੀ। ਐਡਲਾ ਆਪਣੀ ਗਵਾਹੀ 'ਚ ਕਹਿੰਦੀ ਹੈ ਕਿ ਉਹਨੂੰ ਛੇੜਛਾੜ ਦਾ ਪੱਕਾ ਭਰੋਸਾ ਨਹੀਂ।

ਹਿੰਦੋਸਤਾਨੀ ਪਾਠਕ ਤਾਂ ਫਾਸਟਰ ਦੇ ਕਥਨ 'ਤੇ ਹੀ ਬਾਗ਼ੋਬਾਗ ਹੋ ਜਾਂਦੇ ਹਨ। ਦੂਸਰਾ ਸ੍ਰੀਮਤੀ ਮੋਅਰ ਦੇ ਪੁੱਤਰ, ਅੰਗਰੇਜ਼ੀ ਸ਼ਾਸਕ, ਦਾ ਕਹਿਣਾ ਸੀ ਕਿ 'ਰਸਮੀ ਖਿਮਾ ਨਹੀਂ ਸਗੋਂ ਹਾਰਦਿਕ ਅਫਸੋਸ ਨੇ (ਵਿਦੇਸ਼ੀ ਸ਼ਾਸਕ) ਨੂੰ ਹੋਰ ਭਾਂਤ ਦਾ ਮਾਣਸ ਬਣਾ ਦੇਣਾ ਸੀ ਅਤੇ ਬਰਤਾਨਵੀ ਸਾਮਰਾਜ ਨੂੰ ਹੋਰ ਹੀ ਸੰਸਥਾ, ਸਾਮਰਾਜ ਖਿਮਾ, ਅਫ਼ਸੋਸ ਨਾਲ ਨਹੀਂ ਜਾਂਦੇ ਹੁੰਦੇ।

ਫਾਸਟਰ 1949 ਵਿਚ 'ਕਲਾ ਲਈ ਕਲਾ' ਦੇ ਲੇਖ 'ਚ ਲਿਖਦਾ ਹੈ- "ਮੈਨੂੰ ਕੋਈ ਲੋੜ ਨਜ਼ਰ ਨਹੀਂ ਆਉਂਦੀ ਜੋ ਬੰਦਾ ਬਰਾਬਰੀ ਅਤੇ ਆਜ਼ਾਦੀ ਲਈ ਸੰਘਰਸ਼ ਵਿਚ ਆਪਣੇ ਆਪ ਨੂੰ ਅਰਪਨ ਕਰੇ ਕਿਉਂਕਿ ਹਰ ਕਾਲ ਦੀ ਆਪਣੀ ਗੜਬੜ ਹੁੰਦੀ ਹੈ"। ਤੀਸਰੇ ਜਗਤ ਵਿਚ ਲੱਖਾਂ ਆਦਮੀ ਔਰਤਾਂ ਨੇ ਇਹਦੇ ਉਲਟ ਮਹਿਸੂਸ ਕੀਤਾ ਹੈ।

ਫਾਸਟਰ ਸਮਾਜੀ, ਸਿਆਸੀ ਸਵਾਲਾਂ ਨੂੰ ਦਰਸ਼ਨ ਅਤੇ ਪ੍ਰਾਭੌਤਿਕਵਾਦੀ (metaphysical) ਅਖਾੜੇ ਵਿਚ ਧੱਕ ਦਿੰਦਾ ਹੈ। ਬੇਗਾਨਗੀ (alienation) ਅਤੇ ਅਸਤਿਤਵਾਦੀ ਹੌਲ ਤੋਂ ਕੁਝ ਨਹੀਂ ਸਰਨਾ।

000

ਕਿਤਾਬ 'ਚ Raymond Williams 'ਤੇ ਦਿਲਚਸਪ ਟਿੱਪਣੀ, Trilling ਦੀ ਆਲੋਚਨਾ ਦੀ ਪ੍ਰਤਿਗਾਮੀ ਹਮਾਇਤ, Orwell ਦੀ ਸ਼ੱਕੀ ਤਰੱਕੀ-ਪਸੰਦੀ, Edwin Arnold ਦੀ ਬੁਧ ਮਤ ਦੀ ਵਿਆਖਿਆ ਅਤੇ ਸਾਮਰਾਜੀ ਹਮਦਰਦੀ, Rimbaud ਦੇ ਚਰਿੱਤਰ ਦੀ ਵੰਗਾਰਮਈ ਇਤਲਾਹ ਹੈ। Arnold Kettle ਪਾਰਟੀ ਦੀ ਕੇਂਦਰੀ ਕਮੇਟੀ ਦਾ ਮੈਂਬਰ ਸੀ। ਐਡਵਰਡ ਸਈਦ ਦੀ Orientalism ਏਸ ਕਿਤਾਬ ਦਾ ਪਰਿਣਾਮ ਹੈ।

ਜੋਨਾ ਰੈਸਕਿਨ ਦੀ ਤੀਸਰੇ ਜਗਤ ਦੇ ਲਿਖਾਰੀਆਂ ਫੈਜ਼ ਆਦਿ ਤਕ ਰਸਾਈ ਹੈ। ਸੰਨ 1960 ਦੇ ਅਮਰੀਕਾ 'ਚ ਅਸ਼ਵੇਤ ਸੰਘਰਸ਼ ਵਿਚ Black Panthers ਆਦਿ ਨਾਲ ਉਹਦੀ ਹਿੱਸਾਦਾਰੀ ਸੀ। ਅਸਲ 'ਚ 'ਸਾਮਰਾਜ ਦਾ ਮਿਤਿਹਾਸ' ਇਸੇ ਅੰਦੋਲਨ ਦੀ ਪੈਦਾਵਾਰ ਹੈ। American Civil Liberties Union ਦੇ ਵਕੀਲ ਦੇ ਅਨੁਭਵ ਅਨੁਸਾਰ ਜਿਹੜੀ ਕੁੱਟ-ਮਾਰ ਪੁਲਿਸ ਨੇ ਰੈਸਕਿਨ ਦੀ ਕੀਤੀ ਉਹ 'ਦੁਸ਼ਟਤਮ' ਸੀ। ਕਰਤਾ ਨੇ ਆਪਣੀ ਸੁਹਜ ਸੂਝ ਸਰੀਰ 'ਤੇ ਹੰਢਾਈ ਹੈ।

144, ਸੈਕਟਰ 65, ਐੱਸ. ਏ. ਐੱਸ ਨਗਰ, ਮੋਹਾਲੀ-160 062





# ਬਿਪਰਨ ਕੀ ਰੀਤ

## ਬਲਜੀਤ ਬਾਸੀ

ਪਿਛਲੇ ਦਿਨੀਂ ਇਕ ਸੱਜਣ ਨੇ ਫੋਨ 'ਤੇ ਮੈਥੋਂ ਬਿਪਰਨ ਸ਼ਬਦ ਦੀ ਵਿਉਤਪਤੀ ਪੁਛ ਲਈ। ਮੈਂ ਜਵਾਬ ਸੋਚ ਹੀ ਰਿਹਾ ਸੀ ਕਿ ਉਨ੍ਹਾਂ ਨਾਲ ਹੀ ਸਵਾਲ ਕਰ ਦਿੱਤਾ, "ਕੀ ਇਹ ਵਿਪਰੀਤ ਸ਼ਬਦ ਤੋਂ ਬਣਿਆ ਹੈ?" ਮੈਂ ਵਿਚਲੀ ਘੁੰਡੀ ਸਮਝ ਗਿਆ। ਅਜਿਹੇ ਸ਼ਬਦਾਂ ਦੀ ਤੱਤ ਭੜੱਤੇ ਵਿਆਖਿਆ ਕਰਨੀ ਜੋਖਿਮ ਵਾਲਾ ਕੰਮ ਹੈ ਕਿਉਂਕਿ ਇਹ ਵਿਵਾਦੀ ਹੁੰਦੇ ਹਨ, ਇਨ੍ਹਾਂ ਬਾਰੇ ਹੋਰ ਸਪਸ਼ਟ ਹੋਣ ਦੀ ਲੋੜ ਹੁੰਦੀ ਹੈ। ਮੈਂ ਜਵਾਬ ਦਿਤਾ, ਇਹ ਪੱਕ ਹੈ ਕਿ ਇਸਦਾ ਸਬੰਧ 'ਉਲਟਾ' ਅਰਥ ਵਾਲੇ ਵਿਪਰੀਤ ਸ਼ਬਦ ਨਾਲ ਨਹੀਂ ਹੈ, ਹਾਂ, ਇਹ ਬ੍ਰਾਹਮਣ ਲਈ ਜ਼ਰੂਰ ਵਰਤਿਆ ਜਾਂਦਾ ਹੈ। ਉਨ੍ਹਾਂ ਦੇ "ਉਹ ਕਿਵੇਂ?" ਪੁਛਣ ਤੇ ਮੈਂ ਕਿਹਾ ਕਿ ਇਹ ਲੰਮੀ ਚੌੜੀ ਗੱਲ ਹੈ ਤੇ ਤੁਹਾਡੇ ਨਾਲ ਵਾਅਦਾ ਕਰਦਾ ਹਾਂ ਕਿ ਇਸ ਬਾਰੇ ਇਕ ਪੂਰੀ ਪੋਸਟ ਲਿਖਾਂਗਾ। ਉਨ੍ਹਾਂ ਭਾਵੇਂ ਸਰਲ ਜਿਹੀ ਵਿਆਖਿਆ ਜਾਨਣ ਲਈ ਹੀ ਕਾਹਲੀ ਜਤਲਾਈ ਪਰ ਖੜੇ ਪੈਰ ਮੈਂ ਉਨ੍ਹਾਂ ਨੂੰ ਨਿਵਾਜ ਨਾ ਸਕਿਆ। ਬਿਪਰਨ ਸ਼ਬਦ ਬਾਰੇ ਬਹੁਤ ਸਾਰਾ ਭੰਬਲਭੂਸਾ ਦੇਖਣ ਨੂੰ ਮਿਲਦਾ ਹੈ ਤੇ ਕੁਝ ਅਣਜੋੜ ਸ਼ਬਦਾਂ ਨਾਲ ਵੀ ਇਸ ਨੂੰ ਜੋੜਿਆ ਗਿਆ ਹੈ। ਪੰਜਾਬੀ ਵਿਚ ਇਹ ਆਮ ਤੌਰ ਤੇ 'ਬਿਪਰਨ ਕੀ ਰੀਤ' ਉਕਤੀ ਵਿਚ ਹੀ ਪੜ੍ਹਨ ਸੁਣਨ ਨੂੰ ਮਿਲਦਾ ਹੈ। ਇਹ ਉਕਤੀ ਦਸਮ ਗ੍ਰੰਥ ਦੀ ਤਰਾਂ ਜਾਂ ਸ਼ਾਇਦ ਇਸ ਤੋਂ ਵੱਧ ਹੀ, ਕ੍ਰਿਤਰਤਵ ਦੇ ਪੱਖੋਂ ਨਿਹੰਗਾਂ ਵਲੋਂ ਅਪਣਾਏ ਵਿਵਾਦ-ਗ੍ਰਸਤ 'ਸਰਬਲੋਹ ਗ੍ਰੰਥ' ਵਿਚ ਮਿਲਦੀ ਹੈ ਜਿਥੋਂ ਇਸਦਾ ਪ੍ਰਚਲਨ ਹੋਇਆ ਲਗਦਾ ਹੈ:

> ਜਬ ਲਗ ਖਾਲਸਾ ਰਹੇ ਨਿਆਰਾ, ਤਬ ਲਗ ਤੇਜ ਦੀਓ ਮੈਂ ਸਾਰਾ।
>
> ਜਬ ਇਹ ਗਹੇ ਬਿਪਰਨ ਕੀ ਰੀਤ, ਮੈਂ ਨ ਕਰੋ ਇਨ ਕੀ ਪ੍ਰਤੀਤ।

ਆਮ ਤੌਰ ਤੇ ਬਿਪਰਨ ਸ਼ਬਦ ਤੋਂ ਦਰੁਸਤ ਤੌਰ ਤੇ ਬ੍ਰਾਹਮਣ ਦਾ ਹੀ ਆਸ਼ਾ ਲਿਆ ਜਾਂਦਾ ਹੈ ਤੇ ਉਪਰੋਕਤ ਤੁਕਾਂ ਦਾ ਭਾਵ ਏਹੀ ਨਿਕਲਦਾ ਹੈ ਕਿ ਇਸ ਗ੍ਰੰਥ ਦੇ ਅਨੁਸਾਰ ਗੁਰੂ ਗੋਬਿੰਦ ਸਿੰਘ ਨੇ ਖਾਲਸੇ ਨੂੰ ਓਨਾ ਚਿਰ ਹੀ ਥਾਪੜਾ ਦੇਣ ਦਾ ਇਕਰਾਰ ਕੀਤਾ ਜਿੰਨਾ ਚਿਰ ਇਹ ਆਪਣੀ ਵਿਲੱਖਣ ਖਾਲਸਈ ਰਹਿਤ ਮਰਿਆਦਾ ਅਤੇ ਚਲਨ 'ਤੇ ਕਾਇਮ ਰਹਿੰਦਾ ਹੈ। ਜਿਉਂ ਹੀ ਖਾਲਸਾ ਬ੍ਰਾਹਮਣਾਂ ਦੇ ਕਰਮਕਾਂਡੀ ਚੱਕਰ ਵਿਚ ਪੈ ਗਿਆ, ਗੁਰੂ ਸਾਹਿਬ ਉਨ੍ਹਾਂ ਨੂੰ ਮਾਨਤਾ ਦੇਣ ਤੋਂ ਇਨਕਾਰੀ ਹੋ ਜਾਣਗੇ। ਬਿਪਰਨ ਕੀ ਰੀਤ ਕੀ ਹੈ, ਇਸ ਦੇ ਵੇਰਵੇ ਹਰ ਵਿਦਵਾਨ ਨੇ ਆਪੋ ਆਪਣੇ ਮਤ ਅਤੇ ਉਤਸ਼ਾਹ ਅਨੁਸਾਰ ਵਖੋ ਵਖਰੇ ਕੀਤੇ ਹਨ। 'ਸਰਬਲੋਹ ਗ੍ਰੰਥ' ਦੇ ਕਰਤਾ ਗੁਰੂ ਗੋਬਿੰਦ ਸਿੰਘ ਹਨ ਜਾਂ ਨਹੀਂ ਅਤੇ ਬਿਪਰਨ ਕੀ ਰੀਤ ਵਿਚ ਕੀ ਕੁਝ ਹੈ, ਇਸ ਸਭ ਕਾਸੇ ਦਾ ਨਿਰਣਾ ਕਰਨਾ ਇਸ ਪੋਸਟ ਦਾ ਵਿਸ਼ਾ ਨਹੀਂ। ਏਨਾ ਕੁ ਜ਼ਰੂਰ ਕਹਿ ਸਕਦਾ ਹਾਂ ਕਿ ਬਹੁ-ਸੰਖਿਅਕ ਵਿਦਵਾਨ ਇਸ ਗ੍ਰੰਥ ਨੂੰ ਗੁਰੂ ਗੋਬਿੰਦ ਸਿੰਘ ਦੀ ਰਚਨਾ ਨਹੀਂ ਮੰਨਦੇ। ਅੱਜ ਦੇ ਲੇਖ ਦਾ ਸਰੋਕਾਰ ਬਿਪਰਨ ਸ਼ਬਦ ਦਾ ਪਿਛੋਕੜ ਜਾਨਣਾ ਹੀ ਹੈ। ਮੂਲ ਰੂਪ ਵਿਚ ਇਹ ਸ਼ਬਦ ਸੰਸਕ੍ਰਿਤ ਦਾ 'ਵਿਪਰ' ਹੈ ਤੇ ਇਸਦੇ ਬਹੁਵਚਨ ਵਿਪਰਨ ਦਾ ਦੇਸੀ ਰੂਪ ਬਿਪਰਨ ਹੈ। ਵਿਪਰ ਸ਼ਬਦ ਦਾ ਸਾਡੇ ਕੰਮ ਦਾ ਅਰਥ ਤਾਂ ਬ੍ਰਾਹਮਣ, ਪੰਡਿਤ, ਘਰੇਲੂ ਪੁਰੋਹਤ ਆਦਿ ਹੀ ਹੈ ਪਰ ਇਸਦਾ ਹੋਰ ਅਰਥ-ਪਸਾਰਾ ਸ਼ਬਦ ਦੀ ਤਹਿ ਤੱਕ ਲਿਜਾਣ ਵਿਚ ਸਹਾਈ ਹੁੰਦਾ ਹੈ। ਅਸੀਂ ਅੱਗੇ ਤੋਂ ਪਿਛੇ ਵੱਲ ਨੂੰ ਜਾਂਦੇ ਹਾਂ ਤਾਂ ਇਸਦੀਆਂ ਹੋਰ ਪੈੜਾਂ ਲਭਦੀਆਂ ਹਨ: ਰਿਸ਼ੀ ਮੁਨੀ, ਗਾਇਕ, ਕਵੀ, ਅਧਿਵੇਤਾ, ਬ੍ਰਹਮ ਗਿਆਨੀ। ਹੋਰ ਪਿਛੇ ਨੂੰ ਜਾਈਏ ਤਾਂ ਇਸਦੇ ਮੂਲਭੂਤ ਅਰਥਾਂ ਦੀ ਥਾਹ ਲਗਦੀ ਹੈ : ਉਤਸ਼ਾਹਤ, ਪਰੇਰਤ, ਵੇਗ ਜਾਂ ਹੁਲਾਰੇ ਵਿਚ ਆਇਆ ਆਦਮੀ ਜਾਂ ਦੇਵਤਾ, ਸਿਆਣਾ, ਵਿਦਵਾਨ। ਸ਼ਬਦ ਦੇ ਇਨ੍ਹਾਂ ਵਿਸਤਾਰਾਂ ਦੀ ਸਮਝ ਇਸਦੇ ਧਾਤਮੂਲਕ ਅਰਥ ਜਾਣਕੇ ਸਪਸ਼ਟ ਹੁੰਦੀ ਹੈ। ਇਸਦਾ

ਧਾਤੂ ਹੈ 'ਵਿਪ' ਜਾਂ 'ਵੇਪ' ਜਿਸਦੇ ਅਰਥ ਹਨ ਕੰਬਣਾ, ਥਰਥਰਾਉਣਾ, ਹਿੱਲਣਾ, ਲਹਿਰਾਉਣਾ, ਝੂਲਣਾ ਆਦਿ। ਵਿਪ ਧਾਤੂ ਤੋਂ ਵਿਪ ਜਾਂ ਵਿਪਾ ਨਾਂਵ ਵੀ ਬਣਿਆ ਹੈ ਜਿਸ ਦਾ ਅਰਥ ਹੈ ਅੰਦਰੋਂ ਹੁਲਾਰੇ ਵਿਚ ਆਇਆ, ਤਰੰਗਿਤ ਜਾਂ ਪਰੇਰਤ ਵਿਅਕਤੀ। ਹੈਰਾਨੀ ਦੀ ਗਲ ਹੈ ਕਿ ਕਾਹਨ ਸਿੰਘ ਨੇ ਇਹ ਸ਼ਬਦ ਕੰਬਣਾ ਤੇ ਪਿਛੇ ਨੂੰ ਹਟਣਾ ਦੇ ਅਰਥਾਂ ਵਿਚ ਲਿਆ ਹੈ ਪਰ ਪੰਜਾਬੀ ਜਾਂ ਸਿੱਖ ਸੰਦਰਭ ਵਿਚ ਕਿਥੇ ਵਰਤਿਆ ਗਿਆ ਹੈ, ਕੋਈ ਦੱਸ ਨਹੀਂ ਪਾਈ। ਮੋਨੀਅਰ-ਵਿਲੀਅਮਜ਼ ਨੇ ਇਸ ਦਾ ਇਕ ਅਰਥ ਸਟਅਰਟ ਬਅਚਕ ੱਟਿਹ ਇਅਰ ਦੱਸਿਆ ਹੈ ਜਿਸਦੇ ਤੁਲ ਦੇ ਪੰਜਾਬੀ ਵਿਚ ਸ਼ਬਦ 'ਠਠੰਬਰਨਾ, ਚੌਂਕਣਾ' ਹੋ ਸਕਦੇ ਹਨ ਪਰ ਭਾਈ ਸਾਹਿਬ ਨੇ ਬਅਚਕ ਸ਼ਬਦ ਦੇਖਕੇ ਹੀ ਇਸਦਾ 'ਪਿਛੇ ਹਟਣਾ' ਅਰਥ ਕਰ ਦਿਤਾ!

ਖੈਰ, ਤਤਪਰਜ ਇਹ ਹੈ ਕਿ ਅੰਦਰੋਂ ਹੁਲਾਰੇ ਵਿਚ ਆਇਆ ਜਾਂ ਤਰੰਗਿਤ ਵਿਅਕਤੀ ਹੀ ਵਿਦਵਾਨ, ਰਿਸ਼ੀ-ਮੁਨੀ, ਗਾਇਕ, ਕਵੀ ਆਦਿ ਬਣ ਸਕਦਾ ਹੈ। ਜਿਸ ਆਦਮੀ ਦੀ ਬੁਧੀ ਜਾਂ ਆਤਮਾ ਦੀਆਂ ਤਰਬਾਂ ਕੰਬਦੀਆਂ ਹਨ, ਜੋ ਵਜਦ ਵਿਚ ਆਉਂਦਾ ਹੈ, ਉਹੀ ਇਹ ਸਭ ਕੁਝ ਬਣ ਸਕਦਾ ਹੈ। ਪਰਾਚੀਨ ਭਾਰਤ ਵਿਚ ਵਿਦਵਤਾ ਦੇ ਪੱਖ ਤੋ ਬ੍ਰਾਹਮਣ ਵਿਚ ਹੀ ਇਹ ਸਾਰੇ ਗੁਣ ਸਮਝੇ ਜਾਂਦੇ ਸਨ ਇਸ ਲਈ ਉਸਨੂੰ ਇਹ ਉਪਾਧੀ ਮਿਲੀ। ਵੇਦ ਰਿਸ਼ੀ ਅਤਰੀ ਦਾ ਕਹਿਣਾ ਹੈ,"ਜਨਮ ਤੋਂ ਹਰ ਕੋਈ ਸੂਦਰ ਹੁੰਦਾ ਹੈ, ਸੰਸਕਾਰਾਂ ਕਾਰਨ ਉਹ ਦਵਿਜ ਬਣ ਜਾਂਦਾ ਹੈ, ਵੇਦਾਂ ਦੇ ਅਧਿਐਨ ਨਾਲੇ ਉਹ ਵਿਪਰ ਬਣ ਜਾਂਦਾ ਹੈ ਅਤੇ ਬ੍ਰਹਮਾਂ ਦੀ ਅਨੁਭੂਤੀ ਕਰਕੇ ਉਹ ਬ੍ਰਾਹਮਣ ਬਣ ਜਾਂਦਾ ਹੈ।" ਰਿਗ ਵੇਦ ਵਿਚ ਇਕ ਥਾਂ ਕਿਹਾ ਗਿਆ ਹੈ,"ਏਕਮ ਸਤਿ ਵਿਪਰ, ਬਹੁਧਾ ਵੇਦਾਂਤੀ।" ਇਕ ਹੋਰ ਥਾਂ ਤੇ ਲਿਖਿਆ ਹੈ,"ਵਿਪਰਤਵ ਵਿਖਿਆਤ ਤਾਰ ਪੰਡਿਤਯ ਅਜਨਾਤ, ਅਤਿਏਵ ਵਿਪਰ ਆਗੇ, ਪੰਡਿਤਯ ਪਸ਼ਚਾਤ" ਅਰਥਾਤ ਇਸ ਗੱਲ ਦਾ ਤਾਂ ਪਤਾ ਹੈ ਕਿ ਮਨੁਖ ਵਿਪਰ ਹੈ ਪਰ ਉਸਦੀ ਵਿਦਵਤਾ ਦਾ ਪਤਾ ਨਹੀਂ। ਮਤਲਬ ਇਹ ਕਿ ਮਨੁਖ ਦੀ ਪਛਾਣ ਪਹਿਲਾਂ ਹੁੰਦੀ ਹੈ, ਉਸਦੀ ਵਿਦਵਤਾ ਦੀ ਪਿਛੋਂ। ਇਕ ਸੰਤੋਸ਼ੀ ਚਾਲੀਸਾ ਵਿਚ ਵਿਪਰਨ ਸ਼ਬਦ ਦੀ ਵਰਤੋਂ ਦੇਖੋ:

ਸ਼ਕਤੀ ਸਾਮਰਥ ਹੋ ਜੋ ਧਨ ਕੋ। ਦਾਨ ਦਕਸ਼ਿਣਾ ਦੇ ਵਿਪਰਨ ਕੋ।।
ਵੇ ਜਗਤੀ ਕੇ ਨਰ ਔ ਨਾਰੀ। ਮਨਵਾਂਛਿਤ ਫਲ ਪਾਵੇਂ ਭਾਰੀ।।

ਇਨ੍ਹਾਂ ਕੁਝ ਕਥਨਾਂ ਤੋਂ ਪਰਾਚੀਨ ਕਾਲ ਵਿਚ ਵਿਪਰ ਦੀ ਮਹੱਤਤਾ ਦਾ ਪਤਾ ਲੱਗ ਜਾਂਦਾ ਹੈ। ਮੋਟੀ ਗੱਲ ਇਹ ਕਿ ਵਿਪਰ ਉਹ ਵੇਦ ਮੰਤਰ ਜਾਨਣ ਵਾਲਾ ਬ੍ਰਾਹਮਣ ਹੈ ਜੋ ਯਗ ਆਦਿ ਕਰਮ ਪੂਰਣ ਰੀਤੀ ਨਾਲ ਨਿਭਾਉਂਦਾ ਹੈ। ਗੁਰਬਾਣੀ ਵਿਚ ਬਿਪਰਨ ਸ਼ਬਦ ਨਹੀਂ ਆਇਆ, ਹਾਂ ਬ੍ਰਾਹਮਣ ਦੇ ਅਰਥਾਂ ਵਿਚ ਬਿਪ੍ਰ, ਬਿਪ੍ਰਾ ਜ਼ਰੂਰ ਆਏ ਹਨ:

ਤਿਲਕ ਹੀਣੰ ਜਥਾ ਬਿਪ੍ਰਾ ਅਮਰ ਹੀਣੰ ਜਥਾ ਰਾਜਨਹ -ਗੁਰੂ ਅਰਜਨ ਦੇਵ। ਅਰਥਾਤ ਜਿਵੇਂ ਤਿਲਕ ਤੋਂ ਬਿਨਾ ਬ੍ਰਾਹਮਣ ਅਤੇ ਹੁਕਮ ਤੋਂ ਬਿਨਾਂ ਰਾਜਾ। 'ਬਿਪ੍ਰ ਸੁਦਾਮੇ ਦਾਲਦੁ ਭੰਜ' -ਗੁਰੂ ਅਰਜਨ ਦੇਵ, ਮਤਲਬ ਸੁਦਾਮੇ ਬਾਹਮਣ ਦੀ ਕ੍ਰਿਸ਼ਨ ਨੇ ਗਰੀਬੀ ਦੂਰ ਕੀਤੀ। ਭਗਤ ਰਵੀਦਾਸ ਫਰਮਾਉਂਦੇ ਹਨ,"ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ ਤੇਰੇ ਨਾਮ ਸਰਣਾਇ ਰਵਿਦਾਸ ਦਾਸਾ" - ਹੇ ਪਰਮਾਤਮਾ ਭੈੜੀ ਕੁਲ ਵਿਚ ਜਨਮਿਆ ਤੇਰਾ ਸੇਵਕ ਰਵਿਦਾਸ ਤੇਰੇ ਨਾਮ ਦੀ ਸ਼ਰਣ ਵਿਚ ਆਇਆ ਹੈ ਤਾਂ ਵੱਡੇ ਵੱਡੇ ਬ੍ਰਾਹਮਣ ਵੀ ਮੈਨੂੰ ਨਮਸਕਾਰ ਕਰਦੇ ਹਨ। ਇਸ ਤਰਾਂ ਅਸੀਂ ਦੇਖਦੇ ਹਾਂ ਕਿ ਭਾਵੇਂ ਗੁਰਬਾਣੀ ਤੇ ਭਗਤੀ ਕਾਵਿ ਵਿਚ ਬ੍ਰਾਹਮਣਵਾਦ ਤੇ ਖੂਬ ਚੋਟ ਕੀਤੀ ਗਈ ਹੈ ਪਰ ਇਸ ਸ਼ਬਦ ਵਿਸ਼ੇਸ਼ ਰਾਹੀਂ ਨਹੀਂ ਲਭਦੀ।

ਗੁਰੂ ਗ੍ਰੰਥ ਸਾਹਿਬ ਵਿਚ ਸਿਰਫ਼ ਗੁਰੂ ਅਰਜਨ ਦੇਵ ਜੀ ਨੇ 'ਬਿਪਰੀਤ' ਸ਼ਬਦ ਅਧੀ ਕੁ ਦਰਜਨ ਵਾਰੀ ਵਰਤਿਆ ਹੈ। ਕੁਝ ਸੰਦਰਭ ਇਸ ਤਰਾਂ ਦੇ ਹਨ ਕਿ ਬਹੁਤ ਸਾਰੇ ਵਿਦਵਾਨਾਂ ਨੂੰ ਇਸ ਦੇ ਅਰਥ



ਕਰਨ ਵਿਚ ਭੁਲੇਖਾ ਲੱਗਾ ਹੈ। ਅਸੀਂ ਇਕ ਤੁਕ ਲੈਂਦੇ ਹਾਂ, "ਦੁਤੀਆ ਭਾਉ ਬਿਪਰੀਤਿ ਅਨੀਤਿ ਦਾਸਾ ਨਹ ਭਾਵਏ ਜੀਉ।" ਇਸ ਪ੍ਰਸੰਗ ਵਿਚ ਅਲੱਗ ਅਲੱਗ ਵਿਦਵਾਨਾਂ ਨੇ ਦੋ ਤਰਾਂ ਦੀ ਗਲਤੀ ਕੀਤੀ ਹੈ। ਦੋਨਾਂ ਭੁੱਲਾਂ ਦਾ ਆਧਾਰ 'ਬਿਪਰੀਤਿ' ਸ਼ਬਦ ਦਾ ਉਨ੍ਹਾਂ ਅਨੁਸਾਰ ਕੀਤਾ ਸੰਧੀ-ਛੇਦ ਹੈ, ਯਾਨੀ : ਬਿਪਰੀਤਿ = ਬਿਪ +ਰੀਤਿ, ਜੋ ਅਸ਼ੁਧ ਹੈ। ਕੁਝ ਵਿਦਵਾਨ ਇਸ ਵਿਚ 'ਬਿਪ' ਅੰਸ਼ ਨੂੰ ਬ੍ਰਾਹਮਣ ਦੇ ਅਰਥਾਂ ਵਾਲਾ 'ਵਿਪ' ਸ਼ਬਦ ਜਾਂ ਅਗੇਤਰ ਅਤੇ 'ਰੀਤਿ' ਸ਼ਬਦ ਨੂੰ ਰੀਤੀ ਦਾ ਅਰਥਾਵਾਂ ਸਮਝਦੇ ਹੋਏ 'ਬਿਪਰਨ ਕੀ ਰੀਤ' ਜਿਹਾ ਅਰਥਾਪਣ ਹੀ ਕਰ ਦਿੰਦੇ ਹਨ। ਦੂਜੇ ਵਿਦਵਾਨ ਜਿਨ੍ਹਾਂ ਵਿਚ ਸਾਹਿਬ ਸਿੰਘ ਵਰਗੇ ਉਚ ਕੋਟੀ ਦੇ ਗੁਰਬਾਣੀ ਮਾਹਿਰ ਵੀ ਹਨ, ਇਸਦਾ ਅਰਥ 'ਉਲਟੀ ਰੀਤੀ' ਕਰਦੇ ਹਨ। ਸਾਹਿਬ ਸਿੰਘ ਇਸ ਤੁਕ ਦਾ ਅਰਥ ਇਸ ਪ੍ਰਕਾਰ ਕਰਦੇ ਹਨ, 'ਪਰਮਾਤਮਾ ਤੋਂ ਬਿਨਾ ਕਿਸੇ ਹੋਰ ਨਾਲ ਪਿਆਰ ਪਾਣਾ (ਸੰਤ ਜਨਾਂ) ਨੂੰ ਉਲਟੀ ਰੀਤਿ ਜਾਪਦੀ ਹੈ, ਨੀਤੀ ਦੇ ਉਲਟ ਪ੍ਰਤੀਤ ਹੁੰਦੀ ਹੈ, ਪ੍ਰਭੂ ਦੇ ਦਾਸਾਂ ਨੂੰ ਇਹ ਪਸੰਦ ਨਹੀਂ ਆਉਂਦੀ।' ਇਸ ਤਰਾਂ ਉਨ੍ਹਾਂ ਇਸ ਸ਼ਬਦ ਵਿਚਲੇ 'ਵਿਪ' ਅੰਸ਼ ਦਾ ਅਰਥ 'ਉਲਟਾ' ਕੀਤਾ ਹੈ ਪਰ ਸੰਸਕ੍ਰਿਤ ਜਾਂ ਪੰਜਾਬੀ ਵਿਚ 'ਵਿਪ' ਤੋਂ 'ਉਲਟ' ਦੇ ਅਰਥ ਲੈਣਾ ਇਕ ਅਲੋਕਾਰ ਗੱਲ ਹੈ, ਉਲਟ ਦੇ ਅਰਥਾਂ ਵਿਚ ਵਿਪ ਸ਼ਬਦ ਕਿਧਰੇ ਉਪਲਭਦ ਹੀ ਨਹੀਂ। ਹਾਂ, ਏਨਾ ਜ਼ਰੂਰ ਕਿਹਾ ਜਾ ਸਕਦਾ ਹੈ ਕਿ ਮੋਟੇ ਤੌਰ ਤੇ ਦੋਨੋਂ ਤਰਾਂ ਦੇ ਅਰਥਾਂ ਨਾਲ ਭਾਵ-ਅਰਥ ਵਿਚ ਬਹੁਤਾ ਫਰਕ ਨਹੀਂ ਪੈਂਦਾ। ਉਂਜ ਵਿਪਰੀਤ ਸ਼ਬਦ ਧਾਰਮਕ ਪਰਿਵੇਸ਼ ਵਿਚ ਵਰਤਿਆ ਜਾਂਦਾ ਰਿਹਾ ਹੈ ਜਿਥੇ ਇਸਦਾ ਅਰਥ ਪ੍ਰਤਿਕੂਲ ਆਚਰਣ ਵੀ ਹੈ ਤੇ ਇਕ ਹਿੰਦੀ ਕੋਸ਼ ਅਨੁਸਾਰ 'ਅਨਿਸ਼ਟ ਸਾਧਨ ਵਿਚ ਤਤਪਰ, ਜਿਵੇਂ ਦੈਵ ਜਾਂ ਵਿਧੀ ਦਾ ਵਿਪਰੀਤ ਹੋਣਾ' ਅਰਥਾਤ ਅਮੰਗਲ ਕਾਰਜ ਹੁੰਦਾ ਹੈ। ਮੇਰੀ ਜਾਚੇ ਗੁਰੂ ਅਰਜਨ ਦੇਵ ਜੀ ਦੀ ਇਸ ਤੇ ਇਸ ਜਿਹੀਆਂ ਹੋਰ ਤੁਕਾਂ ਵਿਚ ਬਿਪਰੀਤ ਸ਼ਬਦ ਦੀ ਇਸ ਤਰਾਂ ਸਹੀ ਵਿਆਖਿਆ ਹੋ ਸਕਦੀ ਹੈ। ਕਈ ਵਾਰੀ ਵਿਦਵਾਨਾਂ ਦੀਆਂ ਆਪਣੀਆਂ ਸਥਾਪਨਾਵਾਂ ਜਾਂ ਪੂਰਵ-ਆਗਹ੍ਰਿ ਜ਼ਰੂਰ ਦ੍ਰਿਸ਼ਟੀਗੋਚਰ ਹੋ ਜਾਂਦੇ ਹਨ।

ਬਿਪਰੀਤ (ਵਿਪਰੀਤ) ਸ਼ਬਦ ਦਾ ਸ਼ੁਧ ਸੰਧੀ-ਛੇਦ ਹੈ: ਵਿ + ਪਰੀ +ਤ। ਇਸ ਵਿਚ 'ਵਿ' ਅਗੇਤਰ ਤਾਂ ਆਮ ਜਾਣਿਆ ਪਛਾਣਿਆ ਹੀ ਹੈ ਜਿਸਦਾ ਅਰਥ 'ਉਲਟਾ' ਹੁੰਦਾ ਹੈ ਜਿਵੇਂ ਵਿਅਰਥ, ਵਿਦੇਸ਼ੀ, ਵਿਚਾਰਾ ਸ਼ਬਦਾਂ ਵਿਚ। 'ਪਰੀ' ਅੰਸ਼/ਸ਼ਬਦ ਵੀ ਇਕ ਵਧੇਤਰ ਵਜੋਂ ਆਮ ਹੀ ਵਰਤਿਆ ਜਾਂਦਾ ਹੈ ਜਿਸ ਦਾ ਅਰਥ ਮੁੜਨਾ, ਆਲੇ ਦੁਆਲੇ ਘੁੰਮਣਾ ਹੁੰਦਾ ਹੈ ਜਿਵੇਂ ਪ੍ਰਤਿਮਾਨ, ਪ੍ਰਤਿਮਾ। ਪੱਗ ਸ਼ਬਦ ਵਾਲੇ ਲੇਖ ਵਿਚ ਅਸੀਂ ਇਸ ਦਾ ਜ਼ਿਕਰ ਕੀਤਾ ਸੀ, ਪੱਗ = ਪਰਿਕਰ, ਅਰਥਾਤ ਮੋੜੀ ਜਾਂ ਆਲੇ ਦੁਆਲੇ ਘੁੰਮਾਈ। 'ਤ' ਪਿਛੇਤਰ ਕਿਸੇ ਕਿਰਿਆ ਨੂੰ ਭੂਤਕਾਰਦੰਤਕ ਜਾਂ ਵਿਸ਼ੇਸ਼ਣ ਬਣਾ ਦਿੰਦਾ ਹੈ ਜਿਵੇਂ ਬੀਤਣਾ ਤੋਂ ਬਤੀਤ। ਇਸ ਹਿਸਾਬ ਨਾਲ ਬਿਪਰੀਤ ਦਾ ਸੰਧੀਛੇਦ ਕੀਤਿਆਂ ਸ਼ਬਦਾਰਥ ਬਣੇਗਾ 'ਉਲਟਾ ਮੁੜਿਆ ਹੋਇਆ' ਅਰਥਾਤ ਜੋ ਸਹੀ ਤੋਂ ਦੂਜੇ ਰੁਖ ਹੋਵੇ, ਵਿਰੁਧ, ਪ੍ਰਤਿਕੂਲ। ਇਹ ਤਿੰਨੇ ਸ਼ਬਦ ਭਾਰੋਪੀ ਹਨ ਤੇ ਇਨ੍ਹਾਂ ਦੇ ਸੁਜਾਤੀ ਸ਼ਬਦ ਬਹੁਤ ਸਾਰੀਆਂ ਭਾਸ਼ਾਵਾਂ ਵਿਚ ਹਨ। ਸੰਖੇਪ ਝਾਤ ਪੁਆਉਂਦੇ ਹਾਂ ਵਿ = ਅੰਗਰੇਜ਼ੀ ਟਿਹ ; ਪਰੀ = ਅੰਗਰੇਜ਼ੀ ਪਏਰ ਜਿਵੇਂ ਪਏਰਮਿਏਟਏਰ ਵਿਚ; ਤ = ਅੰਗਰੇਜ਼ੀ ਟ ਜਿਵੇਂ ਪਅਸਟ ਵਿਚ ਟ।

ਵਿਪਰ ਸ਼ਬਦ ਦੇ ਹੋਰ ਭਾਰੋਪੀ ਭਾਸ਼ਾਵਾਂ ਵਿਚ ਵੀ ਸੁਜਾਤੀ ਸ਼ਬਦ ਮਿਲਦੇ ਹਨ। ਇਸਦਾ ਮੂਲਕ ਹੈ ੲਬ, ਜਾਂ ੱਬਿ ਜਿਸਦਾ ਅਰਥ ਏਧਰ ਉਧਰ ਘੁੰਮਣਾ, ਹਿੱਲਣਾ, ਕੰਬਣਾ ਆਦਿ ਹੈ। ਅੰਗਰੇਜ਼ੀ ਸ਼ਬਦ ਵਬਿਰਅਟੲ ਲਾਤੀਨੀ ਵਬਿਰਅਰੲ ਤੋਂ ਬਦਲਕੇ ਇਸੇ ਤੋਂ ਬਣਿਆ। ੱਹਪਿ, ੱਪਿੲ, ਸ਼ਬਦ ਵੀ ਇਸੇ ਨਾਲ ਸਬੰਧਤ ਹਨ। ਲਿਥੂਏਨੀਅਨ ਵਿਚ ਇਸ ਨਾਲ ਜੁੜਦੇ ਸ਼ਬਦ ਦਾ ਅਰਥ (ਪੂਛ) ਹਿਲਾਉਣਾ ਹੁੰਦਾ ਹੈ। ਇਸ ਪਾਸੇ ਹੋਰ ਖੋਜ ਦੀ ਗੁੰਜਾਇਸ਼ ਹੈ।

[8345, Opal Drive, Westland MI 48185, USA]

# ਸਮੇਂ ਦੀ ਅਵਾਜ਼ ਅਤੇ ਪੰਜਾਬੀ ਸ਼ਾਇਰੀ ਦਾ ਮਾਣ: ਕੇਸਰ ਸਿੰਘ ਨੀਰ

## ਸਤਨਾਮ ਸਿੰਘ ਢਾਹ

ਕੇਸਰ ਸਿੰਘ ਨੀਰ ਨੂੰ ਸ਼ਾਇਦ ਉਨੇ ਲੋਕ ਕੈਨੇਡਾ ਵਿਚ ਨਹੀਂ ਜਾਣਦੇ, ਜਿੰਨੇ ਪੰਜਾਬ ਵਿਚ ਜਾਣਦੇ ਹਨ। ਇਕ ਪ੍ਰਸਿੱਧ ਸ਼ਾਇਰ, ਗ਼ਜ਼ਲ-ਗੋ, ਅਧਿਆਪਕ ਅਤੇ ਯੂਨੀਅਨਨਿਸ ਦੇ ਤੌਰ 'ਤੇ। ਉਹ ਅਜੇ ਅੱਠਵੀਂ ਵਿਚ ਹੀ ਸੀ, ਜਦੋਂ ਕਵਿਤਾ ਗਾਉਣ ਤੇ ਲਿਖਣ ਲੱਗ ਪਿਆ ਸੀ। ਦਸਵੀਂ ਵਿਚ ਪੜ੍ਹਦੇ ਸਮੇਂ ਸਕੂਲ ਦੇ ਮੁੱਖ-ਅਧਿਆਪਕ ਦੇ ਸਹਿਯੋਗ ਨਾਲ ਉਸ ਦੀਆਂ ਧਾਰਮਿਕ ਕਵਿਤਾਵਾਂ ਦਾ ਇਕ ਪੈਂਫ਼ਲਟ "ਪ੍ਰੀਤ ਪੁਕਾਰਾਂ" ਛਪ ਗਿਆ ਸੀ। ਕੇਸਰ ਸਿੰਘ ਵੀ ਜ਼ਿਲ੍ਹਾ ਲੁਧਿਆਣਾ ਵਿਚ ਗੁਰੂ ਗੋਬਿੰਦ ਸਿੰਘ ਖ਼ਾਲਸਾ ਹਾਈ ਸਕੂਲ ਕਮਾਲਪੁਰਾ ਦੇ ਸਹਿਤਕਾਰਾਂ ਦੀ ਉਸੇ ਨਰਸਰੀ ਦਾ ਇਕ ਬੂਟਾ ਹੈ, ਜਿਸ ਨਰਸਰੀ ਨੇ ਡਾ. ਰਘਬੀਰ ਸਿੰਘ ਸਿਰਜਣਾ, ਸੁਰਿੰਦਰ ਗਿੱਲ, ਸ਼ਿਵਚਰਨ ਗਿੱਲ ਅਤੇ ਇਕਬਾਲ ਅਰਪਨ ਵਰਗੇ ਬਹੁ-ਪੱਖੀ ਸਾਹਿਤਕਾਰ ਪੈਦਾ ਕੀਤੇ ਹਨ। ਕੇਸਰ ਸਿੰਘ ਕੇਵਲ ਕਵੀ ਹੀ ਨਹੀਂ, ਉਹ ਆਪਣੇ ਸਕੂਲ ਸਮੇਂ ਵਿਚ ਕਬੱਡੀ ਤੇ ਹਾਕੀ ਦਾ ਵਧੀਆ ਖਿਡਾਰੀ ਹੋਣ ਦੇ ਨਾਲ ਨਾਲ ਆਪਣੇ ਸਕੂਲ ਦੀ ਰੱਸਾ-ਕਸ਼ੀ ਦੀ ਟੀਮ ਦ ਮੈਂਬਰ ਵੀ ਰਿਹਾ ਹੈ। ਉਸ ਦਾ ਕਹਿਣਾ ਹੈ ਕਿ ਤੁਹਾਡੇ ਅੰਦਰ ਕੁਝ ਕਰਨ ਦੀ ਚਾਹ ਚਾਹੀਦੀ ਹੈ, ਫੇਰ ਰਸਤੇ ਆਪੇ ਬਣਦੇ ਜਾਂਦੇ ਹਨ। ਕੇਸਰ ਸਿੰਘ ਨੀਰ ਸੈਲਫ-ਮੇਡ ਸ਼ਖ਼ਸੀਅਤ ਹੈ, ਜਿਸ ਨੂੰ ਦਸਵੀਂ ਤੋਂ ਬਾਅਦ ਉਚੇਰੀ ਵਿੱਦਿਆ ਕਾਲਿਜ ਵਿਚ ਜਾ ਕੇ ਲੈਣ ਦਾ ਮੌਕਾ ਨਸੀਬ ਨਹੀਂ ਹੋਇਆ, ਪਰ ਉਸ ਨੇ ਸਕੂਲ-ਅਧਿਆਪਕੀ ਕਰਨ ਦੇ ਨਾਲ ਨਾਲ ਉੱਚ ਵਿੱਦਿਆ ਪ੍ਰਾਪ ਕਰਨ ਦੀ ਰੀਝ ਪ੍ਰਾਈਵੇਟਲੀ ਪੜ੍ਹ ਕੇ ਪੂਰੀ ਕੀਤੀ। ਉਸ ਨੇ ਦਸਵੀਂ ਤੋਂ ਬਾਅਦ ਗਿਆਨੀ ਕਰਕੇ ਬੀ. ਏ., ਬੀ. ਐੱਡ ਅਤੇ ਐੱਮ. ਏ. ਪੰਜਾਬੀ ਕੀਤੀ। ਉਹ ਵੱਖ ਵੱਖ ਸਕੂਲਾਂ ਵਿ ਪੰਜਾਬੀ, ਸੋਸ਼ਲ ਸਟੱਡੀਜ਼ ਅਤੇ ਅੰਗਰੇਜ਼ੀ ਪੜ੍ਹਾਉਂਦਿਆਂ ਸਾਢੇ 35 ਸਾਲ ਸਰਵਿਸ ਕਰ ਰੀਟਾਇਰ ਹੋਇਆ ਹੈ।

'ਨੀਰ' ਵਿਚ ਦੂਜੇ ਸ਼ਾਇਰਾਂ ਨਾਲੋਂ ਇਕ ਵਾਧਾ ਇਹ ਹੈ ਕਿ ਉਹ ਅੱਜ ਵੀ ਵਡੇਰੀ ਉਮਰ ਵਿਚ ਆਪਣੇ ਬਚਪਨ ਨੂੰ ਯਾਦ ਕਰਕੇ ਬੱਚਿਆਂ ਦੇ ਪੱਧਰ 'ਤੇ ਜਾ ਕੇ ਬੱਚਿਆਂ ਲਈ ਲਿਖ ਸਕਦਾ ਹੈ, ਜਦੋਂ ਕਿ ਆਮ ਲੇਖਕ ਲਈ ਇਹ ਕੰਮ ਬਹੁਤ ਮੁਸ਼ਕਲ ਹੈ। ਜਿੱਥੇ ਕੇਸਰ ਸਿੰ ਨੇ ਉਚੇਰੇ ਸਾਹਿਤਕ ਪੱਧਰ ਦੀਆਂ ਗ਼ਜ਼ਲਾਂ, ਗੀਤ ਅਤੇ ਕਵਿਤਾਵਾਂ ਦੀ ਰਚਨਾ ਕੀਤੀ ਹੈ, ਉ ਬਾਲ-ਸਾਹਿਤ ਦੀਆਂ ਵੀ ਚਾਰ ਕਿਤਾਬਾਂ ਪੰਜਾਬੀ ਸਾਹਿਤ ਦੀ ਝੋਲੀ ਪਾਈਆਂ ਹਨ। ਕੇਸ ਸਿੰਘ ਦਾ ਕਹਿਣਾ ਹੈ ਕਿ ਭਾਵੇਂ ਸਾਹਿਤਕ ਲਗਨ ਉਸ ਨੂੰ ਘਰ ਵਿਚੋਂ ਹੀ ਲੱਗੀ, ਕਿਉਂਕਿ ਉਸ ਬਾਬਾ ਜੀ ਅਤੇ ਪਿਤਾ ਜੀ ਵੀ ਸ਼ਾਇਰੀ ਦਾ ਸ਼ੌਕ ਰੱਖਦੇ ਸਨ, ਪਰ ਜੋ ਉਤਸ਼ਾਹ ਉਸਨੂੰ ਉਸ ਮੁੱਖ-ਅਧਿਆਪਕ ਸ੍ਰ. ਗੁਰਨਾਮ ਸਿੰਘ ਬਿੰਝਲ ਨੇ ਦਿੱਤਾ, ਉਸ ਨੂੰ ਕਦੇ ਭੁਲਾਇਆ ਨਹੀਂ ਸਕਦਾ। ਉਹ ਇਹ ਗੱਲ ਵੀ ਬਹੁਤ ਮਾਣ ਨਾਲ ਦੱਸਦਾ ਹੈ ਕਿ ਕਮਾਲਪੁਰੇ ਦੇ ਸਕੂਲ ਵਿ ਵਿਦਵਾਨ, ਸਾਹਿਤਕਾਰ ਪੈਦਾ ਹੋਣ ਦਾ ਸਬੱਬ ਵੀ ਇਹੋ ਹੈ ਕਿ ਅਧਿਆਪਕਾਂ ਨੇ ਸਾਹਿਤਕ ਰੁ ਰੱਖਣ ਵਾਲੇ ਵਿਦਿਆਰਥੀਆਂ ਨੂੰ ਪੂਰਾ ਸਹਿਯੋਗ ਅਤੇ ਉਤਸ਼ਾਹ ਦਿੱਤਾ। ਉਹਨਾਂ ਦੀ ਬਦੌਲ ਹੀ ਉਹ ਸਾਰੇ ਸਾਹਿਤਕਾਰ ਕਹਾਉਣ ਦੇ ਯੋਗ ਹੋਏ ਹਨ। 'ਨੀਰ' ਨੇ ਵੀ ਆਪਣੇ ਅਧਿਆਪ ਦੀ ਰੀਤ ਨੂੰ ਚਾਲੂ ਰੱਖਦਿਆਂ, ਅਨੇਕਾਂ ਹੀ ਵਿਦਿਆਰਥੀਆਂ ਨੂੰ ਕਵਿਤਾ ਲਿਖਣ ਵੱਲ ਪ੍ਰੇਰਨਾ ਕੇ ਉਤਸ਼ਾਹਤ ਕੀਤਾ ਹੈ। ਟਰੇਡ-ਯੂਨੀਅਨ ਵਿਚ ਕੰਮ ਕਰਦਿਆਂ ਕਈ ਵਾਰ ਜੇਲ੍ਹ-ਯਾਤਰਾ



ਕੀਤੀ। ਕੇਸਰ ਸਿੰਘ ਦਾ ਕਹਿਣਾ ਹੈ ਕਿ ਬੱਚਿਆਂ ਨੂੰ ਪੜ੍ਹਾਉਣ ਸਮੇਂ ਉਸ ਨੇ ਪੂਰੀ ਇਮਾਨਦਾਰੀ ਨਾਲ ਆਪਣਾ ਕੰਮ ਕੀਤਾ ਹੈ। ਇਸੇ ਕਰਕੇ ਬਹੁਤ ਸਾਰੇ ਵਿਦਿਆਰਥੀ ਅੱਜ ਵੀ ਉਸ ਦਾ ਪੂਰਾ ਸਤਿਕਾਰ ਕਰਦੇ ਹਨ.ਅਤੇ ਉਹ ਵੀ ਆਪਣੇ ਬੱਚਿਆਂ ਵਾਂਗ ਹੀ ਉਹਨਾਂ ਨੂੰ ਪਿਆਰ ਕਰਦਾ ਹੈ।

ਆਪਣੀ ਸਾਹਿਤਕ ਭੁੱਖ ਮਿਟਾਉਣ ਲਈ ਨੀਰ ਪੰਜਾਬ ਦੀਆਂ ਵੱਡੀਆਂ ਤੇ ਨਾਮੀਂ ਸਾਹਿਤ-ਸਭਾਵਾਂ ਦਾ ਮੈਂਬਰ ਵੀ ਰਿਹਾ ਹੈ। ਇਕ ਵਧੀਆ ਗ਼ਜ਼ਲ-ਗੋ ਹੋਣ ਦੇ ਨਾਤੇ ਸਾਹਿਤਕ ਮੁਸ਼ਾਇਰਿਆਂ ਵਿਚ ਵੀ ਹਿੱਸਾ ਲੈਂਦਾ ਰਿਹਾ ਹੈ ਅਤੇ ਮੁਸ਼ਾਇਰੇ ਲੁੱਟਦਾ ਵੀ ਰਿਹਾ ਹੈ। ਗ਼ਜ਼ਲ ਦੀਆਂ ਬਾਰੀਕੀਆਂ ਤਖਤ ਸਿੰਘ ਵਰਗੇ ਉਸਤਾਦ ਗ਼ਜ਼ਲ-ਗੋ ਤੋਂ ਸਿੱਖ ਕੇ ਵੀ ਇਹੋ ਕਹਿ ਰਿਹਾ ਹੈ ਕਿ ਗ਼ਜ਼ਲ ਲਿਖਣਾ ਕੋਈ ਸੌਖਾ ਕੰਮ ਨਹੀਂ। ਉਸ ਅਨੁਸਾਰ ਵਧੀਆ ਸ਼ਾਇਰ ਬਣਨ ਲਈ ਸਾਰੀ ਜ਼ਿੰਦਗੀ ਕਠਿਨ ਤੱਪਸਿਆ ਕਰਨ ਦੀ ਲੋੜ ਹੈ। 'ਨੀਰ' ਦੀ ਬਾਲ ਸਾਹਿਤ ਦੀ ਵਿਸ਼ੇਸ਼ ਪ੍ਰਾਪਤੀ ਇਹ ਹੈ ਕਿ ਉਸ ਦੇ ਬੱਚਿਆਂ ਲਈ ਲਿਖੇ ਗੀਤ ਪੰਜਾਬ ਸਕੂਲ ਸਿੱਖਿਆ ਬੋਰਡ ਦੀ ਪੰਜਵੀਂ ਅਤੇ ਅੱਠਵੀਂ ਜਮਾਤ ਦੀਆਂ ਪੰਜਾਬੀ ਦੀਆਂ ਪਾਠ ਪੁਸਤਕਾਂ ਵਿਚ ਸ਼ਾਮਲ ਰਹੇ ਹਨ। ਉਸ ਦੇ ਗੀਤ ਸੈਂਟਰਲ ਬੋਰਡ ਆਫ਼ ਸੈਕੰਡਰੀ ਐਜੂਕੇਸ਼ਨ ਦੇ ਸਿਲੇਬਸ ਦੀਆਂ ਕਿਤਾਬਾਂ ਵਿਚ ਵੀ ਸ਼ਾਮਲ ਹਨ। ਕੇਸਰ ਸਿੰਘ ਖੱਬੇ-ਪੱਖੀ ਵਿਚਾਰਧਾਰਾ ਨਾਲ ਜੁੜਿਆ ਹੋਇਆ ਸ਼ਾਇਰ ਹੈ। ਲੋਕਾਂ ਦੇ ਦੁੱਖ ਦਰਦ ਨੂੰ ਆਪਣੀ ਕਵਿਤਾ ਦਾ ਵਿਸ਼ਾ-ਵਸਤੂ ਬਣਾਉਂਦਾ ਹੈ। ਕੈਨੇਡਾ ਵਿਚ ਪਰਵਾਸ ਤੋਂ ਮਗਰੋਂ ਭੂ-ਹੇਰਵੇ ਦਾ ਰੰਗ ਵੀ ਉਸਦੀ ਕਵਿਤਾ ਵਿਚ ਰਚ ਗਿਆ ਹੈ। ਪਿਛਲੇ ਦਿਨੀਂ 'ਨੀਰ' ਨਾਲ ਉਸ ਦੀ ਜ਼ਿੰਦਗੀ ਦੇ ਪੰਨਿਆਂ ਨੂੰ ਫਰੋਲਣ ਅਤੇ ਉਸਦੀ ਸਿਰਜਣਾ ਬਾਰੇ ਗੱਲਬਾਤ ਕਰਨ ਦਾ ਮੌਕਾ ਮਿਲਿਆ। ਪੇਸ਼ ਹਨ ਉਸ ਗੱਲਬਾਤ ਦੇ ਕੁਝ ਅੰਸ਼:

**? ਤੁਸੀਂ ਕੇਸਰ ਸਿੰਘ ਪ੍ਰੀਤ ਤੋਂ ਕੇਸਰ ਸਿੰਘ ਨੀਰ ਕਦੋਂ ਅਤੇ ਕਿਵੇਂ ਬਣੇ? ਸਾਹਿਤ-ਜਗਤ ਦੇ ਲੋਕ ਤੁਹਾਨੂੰ ਕੇਸਰ ਸਿੰਘ ਨੀਰ ਵਜੋਂ ਹੀ ਜਾਣਦੇ ਹਨ?**

-ਸਤਨਾਮ ਜੀ, ਸਕੂਲ ਪੜ੍ਹਦੇ ਸਮੇਂ ਮੈਂ ਆਪਣਾ ਤਖ਼ੱਲਸ ਪਹਿਲਾਂ ਆਪਣੇ ਪਿਤਾ ਸ੍ਰ. ਟਹਿਲ ਸਿੰਘ 'ਗੁਰਦੀਪ' ਦੇ ਤਖ਼ੱਲਸ ਨਾਲ ਰਲਦਾ ਮਿਲਦਾ ਰੱਖ ਲਿਆ ਸੀ। ਜਦੋਂ 1956 ਵਿਚ ਹਾਈ ਸਕੂਲ ਸਮਰਾਲਾ ਵਿਖੇ ਬਤੌਰ ਪੰਜਾਬੀ ਟੀਚਰ ਨਿਯੁਕਤ ਹੋਇਆ ਤਾਂ ਮੈਨੂੰ ਇਹ ਤਖ਼ੱਲਸ ਠੀਕ ਨਾ ਲੱਗਾ। ਮੈਂ ਸੋਚਿਆ ਅਜਿਹਾ ਤਖ਼ੱਲਸ ਰੱਖਾਂ, ਜਿਹੜਾ ਪਹਿਲਾਂ ਕਿਸੇ ਦਾ ਨਾ ਹੋਵੇ। ਫੇਰ ਮੈਂ ਨੀਰ ਤਖ਼ੱਲਸ ਰੱਖ ਲਿਆ, ਉਸ ਸਮੇਂ ਕਿਸੇ ਪ੍ਰਸਿੱਧ ਲੇਖਕ ਦਾ ਇਹ ਤਖ਼ੱਲਸ ਨਹੀਂ ਸੀ। ਮੈਨੂੰ ਵਿਧਾਤਾ ਸਿੰਘ 'ਤੀਰ' ਅਤੇ ਸੰਤੋਖ ਸਿੰਘ 'ਧੀਰ' ਦੀਆਂ ਕਵਿਤਾਵਾਂ ਚੰਗੀਆਂ ਲੱਗਦੀਆਂ ਸਨ। ਸੋ ਮੈਂ ਇਹਨਾਂ ਨਾਲ ਰਲਦਾ ਮਿਲਦਾ 'ਨੀਰ' ਤਖ਼ੱਲਸ ਰੱਖ ਲਿਆ।

**?ਤੁਸੀਂ ਅਜੇ ਹਾਈ ਸਕੂਲ ਵਿਚ ਹੀ ਸੀ, ਜਦੋਂ ਤੁਹਾਡੀਆਂ ਕਵਿਤਾਵਾਂ ਦਾ ਪੈਂਫ਼ਲਟ ਛਪ ਗਿਆ ਸੀ। ਅਖ਼ਬਾਰਾਂ ਰਿਸਾਲਿਆਂ ਵਿਚ ਪਹਿਲਾਂ ਕਦੋਂ ਛਪੇ? ਇਹਦੇ ਬਾਰੇ ਕੁਝ ਦੱਸੋ?**

- ਮੇਰੀ ਪਹਿਲੀ ਧਾਰਮਿਕ ਕਵਿਤਾ ਨਾਮਧਾਰੀਆਂ ਦੇ ਹਫ਼ਤਾਵਾਰ ਅਖ਼ਬਾਰ 'ਸਤਿਯੁਗ' ਵਿਚ ਅੱਠਵੀਂ ਵਿਚ ਪੜ੍ਹਦਿਆਂ ਛਪੀ ਸੀ। ਮੇਰੇ ਪਿਤਾ ਜੀ ਨਾਮਧਾਰੀ ਸਨ ਅਤੇ ਸਾਡੇ ਘਰ ਇਹ ਅਖ਼ਬਾਰ ਆਉਂਦਾ ਸੀ। ਮੈਂ ਪਿੰਡ ਵਿਚ ਲਗਦੇ ਨਾਮਧਾਰੀਆਂ ਦੇ ਦੀਵਾਨਾਂ ਵਿਚ ਛੈਣੇ ਵਜਾ ਕੇ ਸ਼ਬਦ ਵੀ ਪੜ੍ਹਦਾ ਹੁੰਦਾ ਸੀ। ਸਾਲ 1953-54 ਵਿਚ ਮੇਰੀਆਂ ਕਵਿਤਾਵਾਂ ਅਖ਼ਬਾਰਾਂ ਅਤੇ ਰਿਸਾਲਿਆ ਵਿਚ ਛਪਣ ਲੱਗ ਪਈਆਂ ਸਨ।

**?ਨੀਰ ਜੀ, ਆਪਣੇ ਜਨਮ ਤੇ ਪਰਿਵਾਰਕ ਪਿਛੋਕੜ ਬਾਰੇ ਵੀ ਕੁਝ ਦੱਸੋ?**

-ਸਰਟੀਫ਼ੀਕੇਟ ਅਨੁਸਾਰ ਮੇਰਾ ਜਨਮ 13 ਮਈ 1935 ਹੈ, ਪਰ ਸਹੀ ਮਿਤੀ 14 ਜਨਵਰੀ 1933 ਹੈ। ਮੇਰਾ ਜਨਮ ਮੇਰੇ ਨਾਨਕੇ ਪਿੰਡ ਬੁਟਾਹਰੀ ਜ਼ਿਲ੍ਹਾ ਲੁਧਿਆਣਾ ਵਿਖੇ ਹੋਇਆ। ਮੇਰੇ

ਪਿਤਾ ਜੀ ਪਹਿਲਾਂ ਜੈਪੁਰ (ਰਾਜਿਸਥਾਨ) ਵਿਖੇ ਇਕ ਠੇਕੇਦਾਰ ਨਾਲ ਨੌਕਰੀ ਕਰਦੇ ਸਨ, ਮੈਂ ਓਥੇ ਉਹਨਾਂ ਨਾਲ ਦੋ ਸਾਲ ਰਿਹਾ ਸਾਂ। ਓਥੇ ਹਿੰਦੀ ਪੜ੍ਹਦਾ ਸੀ। ਦੋ ਸਾਲ ਬਾਅਦ ਪਿੰਡ ਆਏ ਤਾਂ ਮੇਰੇ ਬਾਬਾ ਜੀ ਮੈਨੂੰ ਪ੍ਰਇਮਰੀ ਸਕੂਲ ਵਿਚ ਦਾਖ਼ਲ ਕਰਾਉਣ ਗਏ ਤਾਂ ਉਮਰ ਦੋ ਸਾਲ ਛੋਟੀ ਲਿਖਵਾ ਦਿੱਤੀ। ਇਹ ਗੱਲ ਮੇਰੀ ਮਾਤਾ ਜੀ ਨੇ ਮੈਨੂੰ ਦੱਸੀ ਸੀ। ਮੇਰੇ ਦਾਦਾ ਜੀ ਹੋਰੀਂ ਤਿੰਨ ਭਰਾ ਸਨ, ਜਿਹੜੇ ਪਹਿਲਾਂ ਬਰੁਮਾ ਵਿਚ ਚਲੇ ਗਏ ਸਨ। ਉਹਨਾਂ ਵਿਚੋਂ ਮੇਰੇ ਬਾਬਾ ਜੀ ਸ੍ਰ. ਗੁਰਦਿੱਤ ਸਿੰਘ ਓਥੋਂ ਨਕਸ਼ਾ-ਨਵੀਸ ਬਣ ਕੇ ਅਤੇ ਦੂਜੇ ਬਾਬਾ ਜੀ ਗੰਡਾ ਸਿੰਘ ਬਤੌਰ ਓਵਰਸੀਅਰ ਰੀਟਾਇਰ ਹੋ ਕੇ ਵਾਪਸ ਭਾਰਤ ਆ ਗਏ ਸਨ। ਸ੍ਰ. ਗੰਡਾ ਸਿੰਘ ਹੋਰਾਂ ਨੂੰ ਵੀ ਸਾਹਿਤ ਦਾ ਸ਼ੌਕ ਸੀ। ਉਹ ਅਤੇ ਉਹਨਾਂ ਦਾ ਪਰਿਵਾਰ ਇਕ ਬਹੁਤ ਵੱਡੀ ਲਾਇਬਰੇਰੀ ਨਾਲ ਲੈ ਅੰਮ੍ਰਿਤਸਰ ਆ ਗਏ ਸਨ। ਉਹਨਾਂ ਦੀ ਮ੍ਰਿਤੂ ਅੰਮ੍ਰਿਤਸਰ ਹੀ ਹੋ ਗਈ ਸੀ। ਉਹਨਾਂ ਤੋਂ ਪਿੱਛੋਂ ਬਾਕੀ ਪਰਿਵਾਰ ਪਿੰਡ ਆ ਗਿਆ ਸੀ। ਮੈਂ ਉਹਨਾਂ ਦੀਆਂ ਕਿਤਾਬਾਂ ਅਤੇ ਪੱਤਰ ਫਰੋਲਦਿਆਂ ਉਹਨਾਂ ਦੇ ਨਾਂ, ਭਾਈ ਕਾਹਨ ਸਿੰਘ ਨਾਭਾ ਅਤੇ ਭਾਈ ਵੀਰ ਸਿੰਘ ਦੇ ਹੱਥ-ਲਿਖਤ ਪੱਤਰ ਪੜ੍ਹੇ ਹਨ। ਤੀਜੇ ਬਾਬਾ ਸੰਤਾ ਸਿੰਘ ਜੀ ਦਾ ਪਰਿਵਾਰ ਓਧਰ ਹੀ ਰਹਿ ਗਿਆ ਸੀ। ਮੇਰੇ ਪਿਤਾ ਜੀ ਦੋ ਭਰਾ ਸਨ। ਉਹਨਾਂ ਦੇ ਵੱਡੇ ਭਰਾ ਸ੍ਰ. ਪਾਖ਼ਰ ਸਿੰਘ ਵੀ ਬਰੁਮਾ ਵਿਚ ਇੰਜੀਨੀਅਰ ਸਨ, ਉਹਨਾਂ ਦੀ ਮ੍ਰਿਤੂ ਓਥੇ ਹੀ ਹੋ ਗਈ ਸੀ। ਅਸੀਂ ਚਾਰ ਭਰਾ ਹਾਂ। ਵੱਡੇ ਸੁਰਜੀਤ ਸਿੰਘ ਦਿੱਲੀ ਰਹਿੰਦੇ ਹਨ, ਮੈਂ ਅਤੇ ਇਕਬਾਲ ਅਰਪਨ ਇੱਥੇ ਕੈਲਗਰੀ ਕੈਨੇਡਾ ਵਿਚ ਰਹੇ ਹਾਂ ਅਤੇ ਸਭ ਤੋਂ ਛੋਟਾ ਹਰਦਿਆਲ ਸਿੰਘ ਜ਼ਾਂਬੀਆ ਵਿਚ ਸੈਟਲ ਹੈ।

**? ਮੁੱਢਲੀ ਤੇ ਉੱਚੇਰੀ ਵਿੱਦਿਆ ਕਿੱਥੋਂ ਹਾਸਲ ਕੀਤੀ?**

-ਸਤਨਾਮ ਜੀ, ਮੈਂ ਮੁੱਢਲੀ ਪ੍ਰਾਇਮਰੀ ਤਕ ਦੀ ਵਿੱਦਿਆ ਲਾਗਲੇ ਪਿੰਡ ਰੂਮੀ ਤੋਂ ਹਾਸਲ ਕੀਤੀ। ਉਸ ਤੋਂ ਬਾਅਦ ਦਸਵੀ ਤਕ ਦੀ ਵਿੱਦਿਆ ਵੀ ਲਾਗਲੇ ਪਿੰਡ ਕਮਾਲਪੁਰਾ ਦੇ ਗੁਰੂ ਗੋਬਿੰਦ ਸਿੰਘ ਖ਼ਾਲਸਾ ਹਾਈ ਸਕੂਲ ਤੋਂ ਪ੍ਰਾਪਤ ਕੀਤੀ। ਇਹ ਦੋਨੋਂ ਪਿੰਡ ਰੂਮੀ ਅਤੇ ਕਮਾਲਪੁਰਾ ਜਗਰਾਉ ਤੋਂ ਰਾਏਕੋਟ ਜਾਣ ਵਾਲੀ ਸੜਕ ਉੱਤੇ ਸਥਿਤ ਹਨ। ਕਮਾਲਪੁਰਾ ਸਕੂਲ ਵਿਚ ਪੜ੍ਹਦਿਆਂ ਮੈਨੂੰ ਅਧਿਆਪਕਾਂ ਵੱਲੋਂ ਬਹੁਤ ਉਤਸ਼ਾਹ ਮਿਲਿਆ, ਜਿਸ ਨਾਲ ਮੇਰਾ ਕਵਿਤਾ ਲਿਖਣ ਵੱਲ ਝੁਕਾਅ ਹੋ ਗਿਆ। ਸਕੂਲ ਵਿਚ ਬੱਚਿਆ ਦਾ ਇਕ ਰਿਸਾਲਾ 'ਬਾਲਾ ਪ੍ਰੀਤਮ' ਛਪਦਾ ਸੀ, ਉਸ ਵਿਚ ਅਧਿਆਪਕਾਂ ਅਤੇ ਬੱਚਿਆਂ ਦੀਆਂ ਰਚਨਾਵਾਂ ਛਾਪੀਆਂ ਜਾਂਦੀਆਂ ਸਨ। ਸਕੂਲ ਦੇ ਮੁੱਖ ਅਧਿਆਪਕ ਸ੍ਰ. ਗੁਰਨਾਮ ਸਿੰਘ ਸਨ, ਜਿਹਨਾਂ ਨੂੰ ਸਾਹਿਤ ਦਾ ਬਹੁਤ ਸ਼ੌਕ ਸੀ। ਇਕ ਕਵੀ ਅਧਿਆਪਕ ਆਸਾ ਸਿੰਘ 'ਆਸ' ਸਨ, ਉਹਨਾਂ ਨੇ ਮੈਨੂੰ ਬਹੁਤ ਹੌਸਲਾ ਦਿੱਤਾ। ਵੱਡੀ ਗੱਲ ਇਹ ਹੋਈ ਕਿ ਮੈਂ ਅਜੇ ਦਸਵੀਂ ਵਿਚ ਪੜ੍ਹਦਾ ਹੀ ਸੀ ਕਿ ਮੇਰੀਆਂ ਧਾਰਮਿਕ ਕਵਿਤਾਵਾ ਦਾ ਪੈਂਫ਼ਲਿਟ ਸਕੂਲ ਵੱਲੋਂ ਛਪਵਾਇਆ ਗਿਆ। ਇਸ ਦਾ ਨਾਂ ਸੀ 'ਪ੍ਰੀਤ ਪੁਕਾਰਾਂ'। ਜਿਵੇਂ ਮੈਂ ਪਹਿਲਾਂ ਦੱਸਿਆ, ਸਕੂਲ ਸਮੇਂ ਮੈਂ ਆਪਣਾ ਤਖ਼ੱਲਸ 'ਪ੍ਰੀਤ' ਲਿਖਦਾ ਸੀ। ਦਸਵੀਂ ਦੇ ਸਰਟੀਫ਼ੀਕੇਟ ਵਿਚ ਵੀ ਮੇਰੇ ਨਾਂ ਨਾਲ ਪ੍ਰੀਤ ਲਿਖਿਆ ਹੋਇਆ ਹੈ। ਇਸ ਪੈਂਫ਼ਲਟ ਦੇ ਛਪਣ ਨਾਲ ਮੇਰਾ ਹੌਸਲਾ ਹੋਰ ਵੀ ਵਧਿਆ ਅਤੇ ਖ਼ੁਸ਼ੀ ਵੀ ਪ੍ਰਾਪਤ ਹੋਈ।

**?ਮੈਨੂੰ ਲੱਗਦਾ ਕਿ ਰਾਮਪੁਰ ਵਾਂਗ ਕਮਾਲਪੁਰੇ ਦੇ ਸਕੂਲ ਦੇ ਪਾਣੀ ਵਿਚ ਵੀ ਸਾਹਿਤਕ ਮਿਠਾਸ ਘੁਲੀ ਹੋਈ ਹੈ ਕਿ ਇਸ ਸਕੂਲ 'ਚੋਂ ਕਈ ਸਹਿਤਕਾਰ ਪੈਦਾ ਹੋਏ ਹਨ। ਉਹਨਾਂ ਬਾਰੇ ਵੀ ਕੁਝ ਦੱਸੋ?**

- ਸਤਨਾਮ ਜੀ, ਤੁਹਾਡੀ ਗੱਲ ਬਿਲਕੁਲ ਠੀਕ ਹੈ। ਇਸ ਵਿਚ ਕੋਈ ਸ਼ੱਕ ਨਹੀਂ, ਇਸ ਸਕੂਲ ਨੇ ਸ਼ਿਵਚਰਨ ਗਿੱਲ ਕਹਾਣੀਕਾਰ, ਸੁਰਿੰਦਰ ਗਿੱਲ ਕਵੀ, ਡਾ. ਰਘਬੀਰ ਸਿੰਘ ਸਿਰਜਣਾ ਵਰਗੇ ਵਿਦਵਾਨ ਅਲੋਚਕ, ਇਕਬਾਲ ਅਰਪਨ ਕਹਾਣੀਕਾਰ ਤੇ ਕਵੀ, ਮੇਰੇ ਵਰਗੇ ਕਵੀ ਅਤੇ ਡਾ.



ਗੁਰਦੇਵ ਸਿੰਘ ਸਿੱਧੂ ਵਰਗੇ ਖੋਜੀ ਪੰਜਾਬੀ ਸਾਹਿਤ ਨੂੰ ਦਿੱਤੇ ਹਨ। ਇਹ ਸਭ ਸਤਿਕਾਰਯੋਗ ਅਧਿਆਪਕਾਂ ਵੱਲੋਂ ਮਿਲੇ ਉਤਸ਼ਾਹ ਸਦਕਾ ਹੀ ਲੇਖਕ ਬਣਨ ਦੇ ਯੋਗ ਹੋ ਸਕੇ ਹਨ।

**? ਨੀਰ ਜੀ, ਉੱਚੇਰੀ ਵਿੱਦਿਆ ਪ੍ਰਾਪਤੀ ਤੋਂ ਬਾਅਦ ਅਧਿਆਪਨ ਹੀ ਕੀਤਾ ਜਾਂ ਕੋਈ ਹੋਰ ਕੰਮ-ਕਾਰ ਵੀ ਕੀਤਾ?**

- ਮੈਨੂੰ ਸਕੂਲ ਦੇ ਸਮੇਂ ਤੋਂ ਹੀ ਕਵਿਤਾ ਗਾ ਕੇ ਪੜ੍ਹਨ ਦਾ ਸ਼ੌਕ ਸੀ। ਖ਼ਾਸ ਕਰਕੇ ਵਿਧਾਤਾ ਸਿੰਘ 'ਤੀਰ', ਪ੍ਰੋ. ਮੋਹਨ ਸਿੰਘ ਅਤੇ ਫ਼ੀਰੋਜ਼ਦੀਨ 'ਸ਼ਰਫ਼' ਦੀ ਕਵਿਤਾ ਮੈਂ ਸਟੇਜ 'ਤੇ ਪੜ੍ਹਿਆ ਕਰਦਾ ਸੀ। ਮੈਂ ਉਸ ਸਮੇਂ ਦਸਵੀਂ ਵਿਚ ਪੜ੍ਹਦਾ ਸੀ, ਇਕ ਵਾਰ ਸਾਡੇ ਲਾਗਲੇ ਪਿੰਡ ਮਾਣੂੰਕੇ ਵਿਚ ਇਕ ਕਾਨਫ਼ਰੰਸ ਹੋਈ, ਜਿਸ ਵਿਚ ਮੈਨੂੰ ਵੀ ਮੇਰੇ ਮੁੱਖ ਅਧਿਆਪਕ ਸ੍ਰ. ਗੁਰਨਾਮ ਸਿੰਘ ਓਥੇ ਲੈ ਗਏ। ਮੈਨੂੰ ਕਵਿਤਾ ਬੋਲਣ ਦਾ ਮੌਕਾ ਮਿਲਿਆ। ਓਥੇ ਮਾਸਟਰ ਤਾਰਾ ਸਿੰਘ ਅਕਾਲੀ ਲੀਡਰ ਵੀ ਆਏ ਹੋਏ ਸਨ। ਖ਼ਾਲਸਾ ਕਾਲਿਜ ਗੁਰੂ ਸਰ ਸੁਧਾਰ ਦੇ ਪ੍ਰਿੰਸੀਪਲ ਸ੍ਰ. ਇਕਬਾਲ ਸਿੰਘ ਵੀ ਆਏ ਹੋਏ ਸਨ। ਮੇਰੀ ਕਵਿਤਾ ਸੁਣ ਕੇ ਪ੍ਰਿੰਸੀਪਲ ਇਕਬਾਲ ਸਿੰਘ ਹੋਰਾਂ ਮੇਰੇ ਮੁਖ ਅਧਿਆਪਕ ਨੂੰ ਕਿਹਾ ਕਿ ਇਹ ਲੜਕਾ ਸਾਡੇ ਕਾਲਿਜ ਭੇਜ ਦਿਉ। ਪਰ ਮੇਰੇ ਮੁੱਖ ਅਧਿਆਪਕ ਨੇ ਕਿਹਾ ਕਿ ਇਸ ਦੇ ਘਰ ਦੀ ਮਾਲੀ ਹਾਲਤ ਬਹੁਤੀ ਮਜ਼ਬੂਤ ਨਹੀਂ, ਤੁਹਾਨੂੰ ਇਹਦੀਆਂ ਫ਼ੀਸਾਂ ਤੇ ਹੋਰ ਪੜ੍ਹਾਈ ਦਾ ਖ਼ਰਚਾ ਚੁੱਕਣਾ ਪਵੇਗਾ। ਉਹ ਮੰਨ ਗਏ। ਪਰ ਜਦੋਂ ਮੈਂ ਆਪਣੇ ਘਰ ਆ ਕੇ ਗੱਲ ਕੀਤੀ ਤਾਂ ਘਰ ਦੇ ਕਹਿੰਦੇ ਕਿ ਅਸੀਂ ਤੈਨੂੰ ਕਾਲਿਜ ਨਹੀਂ ਭੇਜ ਸਕਦੇ। ਤੂੰ ਕੋਈ ਨੌਕਰੀ ਕਰ ਲੈ, ਕਿਉਂਕਿ ਅਸੀਂ ਏਨਾ ਖ਼ਰਚ ਝੱਲ ਨਹੀਂ ਸਕਦੇ। ਇਸ ਕਰਕੇ ਮੈਂ ਕਾਲਿਜ ਤਾਂ ਨਹੀਂ ਜਾ ਸਕਿਆ ਪਰ 1952 ਵਿਚ ਦਸਵੀਂ ਕਰਨ ਤੋਂ ਬਾਅਦ ਅੱਗੇ ਪੜ੍ਹਨ ਦੀ ਤਮੰਨਾ ਸੀ, ਮੈਂ ਇਸ ਤੋਂ ਅਗਲੇ ਸਾਲ ਹੀ1953 ਵਿਚ ਪ੍ਰਈਵੇਟ ਗਿਆਨੀ ਦਾ ਇਮਤਿਹਾਨ ਦੇ ਦਿੱਤਾ ਅਤੇ ਮੇਰੀ ਹਾਈ ਫ਼ਸਟ ਕਲਾਸ ਆਈ। ਗਿਆਨੀ ਕਰਨ ਤੋਂ ਬਾਅਦ ਮੈਂ ਵਿਹਲਾ ਹੀ ਸੀ, ਮੇਰੇ ਦੋਸਤ ਸੁਰਿੰਦਰ ਸਿੰਘ ਦੇ ਮਾਮਾਂ ਜੀ ਦੀ ਮਦਦ ਨਾਲ ਮੈਨੂੰ ਕਟਾਣੀ ਕਲਾਂ ਵਿਚ ਪੰਜਾਬੀ ਟੀਚਰ ਦੀ ਜੌਬ ਮਿਲ ਗਈ। ਕੁਝ ਸਮੇਂ ਲਈ ਮੈਨੂੰ ਮੇਰੇ ਮੁੱਖ ਅਧਿਆਪਕ ਸ੍ਰ. ਗੁਰਨਾਮ ਸਿੰਘ ਹੋਰਾਂ ਨੇ ਖ਼ਾਲਸਾ ਹਾਈ ਸਕੂਲ ਝਾਂਸੀ (ਉਤਰ ਪ੍ਰਦੇਸ਼) ਭੇਜ ਦਿੱਤਾ। ਇਸ ਤੋਂ ਬਾਅਦ ਮੈਂ ਗੌਰਮਿੰਟ ਪੋਸਟ ਗ੍ਰੈਜੂਏਟ ਟ੍ਰੇਨਿੰਗ ਕਾਲਿਜ ਚੰਡੀਗੜ੍ਹ ਤੋਂ ਓ. ਟੀ. ਦੀ ਟ੍ਰੇਨਿੰਗ ਕੀਤੀ। ਇਸ ਤੋਂ ਬਾਅਦ ਮੈਨੂੰ 27 ਜਨਵਰੀ 1956 ਨੂੰ ਸਮਰਾਲੇ ਹਾਈ ਸਕੂਲ ਵਿਚ ਨੌਕਰੀ ਮਿਲੀ। ਦੋ ਕੁ ਸਾਲ ਸਮਰਾਲੇ ਰਿਹਾ ਤੇ ਫੇਰ ਮਿਡਲ ਸਕੂਲ ਬੱਸੀਆਂ ਗਿਆਰਾਂ ਸਾਲ ਪੜ੍ਹਾਇਆ। ਇਸੇ ਤਰ੍ਹਾਂ ਪੜ੍ਹਦਿਆਂ ਪੜ੍ਹਾਉਦਿਆਂ ਐੱਮ. ਏ. ਪੰਜਾਬੀ ਵੀ ਪ੍ਰਾਈਵੇਟਲੀ ਕੀਤੀ। ਇਸ ਤੋਂ ਬਾਅਦ ਆਪਣੇ ਪਿੰਡ ਦੇ ਲਾਗੇ ਕੋ-ਐਜੂਕੇਸ਼ਨ ਹਾਈ ਸਕੂਲ ਰੂਮੀ ਆ ਗਿਆ। ਚਾਰ ਕੁ ਸਾਲ ਇੱਥੇ ਰਹਿਣ ਤੋਂ ਬਾਅਦ ਮੈਂ ਆਪਣੀ ਰਿਹਾਇਸ਼ ਜਗਰਾਉਂ ਕਰ ਲਈ ਸੀ। ਜਗਰਾਉਂ ਤੋਂ ਢਾਈ ਤਿੰਨ ਮੀਲ 'ਤੇ ਹਾਈ ਸਕੂਲ ਸੋਹੀਆਂ ਵਿਚ ਗਿਆਰਾਂ ਸਾਲ ਪੜ੍ਹਾਇਆ। ਅਧਿਆਪਨ ਦੇ ਅਖ਼ੀਰਲੇ ਦਸ ਸਾਲ ਗੌਰਮਿੰਟ ਹਾਈ ਸਕੂਲ ਅਖਾੜਾ, ਜਿੱਥੋਂ ਦੇ ਗਿਆਨੀ ਗੁਰਬਚਨ ਸਿੰਘ ਭਿੰਡਰਾਂਵਾਲੇ ਹੋਏ ਹਨ, ਓਥੇ ਪੜ੍ਹਾਇਆ। ਇਸ ਤਰ੍ਹਾਂ ਸਾਢੇ ਪੈਂਤੀ ਕੁ ਸਾਲ ਅਧਿਆਪਨ ਕਰ ਕੇ 31 ਮਈ 1993 ਨੂੰ ਰੀਟਾਇਰ ਹੋਇਆ। ਮੈਨੂੰ ਹੋਰ ਕੰਮ ਕਾਰ ਕਰਨ ਦੀ ਲੋੜ ਨਹੀਂ ਪਈ। ਜੇਕਰ ਮੈਨੂੰ ਸਕੂਲ ਮਾਸਟਰੀ ਨਾ ਮਿਲਦੀ ਤਾਂ ਸ਼ਾਇਦ ਕੁਝ ਹੋਰ ਕਰਨਾ ਪੈਂਦਾ ।

**?ਆਮ ਕਿਹਾ ਜਾਂਦਾ ਹੈ ਕਿ ਹਰੇਕ ਸ਼ਖ਼ਸੀਅਤ ਦੀ ਉਸਾਰੀ ਵਿਚ ਉਸ ਦੇ ਮਾਪਿਆਂ ਜਾਂ ਅਧਿਆਪਕਾਂ ਦਾ ਬਹੁਤ ਵੱਡਾ ਹੱਥ ਹੁੰਦਾ ਹੈ? ਤੁਸੀਂ ਇਸ ਵਿਚਾਰ ਨਾਲ ਕਿੱਥੋਂ ਤਕ ਸਹਿਮਤ ਹੋ?**

- ਬਿਲਕੁਲ ਜੀ, ਮੈਂ ਇਸ ਗੱਲ ਨਾਲ ਪੂਰਾ ਸਹਿਮਤ ਹਾਂ। ਅਧਿਆਪਕਾਂ ਤੇ ਮਾਪਿਆਂ ਦਾ ਪੂਰਾ

ਹੱਥ ਹੈ ਮੇਰੀ ਸ਼ਖ਼ਸੀਅਤ ਬਣਾਉਣ ਵਿਚ। ਅਧਿਆਪਕਾਂ ਦੀ ਹਲਾਸ਼ੇਰੀ ਨਾਲ ਹੀ ਜਦੋਂ ਮੈਂ ਸਕੂਲ ਵਿਚ ਪੜ੍ਹਦਾ ਸੀ, ਆਮ ਵਿਦਿਆਰਥੀਆਂ ਵਾਂਗ ਪੜ੍ਹਾਈ ਦੇ ਨਾਲ ਨਾਲ ਖੇਡਾਂ ਵਿਚ ਵੀ ਹਿੱਸਾ ਲੈਂਦਾ ਰਿਹਾ ਹਾਂ। ਹਾਕੀ ਦਾ ਵਧੀਆ ਖਿਡਾਰੀ ਰਿਹਾਂ। ਕਬੱਡੀ ਵੀ ਖੇਡਿਆ ਕਰਦੇ ਸੀ। ਸਾਡੇ ਸਕੂਲ ਦੀ ਇਕ ਰੱਸਾ ਖਿੱਚਣ ਦੀ ਬਹੁਤ ਵਧੀਆ ਟੀਮ ਸੀ। ਉਹਦੇ ਵਿਚ ਵੀ ਹਿੱਸਾ ਲੈਂਦਾ ਰਿਹਾ ਹਾਂ। ਧਾਰਮਿਕ ਵਿੱਦਿਆ ਸੰਬੰਧੀ ਸ਼੍ਰੋਮਣੀ ਕਮੇਟੀ ਵਾਲੇ ਇਕ ਇਮਤਿਹਾਨ ਲਿਆ ਕਰਦੇ ਸਨ, ਉਹਦੇ ਵਿਚ ਵੀ ਮੈਂ ਹਿੱਸਾ ਲੈਂਦਾ ਰਿਹਾ ਹਾਂ। ਕਵਿਤਾ ਲਿਖਣ ਵਿਚ ਮੇਰੇ ਅਧਿਆਪਕ ਸ੍ਰ. ਆਸਾ ਸਿੰਘ 'ਆਸ' ਜੀ ਦਾ ਖ਼ਾਸ ਹੱਥ ਹੈ। ਮੇਰੀ ਸ਼ਖ਼ਸੀਅਤ ਵਿਚ ਮੇਰੀ ਮਾਤਾ ਜੀ ਦਾ ਜ਼ਿਆਦਾ ਹੱਥ ਹੈ, ਕਿਉਂਕਿ ਉਹਨਾਂ ਦਾ ਸੁਭਾਅ ਹਮੇਸ਼ਾ ਚੜ੍ਹਦੀ ਕਲਾ ਵਿਚ ਰਹਿਣ ਵਾਲਾ ਸੀ। ਉਹਨਾਂ ਦੀ ਸੋਚ ਸੀ ਕਿ ਕਦੇ ਆਪਣੇ ਆਪ ਨੂੰ ਦੂਜਿਆਂ ਨਾਲੋਂ ਹੀਣਾ ਨਹੀਂ ਸਮਝਣਾ। ਇਸ ਸੋਚ ਨੇ ਮੇਰੇ 'ਤੇ ਬਹੁਤ ਪ੍ਰਭਾਵ ਪਾਇਆ। ਮੇਰੇ ਪਿਤਾ ਜੀ ਤਾਂ ਬਹੁਤਾ ਬਾਹਰ ਹੀ ਕੰਮ-ਕਾਰ ਵਿਚ ਰਹੇ ਹਨ, ਉਨ੍ਹਾਂ ਨਾਲੋਂ ਜ਼ਿਆਦਾ ਸਾਡੀ ਪਾਲਣਾ ਵਿਚ ਮੇਰੀ ਮਾਤਾ ਜੀ ਦਾ ਹੱਥ ਵਧੇਰੇ ਹੈ।

**? ਕਵਿਤਾ ਤੁਹਾਨੂੰ ਵਿਰਾਸਤ ਵਿਚ ਮਿਲੀ ਹੈ? ਕੀ ਇਹ ਸੱਚ ਹੈ ਕਿ ਕਵਿਤਾ ਕਵੀ ਨੂੰ ਉੱਤਰਦੀ ਹੈ? ਜਾਂ ਹਰ ਕੋਈ ਕਵਿਤਾ ਲਿਖ ਸਕਦਾ ਹੈ? ਤੁਸੀਂ ਆਪਣੀ ਲਿਖਣ ਪ੍ਰਕਿਰਿਆ ਬਾਰੇ ਕੁਝ ਦੱਸੋ ?**

- ਮੇਰਾ ਵਿਚਾਰ ਹੈ ਕਿ ਜਿਸ ਵਿਅਕਤੀ ਨੂੰ ਕਵਿਤਾ ਵਿਚ ਦਿਲਚਸਪੀ ਹੋਵੇ ਉਹ ਕਵਿਤਾ ਪੜ੍ਹਦਾ ਪੜ੍ਹਦਾ ਫੇਰ ਲਿਖਣ ਵੀ ਲੱਗ ਜਾਂਦਾ ਹੈ। ਮੈਂ ਵੀ ਪਹਿਲਾਂ ਪਹਿਲ ਦੂਜੇ ਕਵੀਆਂ ਦੀਆਂ ਕਵਿਤਾਵਾਂ ਸਟੇਜਾਂ 'ਤੇ ਬੋਲਿਆ ਕਰਦਾ ਸੀ। ਫੇਰ ਹੌਲੀ ਹੌਲੀ ਲਿਖਣ ਵੀ ਲੱਗ ਪਿਆ। ਕਿਸੇ ਵੀ ਵਿਧਾ ਵਿਚ ਲਿਖਣ ਲਈ ਪੜ੍ਹਨਾ ਬਹੁਤ ਜ਼ਰੂਰੀ ਹੈ। ਮੈਨੂੰ ਯਾਦ ਹੈ ਕਿ ਮੈਂ ਆਪਣੇ ਸਕੂਲ ਦੀ ਲਾਇਬ੍ਰੇਰੀ ਵਿਚੋਂ ਕਵਿਤਾ ਦੀਆਂ ਕਿਤਾਬਾਂ ਲੈ ਕੇ ਪੜ੍ਹਿਆ ਕਰਦਾ ਸੀ। ਤੁਹਾਨੂੰ ਪੜ੍ਹਨ ਦੇ ਨਾਲ ਨਾਲ ਆਪ ਵੀ ਮਿਹਨਤ ਕਰਨੀ ਪੈਂਦੀ ਹੈ। ਬਾਕੀ ਕਵਿਤਾ ਉੱਤਰਦੀ ਵਾਲੀ ਗੱਲ ਨਾਲ ਮੈਂ ਸਹਿਮਤ ਨਹੀਂ। ਪਰ ਕਵਿਤਾ ਜਾਂ ਕੋਈ ਸਿਰਜਣਾ ਉਦੋਂ ਹੀ ਹੁੰਦੀ ਹੈ ਜਦੋਂ ਕੋਈ ਖ਼ਿਆਲ ਜਾਂ ਘਟਨਾ ਤੁਹਾਨੂੰ ਟੁੰਬਦੀ ਹੈ। ਕਈ ਵਾਰ ਕੋਈ ਚੀਜ਼ ਤੁਸੀਂ ਇਕ ਬੈਠਕ ਵਿਚ ਹੀ ਲਿਖ ਲੈਂਦੇ ਹੋ, ਕਈ ਵਾਰ ਉਹ ਦੋ ਤਿੰਨਾਂ ਬੈਠਕਾਂ ਵਿਚ ਪੂਰੀ ਕੀਤੀ ਜਾਂਦੀ ਹੈ। ਹਰ ਕੋਈ ਤਾਂ ਨਹੀਂ ਲਿਖ ਸਕਦਾ, ਪਰ ਮੈਂ ਸਮਝਦਾ ਹਾਂ ਕਿ ਨੈਚਰਲ ਟੇਲੈਂਟ ਹੋਵੇ ਤਾਂ ਵਧੀਆ ਲਿਖਣਾ ਸਿੱਖਿਆ ਜਾ ਸਕਦਾ ਹੈ। ਇੱਥੇ ਮੈਂ ਇਕ ਘਟਨਾ ਤੁਹਾਡੇ ਨਾਲ ਸਾਂਝੀ ਕਰਨੀ ਚਾਹਾਂਗਾ ਕਿ ਜਦੋਂ ਪੰਜਾਬ ਵਿਚ ਅਤਿਵਾਦ ਜ਼ੋਰਾਂ 'ਤੇ ਸੀ ਤਾਂ ਆਲ-ਇੰਡੀਆ ਰੇਡੀਉ ਜਲੰਧਰ ਵਾਲਿਆਂ ਨੇ ਮੈਨੂੰ ਰੇਡੀਉ ਸਟੇਸ਼ਨ 'ਤੇ ਬੋਲਣ ਲਈ ਸੱਦਿਆ। ਮਾਹੌਲ ਉਸ ਵੇਲੇ ਬੜਾ ਡਰ ਤੇ ਖ਼ੌਫ਼ ਵਾਲ਼ਾ ਸੀ। ਜਦੋਂ ਮੈਂ ਲੁਧਿਆਣੇ ਤੋਂ ਜਲੰਧਰ ਜਾਣ ਵਾਲ਼ੀ ਬੱਸ ਵਿਚ ਬੈਠਾ ਤਾਂ ਇਕ ਖ਼ਿਆਲ ਮੇਰੇ ਦਿਮਾਗ ਵਿਚ ਆਇਆ ਅਤੇ ਉਹਦੇ ਨਾਲ ਇਕ ਸਤਰ ਮੇਰੇ ਹੋਠਾਂ ਉੱਤੇ ਆ ਗਈ :

ਸਾਡੇ ਰੁੱਖ ਵੀ ਉਦਾਸ ਸਾਡੇ ਫੁੱਲ ਵੀ ਉਦਾਸ,
ਸਾਡੇ ਪੰਛੀਆਂ ਨੂੰ ਚਹਿਕਣਾ ਤੇ ਗਾਣਾ ਭੁੱਲਿਆ
ਸਾਡੀ ਧਰਤੀ ਦੇ ਚੱਪੇ ਚੱਪੇ ਛਾਈ ਏ ਉਦਾਸੀ
ਸਾਡੇ ਲੋਕਾਂ ਤਾਈਂ ਹੱਸਣਾ ਹਸਾਣਾ ਭੁੱਲਿਆ

ਸਤਨਾਮ ਜੀ, ਸੱਚ ਜਾਣਿਓ ਮੈਂ ਜਲੰਧਰ ਪਹੁੰਚਦਿਆਂ ਪਹੁੰਚਦਿਆਂ ਹੀ ਇਸ ਗੀਤ ਦੇ ਪੰਜ ਬੰਦ ਮੁਕੰਮਲ ਕਰ ਲਏ ਸਨ। ਜਿੱਥੇ ਬਾਹਰ ਚਾਹ ਵਾਲੀਆਂ ਦੁਕਾਨਾਂ ਹਨ, ਓਥੇ ਬੈਠ ਕੇ ਮੈਂ ਇਹ ਸਾਰੇ ਬੰਦ ਦਹੁਰਾਏ ਅਤੇ ਇਹਨਾਂ ਨੂੰ ਆਪਣੀ ਕਾਪੀ 'ਤੇ ਉਤਾਰਿਆ। ਕਹਿਣ ਦਾ ਭਾਵ ਹੈ ਕਿ



ਤੁਹਾਡੇ 'ਤੇ ਨਿਰਭਰ ਕਰਦਾ ਹੈ, ਕਈ ਵਾਰ ਕਾਫ਼ੀ ਸਮਾਂ ਤੁਸੀਂ ਆਪਣੇ ਮਨ ਨੂੰ ਇਕਾਗਰ ਹੀ ਨਹੀਂ ਕਰ ਸਕਦੇ ਅਤੇ ਕਈ ਵਾਰ ਅਚਾਨਕ ਹੀ ਕੋਈ ਖ਼ਿਆਲ ਤੁਹਾਡੇ ਮਨ ਵਿਚ ਆ ਜਾਂਦਾ ਹੈ ਤਾਂ ਕਵਿਤਾ ਲਿਖੀ ਜਾਂਦੀ ਹੈ।

**? ਨੀਰ ਜੀ, ਜੇਕਰ ਖੁੱਲ੍ਹੀ ਕਵਿਤਾ ਅਤੇ ਛੰਦਬੱਧ ਕਵਿਤਾ ਦੀ ਗੱਲ ਕਰੀਏ ਤਾਂ ਕੁਝ ਆਲੋਚਕ ਖੁੱਲ੍ਹੀ ਕਵਿਤਾ ਨੂੰ ਕਵਿਤਾ ਹੀ ਨਹੀਂ ਮੰਨਦੇ। ਤੁਸੀਂ ਕੀ ਕਹਿਣਾ ਚਾਹੋਗੇ?**

-ਦੇਖੋ, ਅੱਜ ਕੱਲ੍ਹ ਦੋਵੇਂ ਤਰ੍ਹਾਂ ਦੀ ਕਵਿਤਾ ਲਿਖੀ ਜਾਂਦੀ ਹੈ। ਭਾਰਤੀ ਪਰੰਪਰਾ ਅਨੁਸਾਰ ਤਾਂ ਛੰਦਬੱਧ ਕਵਿਤਾ ਹੀ ਲਿਖੀ ਜਾਂਦੀ ਸੀ। ਪੱਛਮੀ ਪ੍ਰਭਾਵ ਨਾਲ ਖੁੱਲ੍ਹੀ ਕਵਿਤਾ ਵੀ ਪੰਜਾਬੀ ਵਿਚ ਆਈ ਹੈ। ਮੈਂ ਭਾਵੇਂ ਜ਼ਿਆਦਾ ਛੰਦਬੱਧ ਕਵਿਤਾ ਹੀ ਲਿਖੀ ਹੈ ਪਰ ਮੈਂ ਇਹ ਸਮਝਦਾ ਹਾਂ ਕਿ ਕਵਿਤਾ ਭਾਵੇਂ ਖੁੱਲ੍ਹੀ ਹੋਵੇ, ਭਾਵੇਂ ਛੰਦਬੱਧ, ਪਰ ਕਵਿਤਾ ਲਿਖਣ ਵਾਲੇ ਨੂੰ ਪਿੰਗਲ ਦਾ ਗਿਆਨ ਹੋਣਾ ਜ਼ਰੂਰੀ ਹੈ। ਕਵਿਤਾ ਵਿਚਲੀ ਰਵਾਨੀ, ਕਵਿਤਾ ਵਿਚਲੇ ਵਹਾਅ ਦਾ ਗਿਆਨ ਤਦੇ ਹੋ ਸਕਦਾ ਜੇਕਰ ਕਵਿਤਾ ਦੇ ਤੱਤਾਂ ਦਾ ਕੁਝ ਗਿਆਨ ਹੋਵੇ। ਰਵਾਨੀ ਬਹੁਤ ਜ਼ਰੂਰੀ ਹੈ। ਹੁਣ ਤੁਸੀਂ ਪੂਰਨ ਸਿੰਘ ਦੀ ਕਵਿਤਾ ਦੇਖੋ, ਉਹਦੇ ਵਿਚ ਰਵਾਨੀ ਵੀ ਹੈ ਤੇ ਪੜ੍ਹਨ ਵਾਲੇ ਨੂੰ ਪ੍ਰਭਾਵਤ ਵੀ ਕਰਦੀ ਹੈ। ਤੁਸੀਂ ਗੱਲ ਕਰਦੇ ਸੀ ਗ਼ਜ਼ਲ ਦੀ, ਗ਼ਜ਼ਲ ਲਿਖਣ ਲਈ ਵੀ ਅਰੂਜ਼ ਅਤੇ ਪਿੰਗਲ ਦਾ ਗਿਆਨ ਹੋਣਾ ਬਹੁਤ ਜ਼ਰੂਰੀ ਹੈ। ਅੱਜ ਕੱਲ੍ਹ ਪੰਜਾਬੀ ਵਿਚ ਗ਼ਜ਼ਲ ਲਿਖਣ ਲਈ ਦੋਹਿਰਾ, ਦਵੱਈਆ ਆਦਿ ਛੰਦਾਂ ਦੀ ਵਰਤੋਂ ਵੀ ਕੀਤੀ ਜਾਂਦੀ ਹੈ। ਮੈਂ ਆਪਣੇ ਆਪ ਨੂੰ ਬਹੁਤ ਖੁਸ਼ਕਿਸਮਤ ਸਮਝਦਾਂ ਕਿ ਮੈਨੂੰ ਤਖ਼ਤ ਸਿੰਘ ਵਰਗੇ ਉਸਤਾਦ ਗ਼ਜ਼ਲ ਲਿਖਣ ਵਾਲੇ ਇਨਸਾਨ ਕੋਲੋਂ ਅਰੂਜ਼ ਤੇ ਗ਼ਜ਼ਲ ਦੀਆਂ ਬਾਰੀਕੀਆਂ ਸਿੱਖਣ ਦਾ ਮੌਕਾ ਮਿਲਿਆ ਹੈ। ਕੋਈ ਖ਼ਿਆਲ ਤੁਹਾਡੇ ਅਵਚੇਤਨ ਮਨ ਵਿਚ ਹੁੰਦਾ ਹੈ ਤਾਂ ਜਦੋਂ ਤੁਸੀਂ ਉਸ ਖ਼ਿਆਲ ਨੂੰ ਕੋਈ ਰੂਪ ਦਿੰਦੇ ਹੋ,ਯਾਨੀ ਉਸ ਨੂੰ ਕਵਿਤਾ ਵਿਚ ਢਾਲਦੇ ਹੋ ਤਾਂ ਇਕ ਸ਼ੇਅਰ ਬਣ ਜਾਂਦਾ ਹੈ। ਮੈਨੂੰ ਯਾਦ ਹੈ ਕਿ ਇਕ ਵਾਰ ਕੰਵਰ ਮਹਿੰਦਰ ਸਿੰਘ ਬੇਦੀ ਨੇ ਕਿਹਾ ਸੀ ਕਿ ਕੋਈ ਖ਼ਿਆਲ ਨਵਾਂ ਨਹੀਂ ਹੁੰਦਾ ਪਰ ਹਰ ਸ਼ਾਇਰ ਜੋ ਉਸ ਨੂੰ ਆਪਣੇ ਢੰਗ ਨਾਲ ਪੇਸ਼ ਕਰਦਾ ਹੈ, ਉਹਦਾ ਪੇਸ਼ਕਾਰੀ ਦਾ ਜੋ ਅੰਦਾਜ਼ ਹੈ, ਉਹ ਨਵਾਂ ਹੁੰਦਾ। ਹੁਣ ਤੁਸੀਂ ਦੇਖੋ ਨਵਿਆਂ ਸ਼ਾਇਰਾਂ ਵਿਚੋਂ ਪਾਸ਼ ਨੇ ਖੁੱਲ੍ਹੀ ਕਵਿਤਾ ਲਿਖੀ ਹੈ, ਕਦੇ ਮਹਿਸੂਸ ਹੀ ਨਹੀਂ ਹੁੰਦਾ ਕਿ ਇਹ ਛੰਦ-ਰਹਿਤ ਕਵਿਤਾ ਹੈ। ਮੈਂ ਫੇਰ ਇਹੋ ਗੱਲ ਕਹਿਣੀ ਚਾਹਾਂਗਾ ਕਿ ਤੁਹਾਨੂੰ ਆਪ ਮਿਹਨਤ ਕਰਨੀ ਬਹੁਤ ਜ਼ਰੂਰੀ ਹੈ। ਕਵਿਤਾ ਲਿਖਣ ਲਈ ਕਵੀ ਨੂੰ ਵੱਧ ਤੋਂ ਵੱਧ ਕਵਿਤਾ ਦੀਆ ਕਿਤਾਬਾਂ ਪੜ੍ਹਨੀਆਂ ਚਾਹੀਦੀਆਂ ਹਨ।

**?ਕੇਸਰ ਸਿੰਘ ਜੀ, ਪਹਿਲਾਂ ਮੈਂ ਗੱਲ ਗ਼ਜ਼ਲ ਬਾਰੇ ਕਰਨੀ ਚਾਹੁੰਦਾ ਹਾਂ ਕਿ ਪੁਰਾਣੇ ਸਮਿਆਂ ਵਿਚ ਗ਼ਜ਼ਲ, ਰਾਜੇ ਮਾਹਾਰਾਜਿਆਂ ਅਤੇ ਨਵਾਬਾਂ ਦੇ ਦਰਬਾਰ ਤਕ ਹੀ ਸੀਮਤ ਸੀ। ਗ਼ਜ਼ਲ ਨੇ ਕਦੋਂ ਕੁ ਰਜਵਾੜਿਆਂ ਦੀਆਂ ਹਵੇਲੀਆਂ ਤੇ ਮਹਿਲਾਂ ਤੋਂ ਨਿਕਲ ਕੇ ਆਮ ਲੋਕਾਂ ਦੀ ਗੱਲ ਕੀਤੀ? ਇਹਦੇ ਵਿਚ ਕਿਹੜੇ ਕਿਹੜੇ ਸ਼ਾਇਰਾਂ ਦਾ ਯੋਗਦਾਨ ਸਮਝਦੇ ਹੋ?**

-ਸਤਨਾਮ ਜੀ, ਹੁਣੇ ਜਿਹੇ ਡਾ. ਐੱਸ. ਤਰਸੇਮ ਦੀ ਇਕ ਕਿਤਾਬ 'ਪੰਜਾਬੀ ਗ਼ਜ਼ਲ-ਸ਼ਾਸਤਰ' ਛਪ ਕੇ ਆਈ ਹੈ। ਉਸ ਵਿਚ ਜ਼ਿਕਰ ਹੈ ਕਿ ਹੁਣ ਤਕ ਮੰਨਿਆ ਜਾਂਦਾ ਸੀ ਕਿ ਗ਼ਜ਼ਲ ਦਾ ਜਨਮ ਫ਼ਾਰਸੀ ਤੋਂ ਹੋਇਆ ਹੈ ਪਰ ਤਰਸੇਮ ਨੇ ਦੱਸਿਆ ਕਿ ਫ਼ਾਰਸੀ ਤੋਂ ਪਹਿਲਾਂ ਅਰਬੀ ਵਿਚ ਗ਼ਜ਼ਲ ਲਿਖੀ ਜਾਂਦੀ ਸੀ। ਗ਼ਜ਼ਲ ਅਰਬੀ ਤੋਂ ਫ਼ਾਰਸੀ, ਫ਼ਾਰਸੀ ਤੋਂ ਉਰਦੂ, ਉਰਦੂ ਤੋਂ ਪੰਜਾਬੀ, ਹਿੰਦੀ ਅਤੇ ਭਾਰਤ ਦੀਆਂ ਹੋਰ ਬੋਲੀਆਂ ਵਿਚ ਵੀ ਲਿਖੀ ਗਈ ਹੈ। ਪਰ ਉਸ ਦਾ ਕਹਿਣਾ ਹੈ ਕਿ ਉਰਦੂ ਤੋਂ ਬਾਅਦ ਜੇਕਰ ਗ਼ਜ਼ਲ ਲਿਖੀ ਗਈ ਹੈ ਤਾਂ ਸਭ ਤੋਂ ਵੱਧ ਅਤੇ ਵਧੀਆ ਪੰਜਾਬੀ ਵਿਚ ਲਿਖੀ ਗਈ ਹੈ। ਤੁਹਾਡੀ ਇਹ ਗੱਲ ਬਿਲਕੁਲ ਠੀਕ ਹੈ ਕਿ ਪਹਿਲਾਂ ਪਹਿਲ ਨਵਾਬ ਜਾਂ ਅਮੀਰ ਲੋਕ ਗ਼ਜ਼ਲ ਲਿਖਣ ਵਾਲੇ ਲੋਕਾਂ ਨੂੰ ਆਪਣੇ ਦਰਬਾਰਾਂ ਵਿਚ ਰੱਖਦੇ ਸਨ। ਉਨ੍ਹਾਂ ਨੂੰ

ਵਜ਼ੀਫ਼ੇ ਵਗੈਰਾ ਜਾਂ ਮਾਸਿਕ ਤਨਖ਼ਾਹ ਦਿੰਦੇ ਸਨ। 'ਜ਼ੌਕ' ਅਤੇ 'ਗ਼ਾਲਿਬ' ਵਰਗੇ ਸ਼ਾਇਰ ਵੀ ਇਸੇ ਤਰ੍ਹਾਂ ਦਰਬਾਰੀ ਕਵੀ ਰਹੇ ਹਨ। ਫ਼ਾਰਸੀ ਤੋਂ ਬਾਅਦ ਗ਼ਜ਼ਲ ਉਰਦੂ ਵਿਚ ਜ਼ਿਆਦਾ ਮਕਬੂਲ ਹੋਈ ਤਾਂ ਫ਼ੈਜ਼ ਅਹਿਮਦ ਫ਼ੈਜ਼, ਸਰਦਾਰ ਜਾਅਫ਼ਰੀ ਅਤੇ 'ਸਾਹਿਰ' ਲਧਿਆਣਵੀ ਨੇ ਸਭ ਤੋਂ ਪਹਿਲਾਂ ਉਰਦੂ ਗ਼ਜ਼ਲ ਨੂੰ ਰੋਮਾਂਟਿਕ ਗ਼ਜ਼ਲ ਤੋਂ ਕੱਢ ਕੇ ਜ਼ਿੰਦਗੀ ਦੀ ਗ਼ਜ਼ਲ ਬਣਾਇਆ। ਉਹਨਾਂ ਨੇ ਜ਼ਿੰਦਗੀ ਦੇ ਸਰੋਕਾਰਾਂ ਅਤੇ ਸਮੇਂ ਦੀਆਂ ਹਕੀਕਤਾਂ ਨੂੰ ਗ਼ਜ਼ਲ ਵਿਚ ਬਿਆਨ ਕੀਤਾ। ਇਸ ਵਿਚ ਭਾਵੇਂ ਹੋਰ ਵੀ ਬਹੁਤ ਸਾਰੇ ਸ਼ਾਇਰਾਂ ਦਾ ਯੋਗਦਾਨ ਹੈ ਪਰ ਫ਼ੈਜ਼ ਸਾਹਿਬ ਦਾ ਬਹੁਤ ਵੱਡ ਯੋਗਦਾਨ ਮੈਂ ਸਮਝਦਾ ਹਾਂ। ਫੇਰ ਪੰਜਾਬੀ ਵਿਚ ਪਹਿਲਾਂ ਗ਼ਜ਼ਲ 'ਕੁਸ਼ਤਾ', 'ਚਾਤ੍ਰਿਕ,' 'ਅਵਾਰਾ', ਫ਼ੀਰੋਜ਼ਦੀਨ 'ਸ਼ਰਫ਼' ਆਦਿ ਸ਼ਾਇਰਾਂ ਨੇ ਲਿਖੀ, ਪਰ ਉਹ ਰਵਾਇਤੀ ਗ਼ਜ਼ਲ ਸੀ। ਅਸਲ ਵਿਚ ਪੰਜਾਬੀ ਵਿਚ ਪ੍ਰੋ. ਮੋਹਨ ਸਿੰਘ ਨੇ ਪਹਿਲ ਕੀਤੀ ਅਤੇ ਗ਼ਜ਼ਲ ਵਿਚ ਜ਼ਿੰਦਗੀ ਦੇ ਸਰੋਕਾਰ ਪੇਸ਼ ਕੀਤੇ। ਫੇਰ ਬਾਵਾ ਬਲਵੰਤ, ਈਸ਼ਵਰ 'ਚਿਤ੍ਰਕਾਰ' ਤਖ਼ਤ ਸਿੰਘ ਨੇ ਇਸ ਨੂੰ ਨਵਾਂ ਰੂਪ ਦਿੱਤਾ। ਗ਼ਜ਼ਲ ਨੂੰ ਹਰ ਮਨ ਪਿਆਰੀ ਬਣਾਉਣ ਅਤੇ ਸਥਾਪਤ ਕਰਨ ਵਿੱਚ ਸਾਧੂ ਸਿੰਘ ਹਮਦਰਦ ਦਾ ਖ਼ਾਸ ਯੋਗਦਾਨ ਹੈ ਕਿਉਂਕਿ ਉਹ 'ਅਜੀਤ' ਅਖ਼ਬਾਰ ਦਾ ਐਡੀਟਰ ਵੀ ਸੀ। ਉਹ ਅਖ਼ਬਾਰ ਵਿਚ ਇਕ ਮਿਸਰੇ 'ਤੇ ਗ਼ਜ਼ਲ ਲਿਖਣ ਲਈ ਕਹਿੰਦਾ ਸੀ ਅਤੇ ਸ਼ਾਇਰ ਲੋਕ ਆਪ ਆਪਣੀਆਂ ਗ਼ਜ਼ਲਾਂ ਲਿਖ ਕੇ ਭੇਜਦੇ ਤਾਂ ਉਹ ਅਖ਼ਬਾਰ ਵਿਚ ਛਪਦੀਆਂ ਸਨ। ਇਸ ਤਰ੍ਹਾਂ ਲਿਖਣ ਵਾਲਿਆਂ ਨੂੰ ਉਤਸ਼ਾਹ ਮਿਲਿਆ। ਸਾਧੂ ਸਿੰਘ ਹਮਦਰਦ ਆਪ ਉਰਦੂ ਦੇ ਪ੍ਰਸਿੱਧ ਸ਼ਾਇਰ 'ਜੋਸ਼ ਮਲਸਿਆਨੀ ਦਾ ਸ਼ਾਗਿਰਦ ਸੀ। 'ਜੋਸ਼' ਮਲਸਿਆਨੀ ਆਪ 'ਦਾਗ਼' ਦੇਹਲਵੀ ਦਾ ਸ਼ਾਗਿਰਦ ਸੀ। ਫੇਰ, 'ਚਾਨਣ' ਗੋਬਿੰਦਪੁਰੀ ਵੀ ਜੋਸ਼ ਮਲਸਿਆਨੀ ਦਾ ਸ਼ਾਗਿਰਦ ਸੀ। ਤਖ਼ਤ ਸਿੰਘ, ਅਜਾਇਬ ਚਿਤ੍ਰਕਾਰ, ਠਾਕਰ ਭਾਰਤੀ, ਦੀਪਕ ਜੈਤੋਈ ਇਨ੍ਹਾਂ ਸਾਰਿਆਂ ਸ਼ਾਇਰਾਂ ਤੋਂ ਲੋਕ ਗ਼ਜ਼ਲ ਲਿਖਣ ਲਈ ਸਲਾਹ, ਜਾਂ ਸੇਧ ਲੈਂਦੇ ਰਹੇ ਹਨ। ਸੋ ਇਨ੍ਹਾਂ ਗ਼ਜ਼ਲਕਾਰਾਂ ਨੇ ਪੰਜਾਬੀ ਗ਼ਜ਼ਲ ਨੂੰ ਸਥਾਪਤ ਕਰਨ ਵਿਚ ਬਹੁਤ ਯੋਗਦਾਨ ਪਾਇਆ ਹੈ। ਅੱਜ ਦੀ ਗ਼ਜ਼ਲ ਵਿਚ ਜ਼ਿੰਦਗੀ ਦੇ ਹਰ ਪੱਖ ਨੂੰ ਲਿਆ ਜਾ ਰਿਹਾ ਹੈ। ਅੱਜੋਕੀ ਗ਼ਜ਼ਲ ਨੂੰ ਵਿਸ਼ੇਸ਼ ਸਥਾਨ 'ਤੇ ਪੁਚਾਣ ਵਿਚ ਡਾ. ਜਗਤਾਰ ਅਤੇ ਸੁਰਜੀਤ ਪਾਤਰ ਦਾ ਵਿਸ਼ੇਸ਼ ਯੋਗਦਾਨ ਹੈ।

**?ਗ਼ਜ਼ਲ ਲਿਖਣ ਵਾਲਿਆਂ ਬਾਰੇ ਅਕਸਰ ਇਹ ਸ਼ਿਕਾਇਤ ਹੁੰਦੀ ਹੈ ਕਿ ਉਹ ਕਾਫੀਏ ਦੇ ਸ਼ਬਦ ਲੱਭਦਿਆਂ, ਛੰਦ ਤੇ ਅਰੂਜ਼ ਦੀਆਂ ਮਾਤਰਾਂ ਗਿਣਦਿਆਂ ਖ਼ਿਆਲ ਹੀ ਵਿਸਾਰ ਦਿੰਦੇ ਹਨ। ਕਾਫੀਏ ਦੀ ਤੰਗੀ ਕਾਰਨ ਵਿਚਾਰ ਦੀ ਪੇਸ਼ਕਾਰੀ ਨਹੀਂ ਹੋ ਸਕਦੀ। ਤੁਸੀਂ ਇਸ ਵਿਚਾਰ ਨਾਲ ਕਿੱਥੋਂ ਤਕ ਸਹਿਮਤ ਹੋ?**

_ਦੇਖੋ ਕੋਈ ਐਸੀ ਸਮੱਸਿਆ ਤਾਂ ਨਹੀਂ ਜਾਪਦੀ। ਪਰ ਜਿਹੜੀ ਛੰਦਬੱਧ ਕਵਿਤਾ ਹੈ ਉਸ ਨੂੰ ਲਿਖਣ ਲਈ ਕੁਝ ਮਿਹਨਤ ਤਾਂ ਜ਼ਿਆਦਾ ਕਰਨੀ ਹੀ ਪੈਂਦੀ ਹੈ। ਖੁੱਲ੍ਹੀ ਕਵਿਤਾ ਵਿਚ ਐਸੀ ਕੋਈ ਪਾਬੰਦੀ ਨਹੀਂ ਹੁੰਦੀ। ਗ਼ਜ਼ਲ ਦੇ ਹਰ ਸ਼ਿਅਰ ਵਿਚ ਇਕ ਵੱਖਰਾ ਖ਼ਿਆਲ ਹੁੰਦਾ। ਪਰ ਜਿਹੜੀ ਮੁਸੱਲਸਲ ਗ਼ਜ਼ਲ ਹੁੰਦੀ ਹੈ, ਉਹਦੇ ਵਿਚ ਇਕੋ ਮਜ਼ਮੂਨ ਭਾਰੂ ਹੁੰਦਾ ਹੈ। ਇਹ ਗੱਲ ਲੰਬੀ ਗ਼ਜ਼ਲ ਲਿਖਣ ਲਈ ਤਾਂ ਕਹੀ ਜਾ ਸਕਦੀ ਹੈ। ਆਮ ਤੌਰ 'ਤੇ ਗ਼ਜ਼ਲ ਪੰਜ, ਸੱਤ ਜਾਂ ਨੌਂ ਸ਼ਿਅਰਾਂ ਦੀ ਲਿਖੀ ਜਾਂਦੀ ਹੈ। ਛੋਟੀ ਗ਼ਜ਼ਲ ਲਿਖਦਿਆਂ ਇਹ ਸਮੱਸਿਆ ਨਹੀਂ ਹੋ ਸਕਦੀ। ਤਖ਼ਤ ਸਿੰਘ ਨੇ 21 ਸ਼ੇਅਰਾਂ ਤਕ ਦੀ ਵੀ ਗ਼ਜ਼ਲ ਲਿਖੀ ਹੈ। ਇਕ ਹੋਰ ਉਰਦੂ ਦੇ ਗ਼ਜ਼ਲ-ਗੋ, 'ਫ਼ਿਰਾਕ' ਗੋਰਖਪੁਰੀ ਨੇ ਬਹੁਤ ਲੰਬੀਆਂ ਗ਼ਜ਼ਲਾਂ ਲਿਖੀਆਂ ਹਨ। ਇਸ ਕਰਕੇ ਇਹ ਕਹਿ ਸਕਦੇ ਹਾਂ ਕਿ ਇਹੋ ਜਿਹੀ ਸਮੱਸਿਆ ਲੰਬੀ ਗ਼ਜ਼ਲ ਵਿਚ ਤਾਂ ਆ ਸਕਦੀ ਹੈ ਪਰ ਛੋਟੀ ਗ਼ਜ਼ਲ ਵਿਚ ਨਹੀਂ।

**? ਨੀਰ ਜੀ ਤੁਹਾਡੀ ਇਕ ਗ਼ਜ਼ਲ ਦਾ ਸ਼ਿਅਰ ਮੈਨੂੰ ਯਾਦ ਆ ਰਿਹੈ**

**ਏਨੀ ਵੀ ਕੀ ਕਾਹਲੀ ਹੋਈ ਕਿਹਾ ਰੁਝੇਵਾਂ ਦੱਸ?**



**ਤੂੰ ਆਇਆ ਚਿਰ ਪਿੱਛੋਂ ਯਾਰਾ, ਰਾਤ ਦਿਹਾੜੀ ਠਹਿਰ**

**ਇਹ ਗ਼ਜ਼ਲ ਲਿਖਣ ਦਾ ਸਬੱਬ ਕਦੋਂ ਤੇ ਕਿਵੇ ਬਣਿਆ?**

- ਇਹ ਗ਼ਜ਼ਲ ਪਿਛਲੀ ਸਦੀ ਦੇ ਅਖੀਰ ਵਿਚ ਦਹਿਸ਼ਤ ਦੇ ਸਮੇਂ ਨਾਲ ਸੰਬੰਧਤ ਹੈ। ਉਸ ਸਮੇਂ ਦਹਿਸ਼ਤ ਦਾ ਏਨਾ ਮਾਹੌਲ ਸੀ ਕਿ ਲੋਕ ਬਾਹਰ ਨਿਕਲਣ ਤੋਂ ਡਰਦੇ ਸਨ। ਹਨੇਰੇ ਵਿਚ ਤਾਂ ਕੀ ਦਿਨੇਂ ਵੀ ਲੋਕ ਆਪਣੇ ਆਪ ਨੂੰ ਸੇਫ ਮਹਿਸੂਸ ਨਹੀਂ ਸਨ ਸਮਝਦੇ। ਜੇਕਰ ਕੋਈ ਕਿਸੇ ਕੋਲ ਜਾਂਦਾ ਸੀ, ਉਹ ਉਸ ਕੋਲ ਰਹਿਣ ਤੋਂ ਡਰਦਾ ਸੀ। ਉਸ ਸਮੇਂ ਮੈਂ ਭਾਵੇਂ ਜਗਰਾਉਂ ਸ਼ਹਿਰ ਵਿਚ ਰਹਿੰਦਾ ਸੀ ਪਰ ਮੇਰੇ ਆਲੇ ਦੁਆਲੇ ਪਿੰਡਾਂ ਵਿਚ ਲੋਕ ਬਹੁਤ ਡਰੇ ਸਹਿਮੇਂ ਹੋਏ ਸਨ। ਉਸ ਸਮੇਂ ਬਹੁਤ ਸਾਰੇ ਨਿਰਦੋਸ਼ੇ ਲੋਕ ਮਾਰੇ ਗਏ। ਬਹੁਤੇ ਲੋਕਾਂ ਨੇ ਆਪਣੀਆਂ ਕਿੜ੍ਹਾਂ ਵੀ ਕੱਢੀਆਂ। ਉਹ ਸਮਾਂ ਯਾਦ ਕਰਦੇ ਹਾਂ ਤਾਂ ਅੱਜ ਵੀ ਲੂੰ ਕੰਡੇ ਖੜ੍ਹੇ ਹੋ ਜਾਂਦੇ ਹਨ। ਕਾਮਨਾ ਕਰਦੇ ਹਾਂ ਇਹੋ ਜਿਹਾ ਭਿਆਨਕ ਸਮਾਂ ਮੁੜ ਕੇ ਨਾ ਆਏ। ਪੰਜਾਬ ਵਿਚ ਅਮਨ ਅਤੇ ਸੁਖ-ਸ਼ਾਂਤੀ ਰਹੇ।

**? ਤੁਸੀਂ ਬੱਚਿਆਂ ਲਈ ਵੀ ਲਿਖਿਆ ਹੈ। ਆਪਣੀ ਰਚਨਾ ਦੇ ਹਵਾਲੇ ਨਾਲ ਕੁਝ ਬਾਲ-ਸਾਹਿਤ ਬਾਰੇ ਗੱਲ ਕਰੋ।**

- ਮੈਂ ਬੱਚਿਆ ਲਈ ਪਹਿਲਾਂ ਤੋਂ ਹੀ ਲਿਖਦਾ ਆਇਆ ਹਾਂ। 1960 ਵਿਚ ਮੇਰੀ ਪਹਿਲੀ ਕਿਤਾਬ ਛਪੀ ਸੀ 'ਕਸਕਾਂ' ਜਿਸ ਦਾ ਮੁਖਬੰਦ ਤਖਤ ਸਿੰਘ ਨੇ ਲਿਖਿਆ ਸੀ ਅਤੇ ਜਾਣ-ਪਛਾਣ ਜਸਵੰਤ ਸਿੰਘ ਕੰਵਲ ਨੇ ਲਿਖੀ ਸੀ। ਇਹਦੇ ਨਾਲ ਹੀ ਮੇਰੀ ਇਕ ਹੋਰ ਕਿਤਾਬ ਛਪੀ ਸੀ 'ਗਾਉਂਦੇ ਬਾਲ'। ਲੁਧਿਆਣੇ ਤੋਂ ਅਜਾਇਬ ਚਿੱਤ੍ਰਕਾਰ ਦੀ ਸੰਪਾਦਨਾ ਵਿਚ 'ਬਾਲ-ਦਰਬਾਰ' ਮੈਗਜ਼ੀਨ ਛਪਦਾ ਹੁੰਦਾ ਸੀ। 'ਪ੍ਰੀਤਲੜੀ' ਦੇ ਨਾਲ 'ਬਾਲ-ਸੰਦੇਸ਼' ਛਪਦਾ ਹੁੰਦਾ ਸੀ। ਹੋਰ ਵੀ ਕਈ ਮੈਗਜ਼ੀਨ ਬੱਚਿਆਂ ਲਈ ਛਪਦੇ ਹੁੰਦੇ ਸਨ। ਮੈਂ ਉਹਨਾਂ ਨੂੰ ਬੱਚਿਆਂ ਦੇ ਪੜ੍ਹਨ ਵਾਲੀਆਂ ਕਵਿਤਾਵਾਂ ਭੇਜਿਆ ਕਰਦਾ ਸੀ। ਅਸਲ ਵਿਚ ਅਜਾਇਬ ਚਿੱਤ੍ਰਕਾਰ ਵੱਲੋਂ ਮੈਨੂੰ ਬਹੁਤ ਹੌਸਲਾ-ਅਫ਼ਜਾਈ ਮਿਲੀ। ਉਸ ਨੇ ਪਹਿਲਾਂ ਪਹਿਲ ਮੈਨੂੰ ਕਈ ਸੁਝਾਅ ਵੀ ਦਿੱਤੇ। ਬੱਚਿਆਂ ਲਈ ਲਿਖਣਾ ਬਹੁਤ ਔਖਾ ਕੰਮ ਹੈ। ਸਾਨੂੰ ਬੱਚਿਆਂ ਦੀ ਪੱਧਰ 'ਤੇ ਜਾ ਕੇ ਸੋਚਣਾ ਅਤੇ ਲਿਖਣਾ ਪੈਂਦਾ ਹੈ, ਜਿਸ ਨੂੰ ਪੜ੍ਹ ਕੇ ਬੱਚੇ ਆਨੰਦ ਮਾਨਣ। ਬਾਕੀ ਬਾਲ ਸਾਹਿਤ ਵਿੱਚ ਸੁਰਜੀਤ ਮਰਜਾਰਾ, ਮਨਮੋਹਣ ਸਿੰਘ ਦਾਊਂ, ਦਰਸ਼ਣ ਆਸ਼ਟ, ਰਾਜ ਦੁਲਾਰ ਆਦਿ ਦਾ ਖ਼ਾਸ ਯੋਗਦਾਨ ਹੈ।

**? ਆਪਣੀਆਂ ਕਿਤਾਬਾਂ ਬਾਰੇ ਦੱਸੋ ਅਤੇ ਇਹ ਵੀ ਕਿ ਤੁਹਾਡੀ ਖੁਦ ਆਪਣੀਆਂ ਕਿਤਾਬਾਂ ਤੇ ਕਵਿਤਾਵਾਂ ਬਾਰੇ ਪਸੰਦ ਕੀ ਹੈ?**

- ਸਤਨਾਮ ਜੀ, ਇਹ ਸਵਾਲ ਕਾਫੀ ਔਖਾ ਹੈ। ਇਹ ਤਾਂ ਉਹ ਗੱਲ ਹੈ ਜੇਕਰ ਕਿਸੇ ਮਾਂ ਨੂੰ ਪੁੱਛਿਆ ਜਾਵੇ ਕਿ ਤੈਨੂੰ ਕਿਹੜਾ ਬੱਚਾ ਜ਼ਿਆਦਾ ਪਿਆਰਾ ਹੈ ਤੇ ਕਿਹੜਾ ਘੱਟ? ਇਸੇ ਤਰ੍ਹਾਂ ਲੇਖਕ ਨੂੰ ਤਾਂ ਆਪਣੀਆਂ ਸਾਰੀਆਂ ਰਚਨਾਵਾਂ ਪਿਆਰੀਆਂ ਹੁੰਦੀਆਂ ਹਨ। ਪਰ ਇਕ ਗੱਲ ਕਹਿਣੀ ਚਾਹਾਂਗਾ ਕਿ ਮੇਰੀ ਪਹਿਲੀ ਕਿਤਾਬ 1960 ਵਿਚ ਛਪਣ ਤੋਂ ਬਾਅਦ ਮੈਂ ਯੂਨੀਅਨ ਵਿਚ ਵਧੇਰੇ ਸਰਗਰਮ ਹੋ ਗਿਆ ਸੀ। ਇਸੇ ਦੌਰਾਨ 1978 ਵਿਚ ਮੈਂ ਬੇਰੁਜ਼ਗਾਰ ਟੀਚਰਾਂ ਦੇ ਘੋਲ ਵਿਚ ਸਰਗਰਮ ਹੋ ਗਿਆ ਸੀ। ਇਸ ਘੋਲ ਵਿਚ ਅਸੀਂ ਚੰਡੀਗੜ੍ਹ ਜੇਲ੍ਹ ਵਿਚ ਦੋ ਢਾਈ ਮਹੀਨੇ ਰਹੇ। ਉੱਥੇ ਕੁਝ ਕਵਿਤਾਵਾਂ ਲਿਖੀਆਂ। ਇਸ ਤੋਂ ਪਹਿਲਾਂ ਕੁਝ ਸਮਾਂ ਅੰਬਾਲਾ ਜੇਲ੍ਹ ਵਿਚ ਵੀ ਰਹੇ, ਉੱਥੇ ਕੁਝ ਸਮਾਂ ਮਿਲਿਆ ਕਵਿਤਾਵਾਂ ਲਿਖਣ ਦਾ। ਇਸ ਤਰ੍ਹਾਂ ਮੈਂ ਅਪਣੀ ਦੂਜੀ ਕਿਤਾਬ ਲਈ ਕਵਿਤਾਵਾਂ ਲਿਖੀਆਂ। ਮੈਂ ਓਨੀ ਕਵਿਤਾ ਲਿਖ ਨਹੀਂ ਸਕਿਆ ਜਿੰਨੀ ਮੈਨੂੰ ਲਿਖਣੀ ਚਾਹੀਦੀ ਸੀ। ਇਸ ਘੋਲ ਤੋਂ ਬਾਅਦ ਮੈਂ ਆਪਣੀ ਕਿਤਾਬ 1978 ਵਿਚ ਛਪਣੀ ਦਿੱਤੀ ਸੀ, ਪਰ ਛਪੀ ਉਹ 1981 ਵਿਚ। ਇਹ ਮੇਰੀ ਦੂਸਰੀ ਕਿਤਾਬ ਹੈ 'ਗ਼ਮ ਨਹੀਂ', ਜਿਸ ਦਾ ਮੁਖਬੰਦ ਡਾ. ਰਣਧੀਰ ਸਿੰਘ ਚੰਦ ਨੇ ਲਿਖਿਆ ਸੀ। ਮੈਂ ਹੁਣ ਤਕ ਪੰਜ ਕਿਤਾਬਾਂ ਕਵਿਤਾ ਦੀਆਂ

ਛਪਵਾਈਆਂ ਹਨ, ਉਨ੍ਹਾਂ ਵਿੱਚੋਂ ਮੈਂ ਸਮਝਦਾ ਹਾਂ ਇਹ ਸਭ ਤੋਂ ਵਧੀਆ ਕਿਤਾਬ ਹੈ ਕਿਉਂਕਿ ਉਸ ਵਿੱਚ 1960 ਤੋਂ ਲੈ ਕੇ 1978 ਤਕ ਦੀਆਂ ਕਵਿਤਾਵਾਂ ਵਿਚੋਂ ਚੋਣਵੀਂ ਕਵਿਤਾ ਛਪੀ ਸੀ। ਉਸ ਤੋਂ ਬਾਅਦ ਇਕ ਕਿਤਾਬ ਨਿਰੋਲ ਗ਼ਜ਼ਲਾਂ ਦੀ ਛਪੀ ਹੈ 'ਕਿਰਨਾ ਦੇ ਬੋਲ' ਅਤੇ ਇਸ ਤੋਂ ਮਗਰੋਂ ਚੌਥੀ ਛਪੀ ਹੈ 'ਅਣਵਗੇ ਅਥਰੂ' ਜਿਹੜੀ ਅਤਿਵਾਦ ਦੇ ਦੌਰ ਦੀ ਦਾਸਤਾਨ ਹੈ। ਪੰਜਵੀਂ ਕਿਤਾਬ ਜਿਸ ਵਿਚ ਅੱਧੀਆਂ ਕੈਨੇਡਾ ਆ ਕੇ ਲਿਖੀਆਂ ਅਤੇ ਅੱਧੀਆਂ ਦੇਸ਼ ਵਿਚ ਲਿਖੀਆਂ ਕਵਿਤਾਵਾਂ ਸ਼ਾਮਲ ਹਨ, 'ਆਰ ਦੀਆਂ ਤੇ ਪਾਰ ਦੀਆਂ' 2010 ਵਿਚ ਛਪੀ ਹੈ। ਇੱਥੇ ਆ ਕੇ ਵੀ ਘੱਟ ਲਿਖਿਆ ਗਿਆ, ਕਿਉਂਕਿ ਤੁਹਾਨੂੰ ਪਤਾ ਕਿ ਕੈਨੇਡਾ ਵਿੱਚ ਸੈਟਲ ਹੋਣ ਦਾ ਮਸਲਾ ਸੀ, ਕੰਮ ਕਾਰ ਵਿਚ ਓਨਾ ਸਮਾਂ ਨਹੀਂ ਮਿਲਦਾ। ਇਹਨਾਂ ਸਾਰੀਆਂ ਕਿਤਾਬਾਂ ਵਿਚੋਂ ਚੋਣ ਕਰਕੇ ਤਾਂ ਕੁਝ ਕਹਿ ਸਕਦੇ ਹਾਂ ਪਰ ਇਕ ਦਮ ਇਹ ਕਹਿਣਾ ਕਿ ਇਹ ਮੇਰੀ ਚੋਣਵੀਂ ਕਵਿਤਾ ਹੈ, ਬਹੁਤ ਮੁਸ਼ਕਲ ਹੈ।

**?ਤੁਸੀਂ ਅਧਿਆਪਕ ਹੁੰਦਿਆਂ ਯੂਨੀਅਨ ਵਿਚ ਵੀ ਹਿੱਸਾ ਲਿਆ ਅਤੇ ਜੇਲ੍ਹ-ਯਾਤਰਾ ਵੀ ਕੀਤੀ। ਉਸ ਸਮੇਂ ਦੀ ਕੋਈ ਯਾਦ ਸਾਂਝੀ ਕਰਨਾ ਚਾਹੋਗੇ?**

- ਜੇਲ੍ਹ ਦਾ ਜਿਹੜਾ ਸਮਾਂ ਸੀ, ਉਹਦੇ ਵਿਚ ਸਾਡੇ ਯੂਨੀਅਨ ਦੇ ਲੀਡਰ ਪ੍ਰਧਾਨ, ਸਕੱਤਰ ਆਦਿ ਜੇਲ੍ਹਾਂ ਵਿੱਚ ਆਉਂਦੇ ਤੇ ਭਾਸ਼ਣ ਦਿੰਦੇ ਸੀ। ਸਾਡੇ ਕੋਲ ਵਿਹਲਾ ਸਮਾਂ ਹੁੰਦਾ ਸੀ। ਓਥੇ ਕਿਤਾਬਾਂ ਪੜ੍ਹਨ ਨੂੰ ਮਿਲ ਜਾਂਦੀਆ ਸਨ, ਅਖ਼ਬਾਰ ਵੀ ਮਿਲ ਜਾਂਦਾ ਸੀ। ਮੈਨੂੰ ਯਾਦ ਹੈ ਕਿ ਚੰਡੀਗੜ੍ਹ ਜੇਲ੍ਹ ਵਿਚ ਹੀ ਮੈਂ ਵੀਹ ਬਾਈ ਕਵਿਤਾਵਾਂ ਲਿਖੀਆਂ ਸਨ। ਸਾਡੀ ਜਥੇਬੰਦੀ ਦੇ ਪ੍ਰਧਾਨ ਸਨ ਤਰਲੋਚਨ ਸਿੰਘ ਰਾਣਾ। ਉਸ ਸਮੇਂ ਦੀ ਇਕ ਅਨੋਖੀ ਗੱਲ ਜਿਹੜੀ ਮੈਂ ਤੁਹਾਨੂੰ ਦੱਸਣੀ ਚਾਹਾਂਗਾ, ਉਹ ਇਹ ਹੈ ਕਿ ਬੇਰੁਜ਼ਗਾਰ ਟੀਚਰਾਂ ਦੇ ਹੱਕ ਵਿਚ ਅਸੀਂ ਜੇਲ੍ਹ ਗਏ ਸੀ, ਪਰ ਉਹ ਲੋਕ ਸਾਡੀ ਜਥੇਬੰਦੀ ਨਾਲ ਕੋਈ ਵਧੀਆ ਵਰਤਾਉ ਨਹੀਂ ਸਨ ਕਰਦੇ। ਕੋਈ ਐਪ੍ਰੀਸੀਏਸ਼ਨ ਉਹਨਾਂ ਵੱਲੋਂ ਸਾਨੂੰ ਨਹੀਂ ਸੀ ਮਿਲਦੀ। ਪਰ ਅਸੀਂ ਉਹਨਾਂ ਦੀ ਮਦਦ ਤੇ ਉਨ੍ਹਾਂ ਦੇ ਹੱਕਾਂ ਲਈ ਜੇਲ੍ਹਾਂ ਵਿਚ ਗਏ। ਅਸੀਂ ਆਪ ਤਾਂ ਰੁਜ਼ਗਾਰ ਉਤੇ ਲੱਗੇ ਹੋਏ ਸੀ। ਉਹ ਬੇਰੁਜ਼ਗਾਰ ਸਨ। ਅਸੀਂ ਉਹਨਾਂ ਨਾਲ ਹੋ ਰਹੀ ਬੇ-ਇਨਸਾਫ਼ੀ ਖ਼ਿਲਾਫ਼ ਉਹਨਾਂ ਦੀ ਆਵਾਜ਼ ਬਣ ਰਹੇ ਸੀ, ਪਰ ਉਹਨਾਂ ਨੂੰ ਇਸ ਕੀਤੀ ਸਹਾਇਤਾ ਦਾ ਕੋਈ ਅਹਿਸਾਸ ਨਹੀਂ ਸੀ।

**?ਕੁਝ ਲੋਕਾਂ ਦਾ ਖ਼ਿਆਲ ਹੈ ਕਿ ਯੂਨੀਅਨ ਨਾਲ ਜਿੱਥੇ ਤੁਸੀਂ ਮੁਲਾਜ਼ਮਾਂ ਦੇ ਹੱਕ ਪ੍ਰਾਪਤ ਕੀਤੇ, ਉੱਥੇ ਮੁਲਾਜ਼ਮਾਂ ਵੱਲੋਂ ਕੰਮਾਂ 'ਤੇ ਮਨ-ਮਰਜ਼ੀ ਕਰਕੇ ਕੰਮ ਕਰਨ ਨਾਲ ਕੁਆਲਟੀ ਵਿਚ ਘਾਟ ਵੀ ਆਈ। ਕੀ ਤੁਸੀਂ ਇਸ ਵਿਚਾਰ ਨਾਲ ਸਹਿਮਤ ਹੋ?**

- ਯੂਨੀਅਨ ਵਿਚ ਕੰਮ ਕਰਦਿਆਂ ਮੈਂ ਜਦੋਂ ਵੀ ਕਿਤੇ ਮੁਜ਼ਾਹਰੇ 'ਤੇ ਜਾਂ ਧਰਨੇ 'ਤੇ ਜਾਣਾ, ਕਦੇ ਇਸ ਤਰ੍ਹਾਂ ਨਹੀਂ ਸੀ ਕੀਤਾ ਕਿ ਆ ਕੇ ਹਾਜ਼ਰੀ ਲਾ ਲਈਏ ਜਾਂ ਜਾਣ ਲੱਗੇ। ਹਾਂ, ਕੁਝ ਲੋਕ ਇਸ ਤਰ੍ਹਾਂ ਕਰਦੇ ਵੀ ਹੋਣਗੇ। ਜਦੋਂ ਟਰੇਡ ਯੂਨੀਅਨ ਵਿਚ ਕੰਮ ਕਰਦਾ ਸੀ ਤਾਂ ਛੁੱਟੀ ਲੈ ਕੇ ਜਾਂਦਾ ਰਿਹਾ ਹਾਂ। ਇਹ ਕੰਮ ਇਸ ਤਰ੍ਹਾਂ ਦਾ ਹੈ ਕਿ ਘਰ ਦੇ ਕੰਮਾਂ ਦਾ ਵੀ ਨੁਕਸਾਨ, ਸਮੇਂ ਦਾ ਵੀ ਨੁਕਸਾਨ ਝੱਲਣਾ ਪੈਂਦਾ ਹੈ। ਲੋਕ-ਭਲਾਈ ਲਈ ਇਹ ਨੁਕਸਾਨ ਉਠਾਉਣੇ ਪੈਂਦੇ ਹੀ ਹਨ। ਸਕੂਲ ਵਿਚ ਪੂਰੀ ਇਮਾਨਦਾਰੀ ਤੇ ਦਿਲਚਸਪੀ ਨਾਲ ਬੱਚਿਆਂ ਨੂੰ ਪੜ੍ਹਾਉਂਦਾ ਰਿਹਾ ਹਾਂ ਅਤੇ ਰਿਜ਼ਲਟ ਵੀ ਬਹੁਤ ਵਧੀਆ ਆਉਂਦਾ ਰਿਹਾ ਹੈ। ਬਾਕੀ ਯੂਨੀਆਨ ਵਿਚ ਕੰਮ ਕਰਦਿਆਂ ਮੈਨੂੰ ਇਸ ਗੱਲ ਦਾ ਮਾਣ ਹੈ ਕਿ ਜੋ ਵੀ ਕੁਝ ਕੀਤਾ ਠੀਕ ਕੀਤਾ ਹੈ। ਤੁਹਾਡੀ ਗੱਲ ਵੀ ਠੀਕ ਹੈ ਕਿ ਕੁਝ ਮੌਕਾ-ਪ੍ਰਸਤ ਲੋਕ ਜ਼ਰੂਰ ਇਸ ਗੱਲ ਦਾ ਫ਼ਾਇਦਾ ਉੱਠਾਉਂਦੇ ਹਨ। ਹਰ ਥਾਂ ਹੀ ਇਹੋ ਜਿਹੇ ਲੋਕ ਮਿਲ ਜਾਂਦੇ ਹਨ। ।

**? ਯੂਨੀਅਨ ਤੋਂ ਫੇਰ ਸਾਹਿਤ ਵੱਲ ਮੁੜੀਏ। ਤੁਸੀਂ ਦੱਸ ਰਹੇ ਸੀ ਕਿ ਗ਼ਜ਼ਲ ਲਿਖਣ ਦੀਆਂ ਬਾਰੀਕੀਆਂ ਇਕ ਉਸਤਾਦ ਗ਼ਜ਼ਲਕਾਰ ਤਖ਼ਤ ਸਿੰਘ ਤੋਂ ਲਈਆਂ ਆਮ ਪਾਠਕਾਂ ਦੀ ਜਾਣਕਾਰੀ ਲਈ ਗ਼ਜ਼ਲ ਦੀ ਕੋਈ ਮੁੱਢਲੀ ਜਾਣਕਾਰੀ ਸਾਂਝੀ ਕਰਨੀ ਚਾਹੋਗੇ ?**



- ਦੇਖੋ, ਗ਼ਜ਼ਲ ਦੀਆਂ ਬਾਰੀਕੀਆਂ ਵਿਚ ਅਰੂਜ਼ ਦੇ ਗਿਆਨ ਤੋਂ ਬਾਅਦ ਢੁਕਵੇਂ ਸ਼ਬਦਾਂ ਦੀ ਵਰਤੋ, ਕਿਸ ਥਾਂ 'ਤੇ ਕਿਹੋ ਜਿਹਾ ਸ਼ਬਦ ਠੀਕ ਬੈਠਦਾ ਹੈ। ਗ਼ਜ਼ਲ ਕਵਿਤਾ ਦੀ ਨਾਜ਼ਕ ਸਿਨਫ਼ ਹੈ। ਇਸ ਵਿੱਚ ਸ਼ਬਦ ਵੀ ਕੋਮਲ ਹੀ ਵਰਤੇ ਜਾਂਦੇ ਹਨ।ਗ਼ਜ਼ਲ ਵਿਚ ਗੱਲ ਸਿੱਧੀ ਕਹਿਣ ਦੀ ਬਜਾਏ ਕਿਸੇ ਨਵੇਂ ਬਿੰਬ, ਪ੍ਰਤੀਕ ਜਾਂ ਖ਼ਿਆਲ ਰਾਹੀਂ ਕਹੀ ਜਾਂਦੀ ਹੈ, ਜਿਸ ਨਾਲ ਸ਼ਿਅਰ ਪ੍ਰਭਾਵਸ਼ਾਲੀ ਬਣਦਾ ਹੈ।

**?ਕਈ ਕਵੀ ਪੰਜਾਬੀ ਗ਼ਜ਼ਲ ਦੀ ਸਭ ਤੋਂ ਵੱਡੀ ਸਮੱਸਿਆ ਉਚਾਰਣ ਦੀ ਗੱਲ ਕਰਦੇ ਹਨ। ਖ਼ਾਸ ਕਰਕੇ ਤਿੰਨ ਹਰਫ਼ੀ ਟੁਕੜੀਆਂ ਦੀ, ਇਹਦੇ ਬਾਰੇ ਤੁਸੀਂ ਕੀ ਕਹਿਣਾ ਚਾਹੋਗੇ?**

- ਇਹਦੇ ਵਿੱਚ ਗੱਲ ਇਹ ਹੈ ਕਿ ਉਰਦੂ ਦਾ ਗਿਆਨ ਰੱਖਣ ਵਾਲੇ ਪੰਜਾਬੀ ਵਿਚ ਆਏ ਉਰਦੂ, ਫ਼ਾਰਸੀ, ਅਰਬੀ ਦੇ ਸ਼ਬਦਾਂ ਨੂੰ ਉਸ ਜ਼ਬਾਨ ਦੇ ਉਚਾਰਣ ਅਨੁਸਾਰ ਵਰਤਣ ਦੇ ਹੱਕ ਵਿਚ ਹਨ, ਜਦੋਂ ਕਿ ਪੰਜਾਬੀ ਵਿਚ ਆਏ ਬਦਲਦੇ ਰੂਪ ਦੇ ਸ਼ਬਦਾਂ ਦੀ ਵਰਤੋ ਵੀ ਹੁੰਦੀ ਹੈ। ਡਾ. ਜਗਤਾਰ ਤਾਂ ਕਹਿੰਦਾ ਸੀ ਕਿ ਦੋਨੋ ਤਰ੍ਹਾਂ ਦੇ ਸ਼ਬਦਾਂ ਦੀ ਵਰਤੋਂ ਕਰ ਲੈਣੀ ਚਾਹੀਦੀ ਹੈ।

**?ਤੁਹਾਡੀ ਵਿਚਾਰਧਾਰਾ ਨੂੰ ਜੇਕਰ ਤੁਹਾਡੀ ਕਵਿਤਾ ਵਿਚੋਂ ਜਾਨਣਾ ਹੋਵੇ ਤਾਂ ਉਹ ਸੰਖੇਪ ਸ਼ਬਦਾਂ ਵਿਚ ਕੀ ਹੈ?**

- ਮੈਂ ਸਮਝਦਾ ਕਿ ਕਵੀ ਦੀ ਵਿਚਾਰਧਾਰਾ ਕਵਿਤਾ ਵਿਚ ਆ ਜਾਂਦੀ ਹੈ।ਪਰ ਜੇਕਰ ਕੋਈ ਕਵੀ ਆਪਣੀ ਵਿਚਾਰਧਾਰਾ ਨੂੰ ਇਕ ਨਾਅਰੇ ਦੇ ਤੌਰ 'ਤੇ ਵਰਤਦਾ ਹੈ ਤਾਂ ਚੰਗੀ ਕਵਿਤਾ ਨਹੀਂ ਕਿਹਾ ਜਾ ਸਕਦਾ। ਚੰਗੀ ਕਵਿਤਾ ਉਹ ਕਹੀ ਜਾ ਸਕਦੀ ਹੈ ਜੋ ਤੁਹਾਡੇ ਵਿਚਾਰਾਂ ਨੂੰ ਇਸ ਢੰਗ ਨਾਲ ਪੇਸ਼ ਕਰ ਜਾਵੇ ਕਿ ਪਾਠਕ ਨੂੰ ਤੁਹਾਡੀ ਕਵਿਤਾ ਦਾ ਆਨੰਦ ਵੀ ਆ ਜਾਵੇ ਤੇ ਤੁਹਾਡਾ ਸੁਨੇਹਾ ਵੀ ਪੰਹੁਚ ਜਾਵੇ।

**?ਤੁਹਾਡੇ ਵਿਚਾਰ ਨਾਲ ਅੰਲਕਾਰ ਦਾ ਕਵਿਤਾ ਵਿਚ ਕਿੰਨਾ ਕੁ ਮਹੱਤਵ ਹੈ? ਕਿਉਂਕਿ ਕਿਸੇ ਜ਼ਮਾਨੇ ਵਿਚ ਅੰਲਕਾਰ ਨੂੰ ਕਵਿਤਾ ਦੀ ਜਿੰਦ ਜਾਨ ਕਿਹਾ ਜਾਂਦਾ ਸੀ? ਅੱਜ ਕੱਲ੍ਹ ਬਹੁਤੇ ਕਵੀ ਇਸ ਗੱਲ ਦੀ ਚਿੰਤਾ ਨਹੀਂ ਕਰਦੇ?**

-ਸਤਨਾਮ ਜੀ ਪੁਰਾਣੇ ਜ਼ਮਾਨੇ ਵਿਚ ਅੰਲਕਾਰਾਂ ਨੂੰ ਬਹੁਤ ਮਹੱਤਤਾ ਦਿੱਤੀ ਜਾਂਦੀ ਸੀ। ਪਰ ਅੱਜ ਕੱਲ੍ਹ ਵਿਚਾਰ ਨੂੰ ਪੇਸ਼ ਕਰਨ 'ਤੇ ਬਹੁਤ ਜ਼ੋਰ ਦਿੱਤਾ ਜਾਂਦਾ ਹੈ। ਕਈ ਵਾਰ ਪੁਰਾਣੇ ਜ਼ਮਾਨੇ ਵਿਚ ਵੀ ਗੱਲ ਨੂੰ ਪੇਸ਼ ਕਰਦਿਆਂ ਅੰਲਕਾਰ ਤੋਂ ਬਿਨਾਂ ਵੀ ਓਨੇ ਹੀ ਸੁਹਜ ਨਾਲ ਪੇਸ਼ ਕਰ ਦਿੱਤਾ ਜਾਂਦਾ ਸੀ। ਮੈਂ ਤੁਹਾਨੂੰ ਵਾਰਿਸ ਸ਼ਾਹ ਦੀਆਂ ਸਤਰਾਂ ਦੀ ਇਕ ਉਦਾਹਰਣ ਦਿੰਦਾ ਹਾਂ :

ਕੂਕੇ ਮਾਰ ਹੀ ਮਾਰ ਕੇ ਪਕੜ ਛਮਕਾਂ, ਪਰੀ ਆਦਮੀ ਤੇ ਕਹਿਰਵਾਨ ਹੋਈ।
ਰਾਂਝੇ ਉੱਠ ਕੇ ਆਖਿਆ ਵਾਹ ਸੱਜਣ, ਹੀਰ ਹੱਸ ਕੇ ਤੇ ਮਿਹਰਬਾਨ ਹੋਈ।

ਹੁਣ ਤੁਸੀਂ ਦੇਖੋ ਕਿ ਇਹਦੇ ਵਿਚ ਕੋਈ ਅੰਲਕਾਰ ਨਹੀਂ ਵਰਤਿਆ, ਪਰ ਵਿਚਾਰਾਂ ਦੀ ਪੇਸ਼ਕਾਰੀ ਕਿੰਨੀ ਕਮਾਲ ਦੀ ਹੈ। ਇਹ ਪਾਠਕ ਨੂੰ ਕਿੰਨਾ ਪ੍ਰਭਾਵਤ ਕਰਦੀ ਹੈ। ਅੱਜ ਕੱਲ੍ਹ ਅੰਲਕਾਰਾਂ ਦਾ ਸਮਾਂ ਨਹੀਂ ਰਿਹਾ। ਅੱਜ ਕੱਲ੍ਹ ਪੁਰਾਣੇ ਅੰਲਕਾਰਾਂ ਨਾਲ ਨਵੀਂ ਗੱਲ ਵੀ ਕਹੀ ਜਾਂਦੀ ਹੈ। ਫ਼ੈਜ਼ ਅਹਿਮਦ ਫ਼ੈਜ਼ ਨੇ ਅੰਲਕਾਰ ਤਾਂ ਪੁਰਾਣੇ ਵੀ ਵਰਤੇ ਪਰ ਗੱਲ ਉਸਨੇ ਅੱਜ ਦੇ ਸਮੇਂ ਦੀ ਕੀਤੀ ਹੈ, ਸੋ ਅੱਜ ਕੱਲ੍ਹ ਜਿਹੜੀ ਗੱਲ ਕਹੀ ਜਾਂਦੀ ਹੈ ਉਸ ਵਿਚ ਬਿੰਬਾਂ ਅਤੇ ਪ੍ਰਤੀਕਾਂ ਨਾਲੋਂ ਵਿਚਾਰਾਂ 'ਤੇ ਜ਼ਿਆਦਾ ਜ਼ੋਰ ਦੇਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ।

**?ਸਾਹਿਤ-ਰਚਨਾ ਦੇ ਦੂਜੀ ਭਾਸ਼ਾ ਵਿਚ ਅਨੁਵਾਦ ਬਾਰੇ ਕੀ ਕਹਿਣਾ ਚਾਹੋਗੇ,ਖਾਸਕਰ ਕਵਿਤਾ ਅਨੁਵਾਦ ਬਾਰੇ ?**

- ਆਪਣੇ ਸਾਹਿਤ ਨੂੰ ਦੂਜੀਆਂ ਬੋਲੀਆਂ ਦੇ ਲੋਕਾਂ ਤਕ ਪਹੁੰਚਾਉਣ ਲਈ ਤਾਂ ਇਕੋ ਇਕ ਸਾਧਨ ਅਨੁਵਾਦ ਹੀ ਹੈ।ਪਰ ਇਹ ਵੀ ਸੱਚ ਹੈ ਕਿ ਸਮੁੱਚੇ ਸਾਹਿਤ ਦਾ ਅਨੁਵਾਦ ਕਰਨਾ ਵੀ ਮੁਸ਼ਕਲ ਹੈ। ਭਾਵੇਂ ਕਹਾਣੀ ਹੈ ਭਾਵੇਂ ਨਾਵਲ ਹੈ, ਉਸ ਲਿਖਤ ਦੀ ਰੂਹ ਉਵੇਂ ਦੂਜੀ ਭਾਸ਼ਾ ਵਿਚ ਪ੍ਰਗਟ

ਨਹੀਂ ਹੋ ਸਕਦੀ। ਖ਼ਾਸ ਕਰਕੇ ਕਵਿਤਾ ਦੀ ਰੂਹ ਦਾ ਅਨੁਵਾਦ ਹੋਣਾ ਤਾਂ ਬਹੁਤ ਮੁਸ਼ਕਲ ਹੈ। ਹਾਂ, ਵਿਚਾਰਾਂ ਨੂੰ ਤਾਂ ਅਨੁਵਾਦ ਕੀਤਾ ਜਾ ਸਕਦਾ, ਪਰ ਕਈ ਵਾਰ ਵਿਚਾਰਾਂ ਦਾ ਅਨੁਵਾਦ ਵੀ ਮੁਸ਼ਕਲ ਹੋ ਜਾਂਦਾ ਹੈ। ਖ਼ਾਸ ਕਰਕੇ ਜਿਹੜੀ ਗੱਲ ਤੁਸੀਂ ਗ਼ਜ਼ਲ ਬਾਰੇ ਕੀਤੀ ਹੈ, ਇਸ ਦਾ ਤਾਂ ਮੇਰੇ ਖ਼ਿਆਲ ਅਨੁਸਾਰ ਸੰਭਵ ਹੀ ਨਹੀਂ।

**? ਨੀਰ ਜੀ, ਦੂਸਰੀਆਂ ਵਿਧਾਵਾਂ ਵਿਚ ਏਨਾ ਨਹੀਂ ਲਿਖਿਆ ਜਾ ਰਿਹਾ, ਇਸ ਦਾ ਕੋਈ ਖ਼ਾਸ ਕਾਰਨ ਸਮਝਦੇ ਹੋ?**

– ਢਾਅ ਜੀ, ਕਵਿਤਾ ਤੋਂ ਬਿਨਾ ਪੰਜਾਬੀ ਚਿੱ ਕਹਾਣੀ ਕਾਫੀ ਲਿਖੀ ਜਾ ਰਹੀ ਹੈ, ਉਸ ਦਾ ਪੱਧਰ ਵੀ ਕਾਫ਼ੀ ਚੰਗਾ ਹੈ। ਪੰਜਾਬੀ ਕਹਾਣੀ ਦੂਜੀਆਂ ਭਾਸ਼ਾਵਾਂ ਦੀਆਂ ਕਹਾਣੀਆ ਨਾਲ ਟੱਕਰ ਲੈਂਦੀ ਹੈ। ਮੈਨੂੰ ਕਵਿਤਾ ਨਾਲ਼ੋਂ ਪੰਜਾਬੀ ਕਹਾਣੀ ਦਾ ਭਵਿਖ ਵਧੇਰੇ ਉੱਜਲਾ ਲੱਗਦਾ ਹੈ।

**? ਕਈ ਵਾਰ ਇਹ ਸੁਣਨ ਵਿਚ ਆਇਆ ਹੈ ਕਿ ਪੰਜਾਬੀ ਸਾਹਿਤ ਵਿਚ ਆਲੋਚਨਾ ਧੜੇਬੰਦੀ ਦਾ ਸ਼ਿਕਾਰ ਹੈ। ਫੇਰ ਇਹ ਵੀ ਸੁਣਿਆ ਗਿਆ ਕਿ ਆਲੋਚਨਾ ਸਮੇਂ ਆਲੋਚਕ ਪੱਛਮੀ ਗਜ਼ਾਂ ਨਾਲ ਪੰਜਾਬੀ ਸਾਹਿਤ ਦੀ ਆਲੋਚਨਾ ਕਰਦੇ ਹਨ, ਜੋ ਪੰਜਾਬੀ ਸਾਹਿਤ ਲਈ ਠੀਕ ਪੈਮਾਨਾ ਨਹੀਂ। ਤੁਹਾਡਾ ਕੀ ਵਿਚਾਰ ਹੈ?**

–ਪੰਜਾਬੀ ਆਲੋਚਨਾ ਸ਼ੁਰੂ ਤੋਂ ਹੀ ਧੜੇਬੰਦੀ ਦੀ ਸ਼ਿਕਾਰ ਤਾਂ ਹੈ, ਪਰ ਆਲੋਚਨਾ ਹੋਣੀ ਵੀ ਜ਼ਰੂਰੀ ਹੈ। ਕਈ ਵਾਰ ਕਰੜੀ ਆਲੋਚਨਾ ਲੇਖਕ ਦੀਆਂ ਉਕਾਈਆਂ ਵੱਲ ਧਿਆਨ ਦਿਵਾਉਂਦੀ ਹੈ ਤਾਂ ਲੇਖਕ ਆਪਣੇ ਕੰਮ ਨੂੰ ਹੋਰ ਸੁਧਾਰ ਸਕਦਾ ਹੈ। ਕਈ ਵਾਰ ਕੁਝ ਆਲੋਚਕ ਆਪਣੇ ਗਰੁੱਪ ਦੇ ਕਿਸੇ ਲੇਖਕ ਦੀ ਲੋੜ ਤੋਂ ਵੱਧ ਸਿਫ਼ਤ ਕਰ ਦਿੰਦਾ ਹੈ; ਤਾਂ ਮੇਰੇ ਖ਼ਿਆਲ ਨਾਲ ਉਸ ਲੇਖਕ ਦੀ ਮਦਦ ਨਹੀਂ ਹੁੰਦੀ ਸਗੋਂ ਉਹ ਭਲੇਖੇ ਵਿਚ ਪੈ ਜਾਂਦਾ ਹੈ ਕਿ ਮੇਰੇ ਵਿਚ ਕੋਈ ਉਕਾਈ ਨਹੀਂ। ਉਹ ਆਪਣੇ ਕੰਮ ਵਿਚ ਸੁਧਾਰ ਨਹੀਂ ਲਿਆ ਸਕਦਾ। ਦੂਜੇ ਪਾਸੇ ਜੇਕਰ ਕੋਈ ਲੇਖਕ ਉਸ ਆਲੋਚਕ ਦੇ ਧੜੇ ਦਾ ਨਹੀਂ, ਉਸ ਨੂੰ ਬਿਨਾਂ ਵਜ੍ਹਾ ਹੀ ਉਸ ਦੇ ਕੰਮ ਨੂੰ ਨਕਾਰ ਦੇਣਾ, ਜਿਸ ਨਾਲ ਉਹਦਾ ਮਨ ਟੁੱਟ ਜਾਵੇ, ਇਹ ਵੀ ਮਾੜੀ ਗੱਲ ਹੈ। ਪਰ ਜਿੰਨਾ ਕੁ ਮੈਂ ਲਿਖਿਆ ਹੈ, ਮੈਨੂੰ ਲੱਗਦਾ ਕਿ ਆਲੋਚਕਾਂ ਨੇ ਮੇਰੇ ਕੰਮ ਨੂੰ ਸਹੀ ਕਸਵੱਟੀ ਨਾਲ ਨਾਪਿਆ ਤੋਲਿਆ ਹੈ। ਮੈਨੂੰ ਆਪਣੇ ਆਲੋਚਕਾਂ 'ਤੇ ਕੋਈ ਸ਼ਕਾਇਤ ਨਹੀਂ। ਮੈਂ ਸੰਤੁਸ਼ਟ ਹਾਂ।

**?ਇਕਬਾਲ ਅਰਪਨ, ਤੁਹਾਡਾ ਛੋਟਾ ਵੀਰ, ਬਹੁ-ਪੱਖੀ ਲੇਖਕ ਸੀ। ਇਕ ਘਰ ਵਿਚੋਂ ਦੋ ਲੇਖਕ ! ਇਕਬਾਲ ਅਰਪਨ ਬਾਰੇ ਕੋਈ ਯਾਦ ਸਾਂਝੀ ਕਰਨਾ ਚਾਹੋਗੇ?**

– ਸਤਨਾਮ ਜੀ, ਇਕਬਾਲ ਦੇ ਇੰਝ ਅਚਾਨਕ ਤੁਰ ਜਾਣ ਦਾ ਸਾਨੂੰ ਹਮੇਸ਼ਾ ਦੁੱਖ ਰਹੇਗਾ। ਮੈਨੂੰ ਉਹ ਸਮਾਂ ਯਾਦ ਆ ਜਾਂਦਾ ਹੈ, ਜਦੋਂ ਉਸ ਨੇ ਆਪਣੇ ਘਰ ਬੈਠੇ ਨੇ ਆਪਣੇ ਲਿਖਣ ਦਾ ਸਾਰਾ ਪ੍ਰੋਗਰਾਮ ਦੱਸਿਆ ਸੀ। ਉਹ ਹੁਣ ਕੇਵਲ ਸਾਹਿਤ ਰਚਣ ਦੇ ਕਾਰਜ ਵਿਚ ਹੀ ਲੀਨ ਹੋ ਜਾਣਾ ਚਾਹੁੰਦਾ ਸੀ। ਮੈਂ ਆਪਣੇ ਸਕੂਲ ਸਮੇਂ ਦੀ ਇਕ ਯਾਦ ਤੁਹਾਡੇ ਨਾਲ ਸਾਂਝੀ ਕਰਨੀ ਚਾਹਾਂਗਾ, ਉਹ ਇਹ ਕਿ ਪੁਰਾਣੇ ਸਮੇਂ ਵਿਚ ਆਪਣੇ ਪਿੰਡਾਂ ਵਿਚ ਖ਼ੁਸ਼ੀ ਗਮੀ ਸਮੇਂ ਪਰੋਸਾ ਫੇਰਨ ਦਾ ਰਿਵਾਜ ਹੁੰਦਾ ਸੀ। ਇਸ ਤੋਂ ਪ੍ਰਭਾਵਤ ਹੋ ਕੇ ਇਕਬਾਲ ਨੇ ਦਸਵੀਂ ਵਿਚ ਪੜ੍ਹਦਿਆਂ ਹੋਇਆਂ 'ਪਰੋਸਾ' ਸਿਰਲੇਖ ਹੇਠ ਇਕ ਇਕਾਂਗੀ ਨਾਟਕ ਲਿਖਿਆ ਸੀ, ਜਿਹੜਾ ਕਿ ਬਹੁਤ ਜ਼ਿਆਦਾ ਸਲਾਹਿਆ ਗਿਆ ਸੀ। ਇਸ ਤੋਂ ਪਤਾ ਲੱਗਦਾ ਸੀ ਕਿ ਇਕਬਾਲ ਵਿਚ ਵੀ ਲਿਖਣ ਦੀ ਚਿਣਗ ਹੈ। ਇਹ ਗੱਲ ਬਾਅਦ ਵਿੱਚ ਸਹੀ ਸਾਬਤ ਹੋਈ।

**?ਤੁਸੀਂ ਲਿਖਦੇ ਕਿਉਂ ਹੋ? ਕਵਿਤਾ ਦੀ ਸਿਰਜਣਾ ਪਿੱਛੇ ਤੁਹਾਡਾ ਕੋਈ ਆਦਰਸ਼ ਵੀ ਕਾਰਜਸ਼ੀਲ ਹੈ ?**

– ਲਿਖਣ ਦੀ ਗੱਲ ਇਹ ਹੈ, ਕਿ ਪਹਿਲਾਂ ਪਹਿਲ ਤਾਂ ਬਹੁਤੇ ਲੋਕ ਸ਼ੌਂਕ ਦੇ ਤੌਰ 'ਤੇ ਹੀ ਲਿਖਣਾ ਸ਼ੁਰੂ ਕਰਦੇ ਹਨ। ਆਮ ਤੌਰ 'ਤੇ ਤੁਕ-ਬੰਦੀ ਕਰਦੇ ਕਰਾਉਂਦੇ ਵਧੀਆ ਵੀ ਲਿਖਣ ਲੱਗ ਜਾਂਦੇ ਹਨ। ਪਰ



ਜਦ ਫੇਰ ਬੰਦਾ ਲਿਖਣ ਲੱਗ ਪੈਂਦਾ ਹੈ, ਫੇਰ ਉਹ ਸਮਾਜਕ ਸਰੋਕਾਰਾਂ ਨੂੰ ਲੈ ਕੇ ਰਚਨਾ ਕਰਦਾ ਹੈ। ਕਿਉਂਕਿ ਮਨੁੱਖ ਕਿ ਸਮਾਜਕ ਜੀਵ ਹੈ, ਸਮਾਜ ਵਿੱਚ ਰਹਿੰਦਿਆਂ ਆਪਣੇ ਆਲੇ ਦਵਾਲੇ ਤੋਂ ਪ੍ਰਭਾਵਤ ਵੀ ਹੁੰਦਾ ਹੈ। ਸਮੇਂ ਦੇ ਸਮਾਜ ਨੂੰ ਕੁਝ ਸੇਧ ਦੇਣ ਲਈ ਕੁਝ ਸਮੱਸਿਆਵਾਂ ਵੱਲ ਧਿਆਨ ਦਿਵਾਉਣ ਲਈ ਵੀ ਲੇਖਕ ਕੋਸ਼ਿਸ ਕਰਦਾ ਹੈ। ਮੇਰਾ ਮਕਸਦ ਵੀ ਮਨੁੱਖੀ ਜੀਵਨ ਨੂੰ ਕਲਿਆਣਕਾਰੀ ਬਣਾਉਣਾ ਹੀ ਹੈ।

**? ਤੁਹਾਡੀ ਕਵਿਤਾ ਵਿਚ ਕੁਝ ਭੂ-ਹੇਰਵਾ ਵੀ ਹੈ, ਜਦਕਿ ਇਹ ਵੀ ਕਹਾ ਜਾਂਦਾ ਹੈ ਕਿ ਲੇਖਕ ਦੇਸ਼ਾਂ ਦੇ ਹੱਦਾਂ ਬੰਨੇ ਨਹੀਂ ਮਿਥਦੇ। ਇਸ ਬਾਰੇ ਕੀ ਕਿਹਨਾ ਚਾਹੋਗੇ?**

– ਜਦੋਂ ਕੋਈ ਇਨਸਾਨ ਇਕ ਦੇਸ਼ ਨੂੰ ਛੱਡ ਕੇ ਕਿਸੇ ਦੂਜੇ ਦੇਸ਼ ਵਿਚ ਰਹਿਣ ਲਈ ਜਾਂਦਾ ਹੈ ਤਾਂ ਕੁਦਰਤੀ ਤੌਰ 'ਤੇ ਜਿੱਥੇ ਉਹਨੇ ਆਪਣੀ ਜ਼ਿੰਦਗੀ ਦੇ ਇੰਨੇ ਸਾਲ ਬਤੀਤ ਕੀਤੇ ਹੁੰਦੇ ਹਨ, ਉਨ੍ਹਾਂ ਨੂੰ ਭੁੱਲਣਾ ਐਨਾ ਸੌਖਾ ਨਹੀਂ; ਨਾਲੇ ਜਦੋਂ ਦੂਜੇ ਦੇਸ਼ ਵਿਚ ਤੁਸੀਂ ਸੈਟਲ ਹੋਣਾ ਹੁੰਦਾ ਹੈ ਬਹੁਤ ਸਾਰੀਆਂ ਨਿੱਕੀਆਂ ਵੱਡੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਜਦੋਂ ਇਨਸਾਨ ਨੂੰ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਤਾਂ ਆਪਣੇ ਪਿਛਲੇ ਦੇਸ਼ ਦਾ ਸੌਖਾ ਸਮਾਂ ਸਭ ਕੁਝ ਯਾਦ ਆਉਂਦਾ ਹੈ। ਇਹ ਸਭ ਕੁਝ ਕੁਦਰਤੀ ਹੈ। ਮੈਂ ਏਥੇ ਆ ਕੇ ਕਾਫ਼ੀ ਦੇਰ ਤਕ ਆਪਣੇ ਦੇਸ਼ ਨੂੰ ਭੁੱਲ ਨਹੀਂ ਸਕਿਆ। ਇਹ ਮੇਰੀ ਕਵਿਤਾ ਵਿਚ ਵੀ ਪ੍ਰਗਟ ਹੋਇਆ ਹੈ।

**? ਤੁਸੀਂ ਮਹਿਸੂਸ ਕਰਦੇ ਹੋ ਕਿ ਕਿਸੇ ਵਿਸ਼ੇ 'ਤੇ ਕਵਿਤਾ ਨਾਲੋਂ ਵਾਰਤਕ ਵਿਚ ਖੁੱਲ੍ਹ ਕੇ ਤੁਸੀਂ ਅਪਣੇ ਵਿਚਾਰ ਪੇਸ਼ ਕਰ ਸਕਦੇ ਸੀ?**

–ਕਵਿਤਾ ਵਿਚ ਕੋਈ ਗੱਲ ਕਹਿਣੀ ਆਮ ਗੱਲ ਨਾਲੋਂ ਔਖੀ ਹੁੰਦੀ ਹੈ। ਪਰ ਮਿਹਨਤ ਨਾਲ ਤੁਸੀਂ ਕਹਿ ਸਕਦੇ ਹੋ। ਮੈਂ ਸ਼ੁਰੂ ਤੋਂ ਹੀ ਆਪਣੇ ਵਿਚਾਰ ਪੇਸ਼ ਕਰਨ ਲਈ ਕਵਿਤਾ ਨੂੰ ਹੀ ਮਾਧਿਅਮ ਚੁਣਿਆਂ ਹੋਣ ਕਰਕੇ ਮੈਨੂੰ ਲੱਗਦਾ ਕਿ ਮੈਂ ਆਪਣੇ ਵਿਚਾਰ ਕਵਿਤਾ ਵਿਚ ਹੀ ਪ੍ਰਭਾਵਸ਼ਾਲੀ ਢੰਗ ਨਾਲ ਕਹਿ ਸਕਦਾ ਹਾਂ। ਪਰ ਇਹ ਦੇਖਣਾ ਵੀ ਜ਼ਰੂਰ ਹੁੰਦਾ ਹੈ ਕਿ ਤੁਸੀਂ ਕਿਸ ਵਿਸ਼ੇ 'ਤੇ ਗੱਲ ਕਰਦੇ ਹੋ। ਮੈਂ ਵਾਰਤਕ ਨਹੀਂ ਲਿਖੀ। ਬਸ ਕਦੇ ਦੋ ਚਾਰ ਲੇਖ ਲਿਖੇ ਹਨ ਜਾਂ ਕਿਸੇ ਦੀ ਕਵਿਤਾ ਬਾਰੇ ਆਪਣੇ ਵਿਚਾਰ ਪ੍ਰਗਟ ਕੀਤੇ ਹਨ। ਜਿਹੜੀ ਗੱਲ ਤੁਸੀਂ ਕੀਤੀ ਹੈ ਵਿਚਾਰ ਪ੍ਰਗਟ ਕਰਨ ਦੀ, ਉਹ ਮੇਰੇ ਖ਼ਿਆਲ ਨਾਲ ਮੇਰੇ ਲਈ ਖ਼ਾਸ ਕਰਕੇ ਗ਼ਜ਼ਲ ਦੀ ਤਾਂ ਖ਼ੂਬੀ ਹੀ ਇਹ ਹੈ ਕਿ ਕਿਸੇ ਵਿਚਾਰ ਨੂੰ ਥੋੜ੍ਹੇ ਸ਼ਬਦਾਂ ਵਿਚ ਪ੍ਰਭਾਵਸ਼ਾਲੀ ਢੰਗ ਨਾਲ ਪੇਸ਼ ਕੀਤਾ ਜਾਂਦਾ ਹੈ। ਮੈਂ ਸਮਝਦਾ ਹਾਂ ਕਿ ਮੇਰੇ ਲਈ ਜੋ ਗੱਲ ਜਿਸ ਪ੍ਰਭਾਵ ਨਾਲ ਗ਼ਜ਼ਲ ਵਿਚ ਕਹੀ ਜਾ ਸਕਦੀ ਹੈ ਉਹ ਵਾਰਤਕ ਵਿਚ ਮੈਨੂੰ ਮੁਸ਼ਕਲ ਲੱਗਦੀ ਹੈ।

**? ਤੁਹਾਡੀ ਕਵਿਤਾ ਨੇ ਤੁਹਾਡੀ ਰੋਜ਼ਾਨਾ ਜ਼ਿੰਦਗੀ 'ਤੇ ਵੀ ਕੋਈ ਪ੍ਰਭਾਵ ਪਾਇਆ ਹੈ?**

–ਕਵੀ ਦਾ ਜੀਵਨ ਉਸ ਦੀਆਂ ਰਚਾਨਾਵਾਂ ਵਿਚ ਝਲਕਦਾ ਹੁੰਦਾ ਹੈ। ਮੈਂ ਜੋ ਲਿਖਿਆ ਹੈ, ਉਹ ਮੇਰੀ ਜ਼ਿੰਦਗੀ ਨਾਲ ਜ਼ਿਆਦਾ ਢੁੱਕਦਾ ਹੈ। ਮੈਂ ਆਪਣੀ ਜ਼ਿੰਦਗੀ ਦੇ ਤਜਰਬਿਆਂ ਨੂੰ, ਜਾਂ ਜੋ ਪ੍ਰਭਾਵ ਆਪਣੇ ਆਲੇ ਦੁਅਲੇ ਤੋਂ ਗ੍ਰਹਿਣ ਕੀਤੇ ਹਨ, ਉਹ ਮੈਂ ਆਪਣੀ ਕਵਿਤਾ ਵਿੱਚ ਕਹਿਣ ਦੀ ਕੋਸ਼ਿਸ਼ ਕੀਤੀ ਹੈ। ਮੇਰੀ ਕਵਿਤਾ ਤੇ ਮੇਰਾ ਜੀਵਨ ਇਕ-ਮਿਕ ਹੀ ਹੈ।

**? ਛੰਦਬੱਧ ਕਵਿਤਾ ਲਿਖਣ ਲਈ ਨੌਂ ਰਸ ਮੰਨੇ ਜਾਂਦੇ ਹਨ, ਤੁਹਾਡੀ ਕਵਿਤਾ ਵਿਚ ਕਿਹੜੇ ਰਸ ਦਾ ਰੰਗ ਜ਼ਿਆਦਾ ਮਿਲਦਾ?**

– ਅੱਜ ਕੱਲ੍ਹ ਦੇ ਸ਼ਾਇਰ ਮਨੁਖੀ ਜ਼ਿੰਦਗੀ ਦੇ ਸਰੋਕਾਰਾਂ ਬਾਰੇ ਜ਼ਿਆਦਾ ਲਿਖਦੇ ਹਨ। ਜਿੱਥੇ ਕਿਤੇ ਮਨੁੱਖੀ ਹੱਕਾਂ ਬਾਰੇ ਜਾਂ ਕਿਸੇ ਨਾਲ ਜ਼ਿਆਦਤੀ ਹੁੰਦੀ ਹੈ, ਉਹਦੇ ਬਾਰੇ ਜ਼ਿਆਦਾ ਗੱਲ ਕੀਤੀ ਜਾਂਦੀ ਹੈ। ਮੇਰੀ ਕਵਿਤਾ ਵਿਚ ਕਿਸੇ ਇਕ ਰੰਗ ਦਾ ਜ਼ਿਆਦਾ ਪ੍ਰਭਾਵ ਨਹੀਂ ਕਿਉਂਕਿ ਮੈਂ ਕਈ ਵਿਸ਼ਿਆਂ ਨੂੰ ਅਪਣੀ ਕਵਿਤਾ ਵਿੱਚ ਛੋਹਿਆ ਹੈ ਤੇ ਉਸੇ ਹਿਸਾਬ ਨਾਲ ਰਸ ਵੀ ਚੁਣਨਾ

ਹੁੰਦਾ ਹੈ। ਤੁਸੀਂ ਦੇਖੋਗੇ ਕਿ ਮੇਰੀ ਕਵਿਤਾ ਵਿੱਚ ਅਗਾਂਹਵਧੂ ਵਿਚਾਰਾਂ ਦਾ ਰੰਗ, ਰੋਮਾਂਟਿਕ ਰੰਗ, ਪ੍ਰਵਾਸੀ ਪ੍ਰਭਾਵ, ਬਾਕੀ ਮਨੁੱਖਤਾ ਦੀਆਂ ਦੋ ਜਮਾਤਾਂ (ਅਮੀਰਗ਼ਰੀਬ) ਦੇ ਪਾੜੇ ਬਾਰੇ ਰੋਸ ਵੀ ਨਜ਼ਰ ਆਵੇਗਾ। ਮੈਂ ਖ਼ੁਦ ਕਮਿਊਨਿਸਟ ਪਾਰਟੀ ਦਾ ਮੈਂਬਰ ਰਿਹਾ ਹਾਂ, ਮੇਰੇ 'ਤੇ ਸਮਾਜਵਾਦੀ ਵਿਚਾਰਾਂ ਦਾ ਪ੍ਰਭਾਵ ਵੀ ਹੈ। ਸੋ ਮੈਂ ਕਹਿ ਸਕਦਾ ਹਾਂ ਕਿ ਮਰੀ ਕਵਿਤਾ ਵਿਚ ਕਿਸੇ ਇਕ ਰਸ ਦਾ ਰੰਗ ਨਹੀਂ,ਤਕਰੀਬਨ ਸਾਰੇ ਰਸਾਂ ਦੇ ਰੰਗ ਵੇਖੇ ਜਾ ਸਕਦੇ ਹਨ।

**? ਤੁਹਾਡੀ ਕਵਿਤਾ ਵਿਚ ਕਿਸੇ ਨਾ ਕਿਸੇ ਰੂਪ ਵਿੱਚ ਵਿਦਰੋਹ ਦੀ ਸੁਰ ਨਜ਼ਰ ਆਉਦੀ ਹੈ। ਕੀ ਇਹ ਇਹ ਸੁਭਾਵਕ ਹੀ ਹੋਇਆ ਜਾਂ ਤੁਸੀਂ ਇਸ ਨੂੰ ਸੁਚੇਤ ਰੂਪ ਵਿਚ ਵਰਤਿਆ ਹੈ?**

- ਢਾਅ ਜੀ, ਠੀਕ ਹੈ ਕਿਉਂਕਿ ਜਦੋਂ ਮੇਰੇ ਆਲੇ ਦੁਆਲੇ ਮਨੁੱਖ ਨਾਲ ਧੱਕਾ ਹੁੰਦਾ ਹੈ ਤਾਂ ਮੇਰੇ ਮਨ ਨੂੰ ਦੁੱਖ ਹੁੰਦਾ ਹੈ। ਮੈਂ ਸੁਚੇਤ ਰੂਪ ਵਿਚ ਉਸ ਬੇ-ਇਨਸਾਫ਼ੀ ਦੇ ਖ਼ਿਲਾਫ ਆਪਣੇ ਵਿਚਾਰ ਕਵਿਤਾ ਵਿੱਚ ਪ੍ਰਗਟ ਕਰਦਾ ਹਾਂ। ਉਸ ਦੁੱਖ ਵਿੱਚੋਂ ਰੋਹ ਜਾਂ ਵਿਦਰੋਹ ਦਾ ਜਾਗਣਾ ਤਾਂ ਕੁਦਰਤੀ ਹੈ।

**? ਕਵਿਤਾ ਤੇ ਕਵੀ ਦਾ ਆਪਸੀ ਕੀ ਰਿਸ਼ਤਾ ਹੈ? ਕਈ ਵਾਰ ਦੇਖਣ ਵਿੱਚ ਆਇਆ ਕਿ ਕਵਿਤਾ ਵਿੱਚਲਾ ਮਨੁੱਖ ਰੋਜ਼ਾਨਾਂ ਦੇ ਵਰਤਰੇ ਵਿੱਚ ਵੱਖਰਾ ਹੁੰਦਾ ਹੈ। ਕੀ ਕਵੀ ਦੀ ਸ਼ਖ਼ਸੀਅਤ ਤੇ ਉਸਦੀ ਰਚਨਾ ਵਿਚ ਸਮੇਲ ਜ਼ਰੂਰੀ ਹੈ ਜਾਂ ਵਖਰੇਵਾਂ ਵੀ ਹੋ ਸਕਦਾ?**

- ਸਤਨਾਮ ਜੀ, ਤੁਹਾਡਾ ਸਵਾਲ ਬਹੁਤ ਹੀ ਮਹੱਤਵ-ਪੂਰਨ ਹੈ। ਇਹ ਵੀ ਸੱਚ ਹੈ ਕਿ ਬਹੁਤ ਸਾਰੇ ਲੇਖਕ ਜੋ ਕੁਝ ਲਿਖਦੇ ਹਨ ਉਹ ਆਪਣੀ ਜਿੰਦਗੀ ਵਿਚ ਜੀਉਂ ਨਹੀਂ ਰਹੇ ਹੁੰਦੇ। ਮੈਂ ਸਮਝਦਾ ਹਾਂ ਕਿ ਜਿਵੇਂ ਜੀਓ ਤਿਵੇਂ ਹੀ ਲਿਖੋ। ਜੇ ਬੰਦਾ ਲਿਖਦਾ ਹੈ ਕਿ ਸਚਾਈ ਦਾ ਪੱਖ ਲੈਣਾ ਚਾਹੀਦਾ ਹੈ ਤਾਂ ਉਸਨੂੰ ਆਪਣੀ ਰੋਜ਼ਾਨਾ ਦੀ ਜ਼ਿੰਦਗੀ ਵਿਚ ਵੀ ਸੱਚ ਨਾਲ ਜੁੜੇ ਰਹਿਣਾ ਚਾਹੀਦਾ ਹੈ। ਉਂਝ ਤੁਹਾਨੂੰ ਕਵੀ ਦੀ ਕਵਿਤਾ ਵਿਚੋਂ ਕਵੀ ਦੇ ਤੇ ਕਵਿਤਾ ਦੇ ਰਿਸ਼ਤੇ ਦੀ ਝਲਕ ਪੈ ਜਾਂਦੀ ਹੈ। ਉਸ ਦੇ ਜੀਵਨ ਅਤੇ ਰਚਨਾ ਦਾ ਸਮੇਲ ਹੋਣਾ ਬਹੁਤ ਜ਼ਰੂਰੀ ਹੈ।

**? ਤੁਹਾਡੇ ਸਮਕਾਲੀ ਕਵੀਆਂ ਜਾਂ ਪਹਿਲੇ ਵੱਡੇ ਕਵੀਆਂ 'ਚੋਂ ਕਿਸ ਕਿਸ ਨਾਲ ਮਿਲ ਬੈਠਣ ਦਾ ਮੌਕਾ ਮਿਲਿਆ, ਕੋਈ ਯਾਦ ਸਾਂਝੀ ਕਰਨਾ ਚਾਹੋਂਗੇ?**

- ਹਾਂ ਜੀ, ਮੈਂ ਇਸ ਪੱਖੋਂ ਬਹੁਤ ਹੀ ਖੁਸ਼ਕਿਮਤ ਰਿਹਾ ਹਾਂ। ਮੈਨੂੰ ਆਪਣੇ ਸਮਕਾਲੀ ਕਵੀਆਂ ਅਤੇ ਆਪਣੇ ਤੋਂ ਪਹਿਲੇ ਅਤੇ ਵੱਡੇ ਕਵੀਆਂ ਨੂੰ ਮਿਲਣ ਦਾ ਵੀ ਮੌਕਾ ਮਿਲਿਆ ਹੈ। ਸਮਕਾਲੀਆਂ ਵਿਚੋਂ ਜਿਸ ਤਰ੍ਹਾਂ: ਹਰਭਜਨ ਸਿੰਘ ਹੁੰਦਲ, ਹਲਵਾਰਵੀ, ਸਰਿੰਦਰ ਗਿੱਲ ਹੈ। ਆਪਣੇ ਉਸਤਾਦ ਸ਼ਾਇਰ ਤਖਤ ਨੂੰ ਤਾਂ ਤਕਰੀਬਨ ਹਰ ਰੋਜ਼ ਹੀ ਮਿਲਦਾ ਰਿਹਾ ਹਾਂ। ਪ੍ਰੋ. ਮੋਹਨ ਸਿੰਘ ਤੇ ਅੰਮ੍ਰਿਤਾ ਨੂੰ ਮਿਲਣ ਦਾ ਸਬੱਬ ਵੀ ਬਣਿਆ। ਇਹ ਗੱਲ ਕੋਈ 1959-60 ਦੀ ਹੋਵਗੀ,ਮੈਂ ਪੰਜਾਬ ਤੋਂ ਦਿੱਲੀ ਆਪਣੇ ਵੱਡੇ ਭਰਾ ਸੁਰਜੀਤ ਸਿੰਘ ਅਤੇ ਛੋਟੇ ਭਰਾ ਇਕਬਾਲ ਅਰਪਨ ਨੂੰ ਮਿਲਣ ਗਿਆ। ਉੱਥੇ ਅੰਮ੍ਰਿਤਾ ਪ੍ਰੀਤਮ ਵਾਲੀ ਮਿਲਣੀ ਬਹੁਤ ਯਾਦਗਾਰੀ ਮਿਲਣੀ ਰਹੀ। ਮੇਰੇ ਛੋਟੇ ਵੀਰ ਇਕਬਾਲ ਅਰਪਨ ਦਾ, ਬਿਸ਼ਨ ਸਿੰਘ ਉਪਾਸ਼ਕ ਉਸਤਾਦ ਸੀ। ਉਪਾਸ਼ਕ ਦੇ ਉੱਦਮ ਨਾਲ ਇਹ ਮਿਲਣੀ ਹੋਈ ਸੀ। ਉਸ ਨੇ ਦੇਵਿੰਦਰ ਸਤਿਆਰਥੀ, ਡਾ. ਹਰਿਭਜਨ ਸਿੰਘ, ਪ੍ਰਭਜੋਤ, ਈਸ਼ਵਰ ਚਿਤਰਕਾਰ, ਹਜ਼ਾਰਾ ਸਿੰਘ ਗੁਰਦਾਸਪੁਰੀ ਅਤੇ ਹੋਰ ਬਹੁਤ ਸਾਰੇ ਦਿੱਲੀ ਰਹਿੰਦੇ ਵੱਡੇ ਲੇਖਕਾਂ ਨੂੰ ਵੀ ਮਿਲਾਇਆ। ਇੱਕ ਗੱਲ ਹਾਸੇ ਦੀ ਮੈ ਤੁਹਾਨੂੰ ਦੱਸਦਾ ਹਾਂ ਕਿ ਉਪਾਸ਼ਕ ਬਹੁਤ ਰੌਣਕੀ ਤੇ ਹਾਜ਼ਰ-ਜਵਾਬ ਸ਼ਾਇਰ ਸੀ। ਮੇਰੀ ਰੀਝ ਸੀ ਕਿ ਅੰਮ੍ਰਿਤਾ ਨੂੰ ਮਿਲਣਾ ਹੈ। ਉਪਾਸ਼ਕ ਨੇ ਅੰਮ੍ਰਿਤਾ ਨੂੰ ਦੱਸਿਆ ਕਿ ਪੰਜਾਬ ਤੋਂ ਇਕ ਸ਼ਾਇਰ ਆਇਆ ਹੈ ਅਤੇ ਤੁਹਾਨੂੰ ਮਿਲਣਾ ਚਾਹੁੰਦਾ ਹੈ। ਅੰਮ੍ਰਿਤਾ ਨੇ ਜਵਾਬ ਦਿੱਤਾ ਕਿ ਮੇਰੇ ਕੋਲ ਸਮਾਂ ਨਹੀਂ। ਅੱਗੋਂ ਉਪਾਸ਼ਕ ਨੇ ਆਖਿਆ ਕਿ ਉਹ ਪੰਜਾਬ ਤੋਂ ਤੁਹਾਨੂੰ ਮਿਲਣ ਲਈ ਅਇਆ ਹੈ, ਤੁਹਾਨੂੰ ਮਿਲਣਾ ਹੀ ਪਵੇਗਾ। ਉੱਧਰੋਂ ਅੰਮ੍ਰਿਤਾ ਨੇ ਕਿਹਾ ਉਪਾਸ਼ਕ ਜੀ ਤੁਸੀਂ ਤਾਂ ਠਾਣੇਦਾਰਾਂ



ਵਾਂਗ ਹੁਕਮ ਕਰਦੇ ਹੋ? ਉਪਾਸ਼ਕ ਨੇ ਹੱਸਦਿਆਂ ਆਖਿਆ ਹਾਂ ਜੀ, ਮੈਂ ਕਦੇ ਕਦੇ ਠਾਣੇਦਾਰ ਵੀ ਬਣ ਜਾਂਦਾ ਹਾਂ। ਅਗੋਂ, ਅੰਮ੍ਰਿਤਾ ਨੇ ਹੱਸਦਿਆਂ ਕਿਹਾ, "ਚੱਲੋਂ ਫੇਰ ਜ਼ਿਆਦਾ ਸਮਾਂ ਨਹੀਂ, ਵੀਹ ਕੁ ਮਿੰਟ ਮੈਂ ਤੁਹਾਨੂੰ ਮਿਲ ਸਕਦੀ ਹਾਂ, ਮੈਂ ਅੱਜ ਕਾਫੀ ਬਿਜ਼ੀ ਹਾਂ"। ਦਿੱਤੇ ਸਮੇਂ 'ਤੇ ਅਸੀਂ ਅੰਮ੍ਰਿਤਾ ਦੇ ਘਰ ਪਹੁੰਚੇ; ਮੈਨੂੰ ਯਾਦ ਹੈ ਕਿ ਵੀਹ ਮਿੰਟਾਂ ਦੀ ਬਜਾਏ ਘੰਟੇ ਤੋਂ ਜ਼ਿਆਦਾ ਸਮਾਂ ਸਾਹਿਤ ਦੀਆਂ ਗੱਲਾਂ ਬਾਤਾਂ ਬਹੁਤ ਹੀ ਖ਼ੁਸ਼-ਗਵਾਰ ਮਾਹੌਲ ਵਿਚ ਹੋਈਆਂ। ਇਹ ਮਿਲਣੀ ਮੇਰੀਆਂ ਸਾਹਿਤਕ ਯਾਦਾਂ ਦਾ ਸਰਮਇਆ ਬਣੀ ਰਹੇਗੀ।

**?ਕੈਨੇਡਾ ਆਉਣ ਦਾ ਸਬੱਬ ਕਦੋਂ ਤੇ ਕਿਵੇਂ ਬਣਿਆ? ਇੱਥੇ ਰਹਿੰਦਿਆਂ ਕਦੇ ਨਸਲੀ ਕੰਡੇ ਦੀ ਚੋਭ ਵੀ ਮਹਿਸੂਸ ਹੋਈ?**

- ਮੇਰੀਆਂ ਦੋ ਲੜਕੀਆਂ ਸ਼ਾਦੀ ਉਪਰੰਤ ਕੈਨੇਡਾ ਆ ਚੁੱਕੀਆਂ ਸਨ ਤੇ ਮੇਰੇ ਦੋਵੇਂ ਬੇਟੇ ਛੋਟੇ ਸਨ। ਜਦੋਂ ਮੇਰੀ ਰਿਟਾਇਰਮਿੰਟ ਹੋਈ ਤਾਂ ਮੇਰੀ ਵੱਡੀ ਲੜਕੀ ਕਿਰਨਜੋਤ ਕੌਰ ਨੇ ਸਲਾਹ ਦਿੱਤੀ ਕਿ ਕਿ ਤੁਸੀਂ ਇਹਨਾਂ ਨੂੰ ਲੈ ਕੇ ਇੱਥੇ ਆ ਜਾਉ, ਕਿਉਂਕਿ ਇੰਡੀਆ ਵਿਚ ਤਾਂ ਨੌਕਰੀ ਮਿਲਣ ਦੇ ਮੌਕੇ ਬਹੁਤੇ ਅੱਛੇ ਨਹੀਂ। ਉਦੋਂ ਮੇਰੇ ਲੜਕੇ ਅਜੇ ਹਾਈ ਸਕੂਲ ਹੀ ਕਰ ਰਹੇ ਸਨ। ਸਾਨੂੰ ਵੀ ਇਹ ਗੱਲ ਠੀਕ ਲੱਗੀ। ਦੂਜੀ ਲੜਕੀ ਜਸਜੀਤ ਕੌਰ ਹੋਰਾਂ ਨੇ ਸਾਡੀ ਐਪਲੀਕੇਸ਼ਨ ਭਰ ਦਿੱਤੀ ਤੇ ਆਉਣ ਦਾ ਸਬੱਬ ਬਣ ਗਿਆ। 1996 ਵਿਚ ਇੱਥੇ ਆ ਕੇ ਜਦੋਂ ਮੈਂ ਕੰਮ=ਕਾਰ ਦੀ ਭਾਲ ਕਰ ਰਿਹਾ ਸੀ ਤਾਂ ਕੁਝ ਮਿੱਤਰਾਂ ਦੋਸਤਾਂ ਵੱਲੋਂ ਸੁਝਾਅ ਆਏ ਕਿ ਜੇਕਰ ਵਾਲ ਕਟਾ ਲਏ ਜਾਣ ਤਾਂ ਕੰਮ ਮਿਲਣਾ ਸੌਖਾ ਹੈ। ਪੱਗ ਦੇਖਕੇ ਕਈ ਵਾਰ ਮੁਸ਼ਕਲ ਆਵੇਗੀ। ਪਰ ਮੈਂ ਕਿਹਾ ਕਿ ਮੈਂ ਤਾਂ ਸਾਰੀ ਉਮਰ ਇਸ ਰੂਪ ਵਿਚ ਹੀ ਰਿਹਾ ਹਾਂ, ਇਹ ਕੰਮ ਤਾਂ ਮੁਸ਼ਕਲ ਹੈ। ਖੈਰ ਮੈਨੂੰ ਥੋੜ੍ਹੀ ਦੇਰ ਬਾਅਦ ਕੰਮ ਮਿਲ ਗਿਆ। ਇਹਨਾਂ ਗੱਲਾਂ ਤੋਂ ਮਹਿਸੂਸ ਹੁੰਦਾ ਹੈ ਕਿ ਅੰਦਰੂਨੀ ਤੌਰ 'ਤੇ ਨਸਲੀ ਵਿਤਕਰੇ ਦਾ ਪ੍ਰਭਾਵ ਦੇਖਿਆ ਜਾ ਸਕਦਾ ਹੈ। ਪਰ ਵੀਹ ਤੀਹ ਸਾਲ ਪਹਿਲਾਂ ਨਾਲੋਂ ਬਹੁਤ ਫ਼ਰਕ ਪੈ ਚੁੱਕਾ ਹੈ। ਹੁਣ ਓਨਾ ਨਹੀਂ ਜਿੰਨਾ ਲੋਕ ਪਹਿਲਾਂ ਦੱਸਦੇ ਹਨ। ਮੈਨੂੰ ਸਿੱਧੇ ਤੌਰ 'ਤੇ ਕਦੇ ਕੋਈ ਇਹੋ ਜਿਹੇ ਵਿਤਕਰੇ ਦਾ ਸਾਹਮਣਾ ਨਹੀਂ ਕਰਨਾ ਪਿਆ।

**?ਲਿਖਣ ਵੇਲਾ, ਤੁਹਾਨੂੰ ਕਵਿਤਾ ਲਿਖਣ ਲਈ ਕੋਈ ਖ਼ਾਸ ਸਮਾਂ ਸਥਾਨ ਜਾਂ ਵਾਤਾਵਰਨ ਚਾਹੀਦਾ ਹੈ ਜਾਂ ਕਿਸੇ ਵੀ ਸਮੇਂ ਕਿਸੇ ਵੀ ਸਥਾਨ 'ਤੇ ਕਿਸੇ ਵੀ ਮਾਹੌਲ ਵਿਚ ਲਿਖ ਸਕਦੇ ਹੋ?**

- ਦੇਖੋ, ਮੈਂ ਬਹੁਤ ਘੱਟ ਲਿਖਣ ਵਾਲਾ ਸ਼ਾਇਰ ਹਾਂ। ਕੁਝ ਸ਼ਾਇਰਾਂ ਨੂੰ ਹੋ ਸਕਦਾ ਇਹ ਸਭ ਕੁਝ ਚਾਹੀਦਾ ਹੋਵੇ ਪਰ ਮੈਨੂੰ ਕੋਈ ਖ਼ਾਸ ਮਾਹੌਲ ਨਹੀਂ ਚਾਹੀਦਾ। ਆਮ ਕਰਕੇ ਮੈਂ ਬਹੁਤੀ ਕਵਿਤਾ ਰਾਤ ਦੇ ਸਮੇਂ ਜਾਂ ਸਵੇਰੇ ਤੜਕੇ ਲਿਖਦਾ ਹਾਂ। ਕੋਈ ਵਿਚਾਰ ਤੁਹਾਡੇ ਮਨ ਵਿਚ ਕਿਸੇ ਸਮੇਂ ਵੀ ਆ ਸਕਦਾ ਹੈ। ਜਦੋਂ ਇਉਂ ਹੁੰਦਾ ਹੈ ਤਾਂ ਮੇਰੇ ਲਈ ਇਕਾਂਤ ਜਾਂ ਕਿਸੇ ਖ਼ਾਸ ਮਾਹੌਲ ਦੀ ਜ਼ਰੂਰਤ ਨਹੀਂ ਪੈਂਦੀ।

**?ਅੱਜੋਕੇ ਸਮੇਂ ਵਿਚ ਸਾਰੀ ਦੁਨੀਆ ਇਕ ਪਿੰਡ ਬਣ ਗਈ ਹੈ। ਪਰ ਮਨੱਖਤਾ ਦੀ ਭਲਾਈ ਦੀ ਥਾਂ ਮਨੁੱਖਤਾ ਦਾ ਘਾਣ ਹੋ ਰਿਹਾ ਹੈ। ਆਏ ਦਿਨ ਨਵੀਆਂ ਮੁਸੀਬਤਾਂ ਨਾਲ ਜੂਝਣਾ ਪੈ ਰਿਹਾ ਹੈ। ਇਕ ਸਾਹਿਤਕਾਰ ਦਾ ਅਜਿਹੇ ਸਮੇਂ ਵਿਚ ਕੀ ਰੋਲ ਹੋਣਾ ਚਾਹੀਦਾ ਹੈ?**

- ਅੱਜੋਕੇ ਸਮੇਂ ਵਿੱਚ ਜਿਹੜੀਆਂ ਸਕਤੀਆਂ ਮਨੁੱਖਤਾ ਦਾ ਘਾਣ ਕਰਨਾ ਚਾਹੁੰਦੀਆਂ ਹਨ, ਉਨ੍ਹਾਂ ਦੇ ਵਿਰੁੱਧ ਲਿਖਣਾ ਚਾਹੀਦਾ। ਲੇਖਕ ਨੂੰ ਮਨੁੱਖ ਦੇ ਹੱਕ ਵਿਚ ਖੜਨ ਵਾਲਿਆਂ ਦਾ ਪੱਖ ਪੂਰਨਾ ਚਾਹੀਦਾ ਹੈ। ਦੁਨੀਆਂ ਵਿਚ ਅਮਨ ਅਤੇ ਸ਼ਾਂਤੀ ਵਾਲੇ ਯਤਨਾਂ ਦਾ ਸਮੱਰਥਨ ਕਰਨਾ ਚਾਹੀਦਾ ਹੈ। ਇਕ ਚੰਗੇ ਲੇਖਕ ਦਾ ਇਹੋ ਕਰਤੱਵ ਹੈ।

**?ਤੁਸੀਂ ਸਾਹਿਤ ਨਾਲ ਸਕੂਲ ਸਮੇਂ ਤੋਂ ਜੁੜੇ ਹੋਏ ਹੋ। ਹੁਣ ਤਕ ਕਿਹੜੀਆਂ ਸੰਸਥਾਵਾਂ ਦੇ ਮੈਂਬਰ ਰਹੇ ਹੋ?**

- ਸਤਨਾਮ ਜੀ, ਮੈਂ ਆਪਣੇ ਸ਼ਹਿਰ ਜਗਰਾਉਂ ਦੀ 'ਸਾਹਿਤ ਸਭਾ' ਨਾਲ ਜੁੜਿਆ ਰਿਹਾ ਹਾਂ।

ਮੈਂ ਬਤੌਰ ਜਨਰਲ ਸਕੱਤਰ ਅਤੇ ਪ੍ਰਧਾਨ ਲੰਬਾ ਸਮਾਂ ਸੇਵਾ ਕੀਤੀ। ਫੇਰ ਮੈਂ 'ਰਾਮਪੁਰ ਸਾਹਿਤ ਸਭਾ' ਨਾਲ ਵੀ ਜੁੜਿਆ ਰਿਹਾ ਹਾਂ। 'ਸਮਰਾਲਾ ਪੰਜਾਬੀ ਲਿਖਾਰੀ ਸਭਾ' ਨਾਲ ਵੀ ਜੁੜਿਆ ਰਿਹਾਂ ਹਾਂ। 'ਕੇਂਦਰੀ ਪੰਜਾਬੀ ਲੇਖਕ ਸਭਾ' ਨਾਲ, 'ਸਾਹਿਤ ਅਕੈਡਮੀ ਲਧਿਆਣਾ' ਦਾ ਜੀਵਨ ਮੈਂਬਰ ਹਾਂ। ਇੱਥੇ ਆ ਵੀ ਕੇ 'ਸਾਹਿਤ ਸਭਾ ਕੈਲਗਰੀ', 'ਪੰਜਾਬੀ ਲਿਖਾਰੀ ਸਭਾ ਕੈਲਗਰੀ' ਦਾ ਪ੍ਰਧਾਨ ਰਿਹਾ ਹਾਂ ਅਤੇ ਹੁਣ 'ਅਰਪਨ ਲ਼ਿਖਾਰੀ ਸਭਾ ਕੈਲਗਰੀ' ਦਾ ਮੀਤ-ਪ੍ਰਧਾਨ ਹਾਂ। 'ਕੇਂਦਰੀ ਪੰਜਾਬੀ ਲੇਖਕ ਸਭਾ' ਦਾ ਮੈਂਬਰ ਹੁੰਦਿਆਂ, ਪੰਜਾਬੀ ਬੋਲੀ ਨੂੰ ਲਾਗੂ ਕਰਾਉਣ ਜਾਂ ਇਸ ਦੇ ਹੱਕ ਵਿਚ ਕੋਈ ਧਰਨਾ, ਮੁਜ਼ਾਹਰਾ ਹੋਇਆ ਤਾਂ ਮੈਂ ਇਸ ਵਿਚ ਵੀ ਵਧ ਚੜ੍ਹ ਕੇ ਹਿੱਸਾ ਲਿਆ ਹੈ।

**?ਸਮੇਂ ਸਮੇਂ ਵੱਖ ਵੱਖ ਸੰਸਥਾਵਾਂ ਵਾਲੇ ਪੰਜਾਬੀ ਕਾਨਫ਼ਰੰਸਾਂ ਜਾਂ ਸਮਾਗਮ ਕਰਦੇ ਕਰਾਉਂਦੇ ਰਹਿੰਦੇ ਹਨ। ਕੀ ਤੁਹਾਨੂੰ ਲੱਗਦਾ ਹੈ ਕਿ ਇਨ੍ਹਾਂ ਨਾਲ ਪੰਜਾਬੀ ਬੋਲੀ ਦੇ ਵਿਕਾਸ ਲਈ ਕੋਈ ਮੱਦਦ ਹੁੰਦੀ ਹੈ? ਜਾਂ ਇਹ ਮੌਜ-ਮੇਲਿਆਂ ਦਾ ਹੀ ਸਾਧਨ ਹੁੰਦੇ ਹਨ?**

- ਦੇਖੋ, ਗੱਲ ਇਹ ਹੈ ਕਿ ਪੰਜਾਬ ਤੋਂ ਬਾਹਰ ਕਾਨਫ਼ਰੰਸਾਂ ਕਰਨ ਕਰਾਉਂਣ ਵਿਚ 1980 ਵਿਚ ਲੰਡਨ ਵਿਚ ਕਰਵਾਈ ਵਿਸ਼ਵ ਕਾਨਫ਼ਰੰਸ ਦੀ ਇਤਿਹਾਸਕ ਮਹੱਤਤਾ ਹੈ। ਉਸ ਤੋਂ ਬਾਅਦ ਵੀ ਇਕ ਰੁਝਾਨ ਜਿਹਾ ਰਿਹਾ ਹੈ, ਕਦੇ ਕਿਤੇ ਕਦੇ ਕਿਤੇ ਪਰ ਉਹ ਗੱਲ ਨਹੀਂ ਬਣੀ। ਬਹੁਤੀਆਂ ਸਫ਼ਲ ਕਾਨਫ਼ਰੰਸਾਂ ਤਾਂ ਨਹੀਂ ਕਹਿ ਸਕਦੇ, ਪਰ ਫੇਰ ਵੀ ਮੈਂ ਇਸ ਦੇ ਵਿਰੋਧ ਵਿਚ ਵੀ ਨਹੀਂ ਹਾਂ। ਭਾਵੇਂ ਮੌਜ-ਮੇਲੇ ਦੇ ਨਾਲ ਹੀ ਸਹੀ ਚੱਲੋ ਪੰਜਾਬੀ ਦੀ ਗੱਲ ਤਾਂ ਚੱਲਦੀ ਹੈ। ਭਾਵੇਂ ਥੋੜ੍ਹੀ ਸਹੀ, ਹੋਣੀ ਚਾਹੀਦੀ ਹੈ। ਇਹਦੇ ਨਾਲ ਹੌਲ਼ੀ ਹੌਲ਼ੀ ਜਾਗ੍ਰਤੀ ਆਵੇਗੀ। ਲੋਕ ਮਾਂ ਬੋਲੀ ਨੂੰ ਭੁੱਲਣਗੇ ਨਹੀਂ।

**?ਤੁਸੀਂ ਆਪਣੇ ਵਿਆਹ ਬਾਰੇ ਕੁਝ ਦੱਸੋ, ਕੀ ਪਿਆਰ-ਵਿਆਹ ਸੀ ਜਾਂ ਘਰਦਿਆਂ ਦੀ ਸਹਿਮਤੀ ਨਾਲ...।ਆਪਣੇ ਨਿੱਜੀ ਪਰਿਵਾਰ ਬਾਰੇ, ਬੱਚਿਆਂ ਬਾਰੇ ਕੁੱਝ ਦਸੋ ਕਿ ਉਨ੍ਹਾਂ ਵੱਲੋ ਕੋਈ ਸਹਿਯੋਗ ਤੁਹਾਨੂੰ ਲਿਖਣ ਲਈ ਮਿਲਿਆ ਜਾਂ ਕਿਸੇ ਬੱਚੇ ਦਾ ਰੁਝਾਨ ਪੰਜਾਬੀ ਸਾਹਿਤ ਵੱਲ ਵੀ ਹੈ?**

- ਵਿਆਹ ਦੀ ਗੱਲ ਤੁਸੀਂ ਪੁੱਛੀ ਹੈ, ਸਾਡਾ ਵਿਆਹ ਮਾਪਿਆਂ ਦੀ ਸਲਾਹ ਨਾਲ ਹੀ ਹੋਇਆ ਹੈ। ਮੇਰੀ ਸੁਪਤਨੀ ਵੀ ਅਧਿਆਪਕਾ ਰਹੀ ਹੈ। ਵਿਆਹ ਬਾਰੇ ਹਾਸੇ ਦੀ ਗੱਲ ਇਹ ਹੈ ਕਿ ਇਸ ਤੋਂ ਪਹਿਲਾਂ ਕਈ ਵਾਰ ਮੰਗਣੇ ਹੋਏ, ਕਈ ਵਾਰ ਕਦੇ ਮੈਂ ਕਿਸੇ ਦੇ ਪੰਸਦ ਨਾ ਆਇਆ ਕਦੇ ਕੋਈ ਮੇਰੇ ਵਿਚਾਰਾਂ ਨਾਲ ਸਹਿਮਤ ਨਹੀਂ ਹੋਇਆ। ਪਰ ਜਦੋਂ ਸਾਡਾ ਇਹ ਰਿਸ਼ਤਾ ਹੋਇਆ ਤਾਂ ਕਿਸੇ ਵੱਲੋਂ ਵੀ ਕੋਈ ਕਿਸੇ ਤਰ੍ਹਾਂ ਦਾ ਵਿਰੋਧ ਨਹੀਂ ਹੋਇਆ। ਅਸੀਂ ਇਕ ਦੂਜੇ ਦੇ ਵਿਚਾਰਾਂ ਨੂੰ ਪਸੰਦ ਕੀਤਾ ਤੇ ਬਹੁਤ ਹੀ ਕਾਮਯਾਬੀ ਨਾਲ ਖੁਸ਼ੀ ਵਾਲ਼ਾ ਜੀਵਨ ਬਤੀਤ ਕੀਤਾ ਹੈ। ਬਾਕੀ ਮੇਰੇ ਪਰਿਵਾਰ ਵਿਚ ਚਾਰ ਲੜਕੀਆਂ ਅਤੇ ਦੋ ਲੜਕੇ ਹਨ। ਮੈਂ ਆਪਣੀ ਪਹੁੰਚ ਅਨੁਸਾਰ ਸਾਰਿਆਂ ਬੱਚਿਆਂ ਨੂੰ ਹਾਇਰ ਐਜੂਕੇਸ਼ਨ ਦਿਵਾਈ ਅਤੇ ਸਾਰੇ ਹੀ ਆਪਣੇ ਆਪਣੇ ਥਾਂ ਸੈੱਟ ਹਨ। ਇਸ ਕਾਮਯਾਬੀ ਪਿੱਛੇ ਮੇਰੀ ਸੁਹਿਰਦ ਪਤਨੀ ਦਾ ਪੂਰਾ ਹੱਥ ਹੈ ਕਿਉਂਕਿ ਮੈਂ ਜਾਂ ਤਾਂ ਲਿਖਣ ਦੇ ਕੰਮ ਵਿਚ ਲੱਗਾ ਰਹਿੰਦਾ ਸੀ ਜਾਂ ਫੇਰ ਯੂਨੀਅਨ ਦੇ ਕੰਮਾਂ ਵਿਚ ਕਈ ਵਾਰ ਘਰੋਂ ਬਾਹਰ ਵੀ ਰਹਿਣਾ ਤਾਂ ਕੁਲਦੀਪ ਕੌਰ ਨੇ ਹੀ ਘਰ ਦੀਆਂ ਸਾਰੀਆਂ ਜ਼ਿੰਮੇਵਾਰੀਆਂ ਨੂੰ ਪੂਰਾ ਕੀਤਾ। ਘਰ ਦਾ ਸਾਰਾ ਕੰਮ ਚਲਾਉਣਾ ਬਹੁਤ ਵੱਡੀ ਜ਼ਿੰਮੇਵਾਰੀ ਸੀ। ਬਾਕੀ ਜੋ ਤੁਸੀਂ ਪੁੱਛਿਆ ਹੈ ਕਿ ਬੱਚਿਆਂ ਦਾ ਪੰਜਾਬੀ ਸਾਹਿਤ ਵੱਲ ਕੋਈ ਰੁਝਾਨ, ਉਹਦੇ ਵਿਚ ਮੇਰੀਆਂ ਤਿੰਨਾਂ ਵੱਡੀਆਂ ਬੇਟੀਆਂ ਨੂੰ ਪੰਜਾਬੀ ਸਾਹਿਤ ਪੜ੍ਹਨ ਵਿਚ ਬਹੁਤ ਦਿਲਚਸਪੀ ਹੈ। ਬੇਟਿਆਂ ਨੂੰ ਏਨੀ ਨਹੀਂ ਪਰ ਮੇਰੀ ਕਵਿਤਾ ਨੂੰ ਜ਼ਰੂਰ ਧਿਆਨ ਨਾਲ ਸੁਣਦੇ, ਮਾਣਦੇ ਹਨ। ਪਰਿਵਾਰਕ ਜੀਵਨ ਵੱਲੋਂ ਮੈਂ ਪੂਰਾ ਸੰਤੁਸ਼ਟ ਹਾਂ।

**?ਤੁਸੀਂ ਆਪਣੀ ਜ਼ਿੰਦਗੀ ਦੇ, ਖ਼ੁਸ਼ੀ ਗ਼ਮੀ ਦੇ, ਕੋਈ ਯਾਦਗਾਰੀ ਪਲ ਸਾਂਝੇ ਕਰਨਾ ਚਾਹੋ?**

-ਦੇਖੋ, ਜ਼ਿੰਦਗੀ ਦੁੱਖਾਂ ਅਤੇ ਸੁੱਖਾਂ ਦਾ ਮਿਸ਼ਰਨ ਹੈ। ਸਾਡੇ ਘਰ ਚਾਰ ਬੇਟੀਆਂ ਨੇ ਜਨਮ ਲਿਆ।



ਪਰ ਬੇਟਾ ਕੋਈ ਨਹੀਂ ਸੀ। ਮੇਰੇ ਬੇਟਿਆਂ ਦਾ ਜਨਮ ਮੇਰੀ ਛੋਟੀ ਬੇਟੀ ਦੇ ਜਨਮ ਤੋਂ ਦਸ ਸਾਲ ਬਾਅਦ ਹੋਇਆ। ਇਹ ਗੱਲ 1981 ਦੀ ਹੈ, ਜਦੋਂ ਦਿੱਲੀ ਵਿਚ ਸੈਂਟਰਲ ਸਰਕਾਰ ਦੇ ਖ਼ਿਲਾਫ਼ ਮੁਲਾਜ਼ਮ ਜਥੇਬੰਦੀਆਂ ਨੇ ਜਨਤਾ ਦੀਆਂ ਮੰਗਾਂ ਲਈ ਮੁਜ਼ਾਹਰਾ ਕਰਨਾ ਸੀ। ਮੇਰੀ ਪਤਨੀ ਗਰਭਵਤੀ ਸੀ, ਮੈਨੂੰ ਘਰ ਦੇ ਸਾਰੇ ਮੈਂਬਰਾਂ ਨੇ ਰੋਕਿਆ ਕਿ ਤੂੰ ਮੁਜ਼ਾਹਰੇ ਤੇ ਨਾ ਜਾਹ, ਪਰ ਮੈਂ ਉਹਨਾਂ ਦੇ ਰੋਕਣ ਦੇ ਬਾਵਜੂਦ ਵੀ ਦਿੱਲੀ ਚਲਾ ਗਿਆ। ਤੀਜੇ ਦਿਨ ਜਦੋਂ ਵਾਪਸ ਮੁੜਿਆ ਤਾਂ ਦਰਵਾਜ਼ੇ 'ਤੇ ਸ਼ਰੀਂਹ ਦੇ ਪੱਤੇ ਬੰਨ੍ਹੇ ਦੇਖੇ ਤਾਂ ਮਨ ਵਿਚ ਆਇਆ ਕਿ ਜ਼ਰੂਰ ਬੇਟਾ ਪੈਦਾ ਹੋਇਆ ਹੋਵੇਗਾ, ਕਿਉਂਕਿ ਸਾਡੇ ਘਰ ਵਿਚ ਇਕ ਹੋਰ ਅਧਿਆਪਕ ਜੋੜਾ ਵੀ ਰਹਿੰਦਾ ਸੀ ਉਹਨ੍ਹਾਂ ਦੇ ਘਰ ਵੀ ਬੇਬੀ ਹੋਣਾ ਸੀ। ਮੈਂ ਸੋਚਿਆਂ ਉਨ੍ਹਾਂ ਦੇ ਘਰ ਬੇਟਾ ਹੋਇਆ ਹੋਵੇਗਾ। ਮੈਂ ਥੋੜ੍ਹਾ ਕਨਫ਼ਿਊਜ਼ ਸੀ। ਜਦੋਂ ਮੇਰੀ ਘਰਵਾਲੀ ਦੀ ਭੈਣ ਨੇ ਦਰਵਾਜ਼ਾ ਖੋਲ੍ਹਿਆਂ ਤੇ ਹੱਸਦਿਆਂ ਵਧਾਈਆਂ ਦਿੰਦਿਆਂ ਕਿਹਾ, "ਦੋ ਹਨ, ਇਕ ਤੇਰੇ ਨਾਲ ਮੁਜ਼ਾਹਰਿਆਂ 'ਤੇ ਜਾਇਆ ਕਰੇਗਾ, ਇਕ ਘਰ ਰਿਹਾ ਕਰੇਗਾ"। ਪਰ ਮੈਨੂੰ ਕੋਈ ਸਮਝ ਜਿਹੀ ਨਾ ਆਈ। ਜਦੋਂ ਮੈਂ ਅੰਦਰ ਗਿਆ ਤਾਂ ਦੋ ਬੇਟੇ ਦੇਖ ਕੇ ਅਤਿਅੰਤ ਖੁਸ਼ੀ ਹੋਈ। ਇਹ ਮੇਰੀ ਜ਼ਿੰਦਗੀ ਦੇ ਯਾਦਗਾਰੀ ਪਲ ਹਨ। ਮੈਨੂੰ ਅੱਜ ਵੀ ਓਨੀ ਖੁਸ਼ੀ ਮਿਲਦੀ ਹੈ ਤੇ ਓਹ ਦ੍ਰਿਸ਼ ਅੱਖਾਂ ਅੱਗੇ ਆ ਜਾਂਦਾ ਹੈ।

**? ਤੁਸੀਂ ਆਪਣੀ ਜ਼ਿੰਦਗੀ ਵਿਚ ਜੋ ਕੁਝ ਹਾਸਲ ਕੀਤਾ ਹੈ, ਉਸ ਨਾਲ ਸੰਤੁਸ਼ਟ ਹੋ। ਕੋਈ ਪਛਤਾਵਾ ...? ਕੋਈ ਤਮੰਨਾ ਜੋ ਪੂਰੀ ਕਰਨਾ ਲੋਚਦੇ ਹੋਵੋ?**

- ਵ੍ਹਾਅ ਜੀ, ਮੈਂ ਇਕ ਸਾਧਾਰਨ, ਕਿਰਤੀ ਪਰਿਵਾਰ ਵਿਚੋਂ ਉੱਠ ਕੇ ਆਪਣਾ ਜੀਵਨ ਆਪ ਨੂੰ ਬਣਾਇਆ ਹੈ। ਆਪਣੀ ਪੜ੍ਹਾਈ ਆਪ ਕੀਤੀ, ਘਰ ਘਾਟ ਬਣਾਇਆ। ਬੱਚਿਆਂ ਨੂੰ ਪੜ੍ਹਾਇਆ, ਉਹਨਾਂ ਨੂੰ ਵਿਆਹਿਆ, ਮੈਂ ਪਰਿਵਾਰ ਵੱਲੋਂ ਬਹੁਤ ਖੁਸ਼ ਹਾਂ। ਬਾਕੀ ਜਿੰਨਾ ਕੁ ਮੈਂ ਲਿਖਿਆ ਹੈ, ਓਨਾ ਕੁ ਮਾਣ ਸਨਮਾਨ ਵੀ ਮਿਲਿਆ ਹੈ। ਬਾਕੀ ਤਮੰਨਾ ਤਾਂ ਇਨਸਾਨ ਦੀ ਕਦੇ ਮੁੱਕੀ ਨਹੀਂ। ਮੇਰੀ ਇਕ ਇਹ ਤਮੰਨਾ ਜ਼ਰੂਰ ਹੈ ਕਿ ਭਾਵੇ ਮੈਂ ਬਹੁਤ ਘੱਟ ਲਿਖਣ ਵਾਲਾ ਹਾਂ, ਪਰ ਇਕ ਕਿਤਾਬ ਨਿਰੋਲ ਗ਼ਜ਼ਲਾਂ ਦੀ, ਜੋ ਪਹਿਲੀਆਂ ਸਾਰੀਆਂ ਰਚਨਾਵਾਂ ਤੋਂ ਵਧੀਆ ਹੋਵੇ,ਲਿਖ ਸਕਾਂ। ਦੇਖੋ ਇਹ ਤਮੰਨਾ ਕਦ ਪੂਰੀ ਹੁੰਦੀ ਹੈ।

**? ਕਿਸੇ ਸਭਾ ਸੰਸਥਾ ਵੱਲੋਂ ਤੁਹਾਡੀ ਸਿਰਜਣਾਤਮਕਤਾ ਨੂੰ ਕੋਈ ਮਾਣ ਸਨਮਾਨ...?**

- ਸਤਨਾਮ ਸਿੰਘ ਜੀ, ਮਾਣ ਸਨਮਾਨ ਤਾਂ ਬਹੁਤੇ ਅੱਜ ਕੱਲ੍ਹ ਮਿਲ ਮਿਲਾ ਕੇ ਹੀ ਲਏ ਦਿੱਤੇ ਜਾਂਦੇ ਹਨ। ਪਰ ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਮੇਰੀ ਆਪਣੀ ਸਾਹਿਤ ਸਭਾ ਜਗਰਾਉਂ ਨੇ ਬਹੁਤ ਵੱਡੇ ਵੱਡੇ ਸਾਹਿਤਕਾਰਾਂ ਦਾ ਸਨਮਾਨ ਕੀਤਾ ਹੈ, ਉਹਨਾਂ ਨੇ ਮੈਨੂੰ ਵੀ ਸਨਮਾਨਤ ਕੀਤਾ ਹੈ। ਇੰਡੀਆ ਵਿਚ ਹੋਰ ਵੀ ਕਈ ਛੋਟੀਆਂ ਵੱਡੀਆਂ ਸੰਸਥਾਵਾਂ ਨੇ ਸਨਮਾਨ ਕੀਤਾ ਹੈ। ਤੁਹਾਡਾ ਸਭ ਤੋਂ ਵੱਡਾ ਮਾਣ ਸਨਮਾਨ ਉਹ ਹੁੰਦਾ ਹੈ, ਜਦੋਂ ਕਿਸੇ ਪਾਠਕ ਵੱਲੋਂ ਤੁਹਾਡੀ ਕਿਸੇ ਰਚਨਾ ਨੂੰ ਪੜ੍ਹ ਕੇ ਹੁੰਗਾਰਾ ਮਿਲਦਾ ਹੈ। ਉਸ ਦਾ ਆਨੰਦ ਹੀ ਵੱਖਰਾ ਹੁੰਦਾ ਹੈ। ਮੈਂ ਸਮਝਦਾ ਹਾਂ ਕਿ ਇਸ ਤੋਂ ਵੱਡਾ ਮਾਣ ਸਨਮਾਨ ਕੋਈ ਨਹੀਂ ਹੁੰਦਾ। ਮੇਰਾ ਖਿਆਲ ਹੈ ਬਹੁਤ ਗੱਲਾਂ ਹੋ ਗਈਆਂ, ਹੁਣ ਇਹ ਗੱਲਬਾਤ ਮੁਕਾਉਣੀ ਹੀ ਠਕਿ ਰਹੇਗੀ।

**ਸਤਨਾਮ ਸਿੰਘ: ਚਲੋ ਠੀਕ ਹੈ। ਕੇਸਰ ਸਿੰਘ ਜੀ, ਤੁਹਾਡਾ ਬਹੁਤ ਬਹੁਤ ਧੰਨਵਾਦ ਜੋ ਤੁਸੀਂ ਆਪਣੇ ਜ਼ਿੰਦਗੀ ਤੇ ਤਜਰਬੇ ਅਤੇ ਸਾਹਿਤਕ-ਸਫ਼ਰ ਬਾਰੇ ਗੱਲਬਾਤ ਕੀਤੀ।**

**ਕੇਸਰ ਸਿੰਘ:** ਵ੍ਹਾਅ ਜੀ, ਤੁਹਾਡਾ ਵੀ ਮੈਂ ਹਾਰਦਿਕ ਧੰਨਵਾਦੀ ਹਾਂ, ਏਸ ਮੁਲਾਕਾਤ ਵਾਸਤੇ ਏਨੀ ਮਿਹਨਤ ਤੇ ਤਰੱਦਦ ਕਰਨ ਲਈ।

**[318, California Place, NE, Calgary AB, Canada T1Y 6T1]**

# ਕਹਾਣੀਕਾਰ ਜਰਨੈਲ ਸਿੰਘ

**ਚੰਦਰ ਮੋਹਨ**

ਕੈਨੇਡਾ ਵਾਸੀ ਕਹਾਣੀਕਾਰ ਜਰਨੈਲ ਸਿੰਘ ਨੇ ਕੈਨੇਡਾ ਜਾਣ ਤੋਂ ਪਹਿਲਾਂ ਪੰਜਾਬ ਦੇ ਦੁਆਬੇ ਇਲਾਕੇ ਦੇ ਇਕ ਪਿੰਡ ਦੇ ਕਿਸਾਨੀ ਪਰਿਵਾਰ ਵਿਚ ਤੰਗੀਆਂ-ਤੁਰਸ਼ੀਆਂ ਵਾਲਾ ਬਚਪਨ ਗੁਜ਼ਾਰਿਆ। ਪੇਂਡੂ ਜੀਵਨ-ਸ਼ੈਲੀ ਨੂੰ ਨੇੜਿਉਂ ਹੋ ਕੇ ਤੱਕਿਆ। ਤੰਗੀਆਂ-ਤੁਰਸ਼ੀਆਂ ਵਾਲੇ ਜੀਵਨ ਤੋਂ ਛੁਟਕਾਰਾ ਪਾਉਣ ਲਈ ਉਸਨੇ 1977 ਵਿਚ ਲਗਪਗ ਪੰਦਰਾਂ ਸਾਲ ਏਅਰ ਫੋਰਸ ਦੀ ਨੌਕਰੀ ਕੀਤੀ, ਜਿਸ ਦੌਰਾਨ ਉਸਨੂੰ ਭਾਰਤ ਦੇ ਅੱਧੇ ਕੁ ਸੂਬਿਆਂ ਦੇ ਮੁੱਖ ਸ਼ਹਿਰਾਂ ਵਿਚਲੇ ਮੱਧਵਰਗੀ ਜੀਵਨ ਦਾ ਅਨੁਭਵ ਪ੍ਰਾਪਤ ਹੋਇਆ। ਏਅਰ ਫੋਰਸ ਦੀ ਨੌਕਰੀ ਤੋਂ ਬਾਅਦ ਕੁਝ ਅਰਸਾ ਉਸਨੇ ਕੇਂਦਰੀ ਸਹਿਕਾਰੀ ਬੈਂਕ ਹੁਸ਼ਿਆਰਪੁਰ ਵਿਚ ਅਕਾਊਂਟੈਂਟ ਦੀ ਨੌਕਰੀ ਵੀ ਕੀਤੀ। ਕਹਿਣ ਦਾ ਭਾਵ ਇਹ ਹੈ ਕਿ ਜਰਨੈਲ ਸਿੰਘ ਕੋਲ ਪੰਜਾਬ, ਭਾਰਤ ਤੇ ਕੈਨੇਡਾ ਦੇ ਵਸਤੂਗਤ ਯਥਾਰਥ ਦਾ ਅਨੁਭਵ ਹੈ ਜਿਸਦੇ ਆਧਾਰ ਉੱਤੇ ਉਸਨੇ ਕਹਾਣੀਆਂ ਸਿਰਜੀਆਂ ਹਨ।

ਕੈਨੇਡਾ ਜਾ ਵਸਣ ਤੋਂ ਪਹਿਲਾਂ ਜਰਨੈਲ ਸਿੰਘ 'ਮੈਨੂੰ ਕੀ' (1981), 'ਮਨੁੱਖ ਤੇ ਮਨੁੱਖ' (1983) ਤੇ 'ਸਮੇਂ ਦੇ ਹਾਣੀ' (1987) ਸਿਰਲੇਖਾਂ ਵਾਲੀਆਂ ਕਥਾ-ਪੁਸਤਕਾਂ ਦੀ ਸਿਰਜਣਾ ਰਾਹੀਂ ਪੰਜਾਬੀ ਸਾਹਿਤ-ਜਗਤ ਅੰਦਰ ਆਪਣੀ ਹਾਜ਼ਰੀ ਲਗਵਾ ਚੁੱਕਾ ਸੀ, ਪਰ 'ਦੋ ਟਾਪੂ' (1999) ਅਤੇ 'ਟਾਵਰਜ਼' (2005) ਨਾਵਾਂ ਦੇ ਕਹਾਣੀ-ਸੰਗ੍ਰਹਿਆਂ ਵਿਚ ਸ਼ਾਮਲ ਕੈਨੇਡਾ ਦੇ ਜੀਵਨ-ਅਨੁਭਵ ਵਾਲੀਆਂ ਕਹਾਣੀਆਂ ਨੇ ਉਸਨੂੰ ਸਮਰੱਥ ਕਹਾਣੀਕਾਰ ਦੇ ਤੌਰ ਉੱਤੇ ਉਭਾਰ ਕੇ ਪੰਜਾਬੀ ਸਾਹਿਤਕ ਹਲਕਿਆਂ ਵਿਚ ਵਧੇਰੇ ਪ੍ਰਸਿੱਧੀ ਦੁਆਈ ਅਤੇ ਪੰਜਾਬ ਸਰਕਾਰ ਦਾ ਸ਼੍ਰੋਮਣੀ ਪਰਵਾਸੀ ਸਾਹਿਤਕਾਰ ਪੁਰਸਕਾਰ ਉਸਦੀ ਝੋਲੀ ਪਿਆ।

ਪੰਜਾਬ ਸਰਕਾਰ ਵੱਲੋਂ ਸਨਮਾਨੇ ਗਏ ਸਾਡੇ ਇਸ ਕਹਾਣੀਕਾਰ ਨੇ ਆਪਣੇ ਜੀਵਨ-ਅਨੁਭਵ ਨਾਲ ਸੁਮੇਲਵੇਂ ਨਿਮਨ ਕਿਸਾਨੀ ਜੀਵਨ, ਫੌਜੀ ਜੀਵਨ, ਮੱਧਵਰਗੀ ਜੀਵਨ ਤੇ ਕੈਨੇਡੀਅਨ ਪੰਜਾਬੀ ਜੀਵਨ ਦੇ ਵਸਤੂਗਤ ਸਮਾਚਾਰਾਂ ਨੂੰ ਆਪਣੀਆਂ ਕਹਾਣੀਆਂ ਵਿਚ ਥਾਂ ਦਿੱਤੀ ਹੈ। ਉਸਦਾ ਮੰਨਣਾ ਹੈ ਕਿ ਕਹਾਣੀ ਨਾਲ ਉਸਦਾ ਨਾਤਾ ਜੁੜਨ ਸਮੇਂ ਉਸ ਕੋਲ ਪੰਜਾਬ ਤੋਂ ਬਾਹਰਲਾ ਅਨੁਭਵ ਵੀ ਸੀ ਕਿਉਂਕਿ ਏਅਰ ਫੋਰਸ ਸਾਰੇ ਭਾਰਤੀਆਂ ਦੀ ਰਲੀ-ਮਿਲੀ ਸੈਨਾ ਹੈ। ਇਸ ਲਈ ਵਿਭਿੰਨ ਸੂਬਿਆਂ ਦੇ ਲੋਕਾਂ ਸੰਗ ਵਿਚਰਦਿਆਂ ਉਹਨਾਂ ਦੇ ਰਸਮਾਂ-ਰਿਵਾਜਾਂ, ਅਕੀਦਿਆਂ, ਮਨੌਤਾਂ, ਵਿਸ਼ਵਾਸਾਂ, ਭਾਸ਼ਾਵਾਂ ਤੇ ਕਲਾਵਾਂ ਨੂੰ ਉਹ ਨੇੜਿਉਂ ਜਾਣ ਸਕਿਆ ਸੀ। ਸੰਨ 1965 ਤੇ 1971 ਦੀਆਂ ਭਾਰਤ-ਪਾਕਿ ਜੰਗਾਂ ਦੀ ਭਿਆਨਕਤਾ ਤੇ ਕਰੂਰਤਾ ਵੀ ਹੱਡੀਂ ਹੰਢਾਈ ਸੀ। ਇਸ ਲਈ ਉਸਨੂੰ ਇਹ ਗੱਲ ਕੁਝ ਅਜੀਬ ਜਿਹੀ ਲਗਦੀ ਹੈ ਕਿ ਦੂਰ-ਦੁਰਾਡੇ ਇਲਾਕਿਆਂ ਅਤੇ ਉਥੋਂ ਦੇ ਲੋਕਾਂ ਬਾਰੇ ਅਨੁਭਵ ਹੋਣ ਦੇ ਬਾਵਜੂਦ ਉਸਦਾ ਕਹਾਣੀ ਰਚਣ ਦਾ ਕਾਰਜ ਉਸਦੇ ਘਰ-ਪਰਿਵਾਰ ਤੇ ਸਵੈ ਤੋਂ ਸ਼ੁਰੂ ਹੋਇਆ। ਏਸੇ ਲਈ ਉਹ ਕਹਿੰਦਾ ਹੈ ਕਿ ਉਸਨੇ ਆਪਣੀਆਂ ਕਹਾਣੀਆਂ ਵਿਚ ਆਪਣੇ ਮਾਂ, ਪਿਉ, ਭਰਾ, ਪੁੱਤਰਾਂ, ਪਤਨੀ, ਦੋਸਤਾਂ, ਰਿਸ਼ਤੇਦਾਰਾਂ ਤੇ ਆਪਣੇ ਨੇੜੇ ਵਿਚਰਦੇ ਅਨੇਕਾਂ ਵਿਅਕਤੀਆਂ ਦੇ ਨਾਲ ਨਾਲ ਖੁਦ ਨੂੰ ਵੀ ਪਾਤਰਾਂ ਦੇ ਰੂਪ ਵਿਚ ਪੇਸ਼ ਕੀਤਾ ਹੈ।

ਜਰਨੈਲ ਸਿੰਘ ਦੀਆਂ ਕਹਾਣੀਆਂ ਵਿਚ ਪਾਤਰਾਂ ਦੀ ਘੋਖ ਕੀਤਿਆਂ ਪਤਾ ਚਲਦਾ ਹੈ ਕਿ ਉਹਨਾਂ ਦੇ ਮਨਾਂ ਅੰਦਰ ਇਕ ਗੰਢ ਜਿਹੀ ਬੱਝੀ ਹੈ। ਲਗਦੈ ਅਜਿਹੀ ਗੰਢ ਹੀ ਉਹ ਕਲਾਤਮਕ ਜੁਗਤ ਹੈ ਜਿਸਦੇ ਸਹਾਰੇ ਉਸਨੇ ਆਪਣੀਆਂ ਕਹਾਣੀਆਂ ਦੀ ਵਿਉਂਤ ਵਿਉਂਤੀ ਹੈ। ਮਿਸਾਲ ਦੇ ਤੌਰ 'ਤੇ ਉਸਦੀਆਂ ਕੈਨੇਡੀਅਨ ਜੀਵਨ-ਬਿਰਤਾਂਤ ਨਾਲ ਸੰਬੰਧਤ ਇਹਨਾਂ ਕਹਾਣੀਆਂ ਦੀ ਸਾਰ ਲੈਂਦੇ ਹਾਂ : 'ਟਾਵਰਜ਼', 'ਦੋ ਟਾਪੂ', 'ਪਛਾਣ', 'ਭਵਿੱਖ', 'ਪੰਧ



ਕਥਾ', 'ਪਰਛਾਵੇਂ', 'ਸੜਕਾਂ', 'ਜੜ੍ਹਾਂ', 'ਬਰਫ ਤੇ ਦਰਿਆ' ਅਤੇ 'ਗੁਆਚੇ ਲੋਕ'।

'ਟਾਵਰਜ਼' ਕਹਾਣੀ ਵਿਚ 'ਮੈਂ' ਪਾਤਰ ਅੰਗਰੇਜ਼ ਪਾਤਰ ਵਿਲੀਅਮ ਥੌਂਪਸਨ ਦਾ ਰੂਪ ਧਾਰ ਕੇ ਪੇਸ਼ ਹੁੰਦਾ ਹੈ, ਜਿਸਨੂੰ ਆਪਣੇ ਗੁਆਚੇ ਧੀ ਤੇ ਪੁੱਤਰ ਦੀ ਚਿੰਤਾ ਕਦੇ ਅਤੀਤ 'ਚ ਤੇ ਕਦੇ ਵਰਤਮਾਨ ਉੱਤੇ ਲਿਆ ਖੜ੍ਹਾਉਂਦੀ ਹੈ। ਇਹ ਚਿੰਤਾ ਗੰਢ ਦਾ ਰੂਪ ਹੀ ਹੈ ਜਿਸਨੂੰ ਮੁੜ ਮੁੜ ਕੇ ਖੋਲ੍ਹਣ ਤੇ ਬੰਨ੍ਹਣ ਵਿਚੋਂ 'ਟਾਵਰਜ਼' ਕਹਾਣੀ ਜਨਮ ਲੈਂਦੀ ਹੋਈ ਵਿਕਸਤ ਹੁੰਦੀ ਹੈ। ਇਸ ਕਹਾਣੀ ਵਿਚ ਬਿਰਤਾਂਤਕਾਰ ਪਾਤਰ 'ਮੈਂ' ਦੀਆਂ ਦੁਖਾਂਤਕ ਤੇ ਸੁਖਾਂਤਕ ਸਥਿਤੀਆਂ ਨੂੰ ਸਿਰਜਦਾ ਚਲੇ ਜਾਂਦਾ ਹੈ। ਵਿਲੀਅਮ ਥੌਂਪਸਨ ਦੀ ਪਤਨੀ ਐਂਜਲੀ ਅਤੇ ਦੋਹਾਂ ਦੀ ਸਾਂਝੀ ਔਲਾਦ, ਧੀ ਸਟੇਸੀ ਤੇ ਪੁੱਤਰ ਡੈਨਿਸ, ਦੇ ਕ੍ਰਮਵਾਰ ਨਿਊਯਾਰਕ ਸਥਿਤ 'ਵਰਲਡ ਟਰੇਡ ਸੈਂਟਰ' ਉੱਤੇ ਅੱਤਵਾਦੀਆਂ ਅਤੇ ਇਰਾਕ ਉੱਤੇ ਅਮਰੀਕੀ ਫੌਜਾਂ ਦੇ ਹਮਲਿਆਂ ਵਿਚ ਮਾਰੇ ਜਾਣ ਦੀਆਂ ਦੁਖਾਂਤਕ ਘਟਨਾਵਾਂ ਨੂੰ ਆਧਾਰ ਬਣਾ ਕੇ ਵਿਸ਼ਵ ਚੇਤਨਾ ਦੇ ਪ੍ਰਸੰਗ ਵਿਚ ਉਭਾਰਦਿਆਂ ਦੁਨੀਆਂ ਉੱਤੇ ਅਮਰੀਕੀ ਧੌਂਸ ਨੂੰ ਮਾਨਵਤਾ ਦੀ ਦ੍ਰਿਸ਼ਟੀ ਨਾਲ ਵੰਗਾਰਿਆ ਹੈ। ਏਸੇ ਲਈ ਅਜਿਹੀਆਂ ਘਟਨਾਵਾਂ ਦੇ ਵਾਪਰਨ ਦਾ ਵਿਸ਼ਲੇਸ਼ਣ ਕਰਦਿਆਂ ਟੀ. ਵੀ. ਦੇ ਇਕ ਵਿਸ਼ਲੇਸ਼ਕ ਦੇ ਅਗਾਂਹ ਲਿਖਤ ਬੋਲਾਂ ਨੂੰ ਕਹਾਣੀਕਾਰ ਨੇ ਇਸ ਕਹਾਣੀ ਦੇ ਬਿਰਤਾਂਤ ਵਿਚ ਇੰਞ ਪਰੋਇਆ ਹੈ: "ਟਾਵਰਾਂ 'ਤੇ ਹਮਲਾ ਅੱਤਵਾਦੀਆਂ ਦਾ ਅਤੀ ਘਿਨਾਉਣਾ ਕਾਰਾ ਸੀ...ਹਜ਼ਾਰਾਂ ਬੇਗੁਨਾਹ ਲੋਕਾਂ ਦੀ ਹੱਤਿਆ। ਅਮਰੀਕਾ ਨੂੰ ਚਾਹੀਦਾ ਸੀ ਕਿ ਏਨੀ ਵੱਡੀ ਵਾਰਦਾਤ ਦੇ ਕਾਰਨ ਲੱਭਦਾ। ਪਰ ਉਸਨੇ ਕ੍ਰੋਧ 'ਚ ਆ ਕੇ ਬਰੂਦੀ ਹਨ੍ਹੇਰੀਆਂ ਵਗਾ ਦਿੱਤੀਆਂ, ਪਹਿਲਾਂ ਅਫਗਾਨਿਸਤਾਨ ਤੇ ਹੁਣ ਇਰਾਕ 'ਚ। "

'ਦੋ ਟਾਪੂ' ਕਹਾਣੀ ਨੂੰ ਪਤੀ ਪਤਨੀ ਦੇ ਰੂਪ ਵਿਚ ਵਿਚਰਦੇ ਬਲਰਾਜ ਤੇ ਪਾਸ਼ੀ ਨਾਮ ਦੇ ਪਾਤਰਾਂ ਰਾਹੀਂ ਉਣਿਆ ਗਿਆ ਹੈ। ਕਹਾਣੀ ਦੀ ਬਿਰਤਾਂਤਕ ਚਾਲ ਪਤਾ ਦਿੰਦੀ ਹੈ ਕਿ ਜਦੋਂ ਮਰਦ ਦੀ ਹਉਂ ਦੇ ਨਾਲ ਔਰਤ ਦੀ ਹਉਂ ਭਿੜ ਜਾਂਦੀ ਹੈ ਤਾਂ ਦੋਹਾਂ ਦੀ ਜ਼ਿੰਦਗੀ ਦੋ ਅਲੱਗ ਅਲੱਗ ਟਾਪੂਆਂ ਸਮਾਨ ਹੋ ਨਿਬੜਦੀ ਹੈ। ਕਹਾਣੀ ਦੀ ਕੇਂਦਰੀ ਭਾਵਨਾਤਮਕ ਤੰਦ ਬਲਰਾਜ ਦੇ ਰੂਪ ਵਿਚ ਮਰਦ-ਹਉਂ ਹੈ ਤੇ ਪਾਸ਼ੀ ਦੇ ਰੂਪ ਵਿਚ ਔਰਤ-ਹਉਂ। ਦੋਹਾਂ ਹਉਆਂ ਦਾ ਭੇੜ ਹੀ ਕਹਾਣੀ ਦਾ ਬਿਰਤਾਂਤ ਹੈ। ਇਹਨਾਂ ਦੋਹਾਂ ਪਾਤਰਾਂ ਦੇ ਚਰਿੱਤਰ ਨਿਰਮਾਣ ਦੀ ਜੁਗਤ ਸਹਾਰੇ ਹੀ ਕਹਾਣੀਕਾਰ ਨੇ ਪੰਜਾਬੀ ਲੋਕਾਂ ਦੀ ਇਮੀਗਰੇਸ਼ਨ ਦੀ ਲਾਲਸਾ ਅਤੇ ਕੈਨੇਡੀਅਨ ਪੰਜਾਬੀ ਦੰਪਤੀ ਜੀਵਨ ਦੀ ਹਉਂ ਨੂੰ ਪੇਸ਼ ਕੀਤਾ ਹੈ। ਕਹਾਣੀ ਵਿਚ ਬਲਰਾਜ ਜਿੱਥੇ ਮਰਦ-ਪ੍ਰਧਾਨ ਸਮਾਜ ਦੀ ਮੂਰਖਈ ਹਉਂ ਦਾ ਸ਼ਿਕਾਰ ਹੈ ਉਥੇ ਪਾਸ਼ੀ ਸਿਆਣਪ ਨਾਲ ਆਪਣੇ ਹੱਕਾਂ ਨੂੰ ਜਾਇਜ਼ ਠਹਿਰਾਉਂਦੀ ਹੋਈ ਬਲਰਾਜ ਤੋਂ ਤਲਾਕ ਲੈ ਲੈਂਦੀ ਹੈ। ਪਰ ਕਹਾਣੀਕਾਰ ਦੀ ਯਥਾਰਥ, ਰੁਮਾਂਸ ਤੇ ਆਦਰਸ਼ ਭਾਂਤ ਦੀ ਪ੍ਰਿਜ਼ਮੀ ਦ੍ਰਿਸ਼ਟੀ ਦੋਹਾਂ ਪਾਤਰਾਂ ਨੂੰ ਅਲੱਗ ਅਲੱਗ ਕਰਕੇ ਵੀ ਇਕ ਦੂਜੇ ਨਾਲ ਜੋੜੀ ਰੱਖਦੀ ਹੈ। ਦੋਹਾਂ ਪਾਤਰਾਂ ਦੀ ਅੰਤ ਤਕ ਸਾਂਝ ਕਾਇਮ ਰੱਖੀ ਗਈ ਹੈ। ਲਗਦੈ, ਜਰਨੈਲ ਸਿੰਘ ਨੇ 'ਦੋ ਟਾਪੂ' ਕਹਾਣੀ ਵਿਚ ਪੰਜਾਬੀ ਸਮਾਜ ਦੀ ਉਸ ਸਭਿਆਚਾਰਕ ਕਦਰ ਨੂੰ ਦ੍ਰਿਸ਼ਟੀ ਦੇ ਰੂਪ ਵਿਚ ਇਸਤੇਮਾਲ ਕੀਤਾ ਹੈ ਜਿਸ ਰਾਹੀਂ ਬੱਚਿਆਂ ਦੀ ਹੋਂਦ ਘਰ-ਪਰਿਵਾਰ ਨੂੰ ਟੁੱਟਣੋਂ ਬਚਾਉਂਦੀ ਹੈ। ਐਪਰ ਬਲਰਾਜ ਤੇ ਪਾਸ਼ੀ ਤਾਂ ਕੈਨੇਡੀਅਨ ਸਮਾਜ ਵਿਚ ਰਹਿ ਰਹੇ ਹਨ। ਉਹ ਅਜਿਹਾ ਸਮਾਜ ਹੈ ਜਿਸ ਵਿਚ ਪਾਸ਼ੀ ਵਰਗੀ ਸ਼ਖਸੀਅਤ ਵਾਲੀਆਂ ਤਲਾਕਸ਼ੁਦਾ ਔਰਤਾਂ ਕੈਨੇਡੀਅਨ ਔਰਤਾਂ ਵਾਂਗ 'ਫੰਨ' ਕਰਨ ਤੋਂ ਗੁਰੇਜ਼ ਕਰਦੀਆਂ ਹਨ ਕਿਉਂਕਿ ਉਹਨਾਂ ਦਾ ਬਹੁਤਾ ਧਿਆਨ ਆਪਣੀ ਚੁੰਨੀ ਵੱਲ ਹੁੰਦਾ ਹੈ। ਸ਼ਾਇਦ ਏਸੇ ਲਈ 'ਦੋ ਟਾਪੂ' ਕਹਾਣੀ ਖੁੱਲ੍ਹੇ ਅੰਤ ਵਾਲੀ ਕਹਾਣੀ ਦਾ ਰੂਪ ਧਾਰ ਜਾਂਦੀ ਹੈ ਜਦੋਂ ਕਹਾਣੀ ਦੇ ਅੰਤ ਵਿਚ ਪਾਸ਼ੀ ਦੇ ਹੱਥਾਂ ਨਾਲ ਲੱਗੇ ਉਸਦੇ ਧੀ ਤੇ ਪੁੱਤਰ ਹੱਥ ਹਿਲਾ-ਹਿਲਾ ਕੇ ਅਲੱਗ ਥਾਂ ਅਥਵਾ ਘਰ 'ਚ ਰਹਿ ਰਹੇ ਆਪਣੇ ਬਾਪ, ਬਲਰਾਜ ਨੂੰ 'ਬਾਇ' ਕਰਦੇ ਹਨ।

ਘਰ ਦੀ ਭਾਲ ਕਰਦਾ ਕਰਦਾ ਬਲਰਾਜ ਜਿਵੇਂ 'ਪਛਾਣ' ਕਹਾਣੀ ਦੇ ਬਜ਼ੁਰਗ ਪਾਤਰ

ਸੁਲੱਖਣ ਸਿੰਘ ਦੇ ਰੂਪ ਵਿਚ ਆਨ ਸਾਕਾਰ ਹੋਇਆ ਹੋਵੇ। "ਘਰ? ਕਿੱਥੇ ਆ ਘਰ?" ਦਾ ਪ੍ਰਸ਼ਨ ਉਭਾਰਦੀ ਇਹ ਕਹਾਣੀ ਸੁਲੱਖਣ ਸਿੰਘ ਦੇ ਜੀਵਨ-ਬਿਰਤਾਂਤ ਰਾਹੀਂ ਇਹ ਤਰਕ ਦਿੰਦੀ ਹੈ ਕਿ ਕੈਨੇਡੀਅਨ ਪੰਜਾਬੀ ਸਮਾਜ ਵਿਚ ਬਜ਼ੁਰਗ ਸਾਰਾ-ਸਾਰਾ ਦਿਨ ਬੇਸਮੈਂਟਾਂ ਅੰਦਰ ਡੱਕੇ ਰਹਿਣ ਕਾਰਨ ਅੱਕੇ ਰਹਿੰਦੇ ਹਨ। ਆਪਣੇ ਪੋਤੇ-ਪੋਤੀਆਂ ਜਾਂ ਦੋਹਤੇ-ਦੋਹਤੀਆਂ ਨੂੰ ਸਾਂਭਦੇ ਹਨ, ਆਪਣੇ ਖਰਚ-ਪੱਠੇ ਲਈ ਨੂੰਹ-ਪੁੱਤ ਜਾਂ ਧੀ-ਜੁਆਈ ਦੇ ਹੱਥਾਂ ਵੱਲ ਵੇਖਦੇ ਹੀਣਤਾ ਭਰੀ ਜ਼ਿੰਦਗੀ ਜਿਉਂਦੇ ਹਨ। ਉਹਨਾਂ ਬਜ਼ੁਰਗਾਂ ਦੀ ਹੀ ਹਾਲਤ ਕੁਝ ਕੁਝ ਠੀਕ ਹੁੰਦੀ ਹੈ ਜੋ ਨੌਕਰੀਆਂ ਕਰਦੇ ਹਨ। ਪਰ ਉਹਨਾਂ ਦੀ ਔਲਾਦ ਵੀ ਉਹਨਾਂ ਵੱਲ ਘੱਟ ਤੇ ਉਹਨਾਂ ਦੇ ਪੇਅ-ਚੈੱਕ ਵੱਲ ਜ਼ਿਆਦਾ ਧਿਆਨ ਦਿੰਦੀ ਹੈ। ਸੁਲੱਖਣ ਸਿੰਘ ਵਾਂਗ ਕੈਨੇਡੀਅਨ ਪੰਜਾਬੀ ਮਾਪੇ ਆਪਣੇ ਧੀਆਂ-ਪੁੱਤਰਾਂ ਤੇ ਜੁਆਈਆਂ ਉੱਤੇ ਮਾਣ ਕਰਨ ਦੇ ਨਾਲ ਨਾਲ ਹਿਰਖ ਵੀ ਕਰਦੇ ਹਨ ਕਿ ਉਹਨਾਂ ਨੇ ਹੱਡ-ਭੰਨਵੀਂ ਮਿਹਨਤ ਕਰਕੇ ਹਰ ਤਰ੍ਹਾਂ ਦੇ ਸਾਜ਼-ਸਮਾਨ ਭਰਕੇ ਵੱਡੇ ਵੱਡੇ ਘਰ ਤਾਂ ਬਣਾ ਲਏ ਹਨ ਪਰ ਉਹਨਾਂ ਘਰਾਂ ਵਿਚ ਨਿੱਘ ਕਾਇਮ ਨਹੀਂ ਰੱਖ ਸਕੇ। ਪੂੰਜੀਵਾਦੀ ਸੋਚ ਉਹਨਾਂ ਦੀ ਡਾਲਰਾਂ ਨਾਲ ਪਛਾਣ ਬਣਾਉਂਦੀ ਬਣਾਉਂਦੀ ਉਹਨਾਂ ਦੀ ਨਵੀਂ ਪੀੜ੍ਹੀ ਦੀ ਸਮਾਜਕ ਤੇ ਸਭਿਆਚਾਰਕ ਪਛਾਣ ਨੂੰ ਗੁਆ ਦਿੰਦੀ ਹੈ। ਕੀ ਉਹਨਾਂ ਦੀ ਤੀਜੀ ਪੀੜ੍ਹੀ ਆਪਣੀ ਸਭਿਆਚਾਰਕ ਪਛਾਣ ਗੁਆ ਰਹੀ ਹੈ ਜਾਂ ਫਿਰ, ਕੈਨੇਡੀਅਨ ਸਮਾਜ ਤੇ ਸਭਿਆਚਾਰ ਦਾ ਹਿੱਸਾ ਬਣਨਾ ਲੋੜਦੀ ਹੈ? ਇਸ ਪ੍ਰਸ਼ਨ ਦਾ ਉੱਤਰ ਤਾਂ ਭਾਵੇਂ 'ਪਛਾਣ' ਕਹਾਣੀ ਦੇ ਸੁਲੱਖਣ ਸਿੰਘ ਦੇ ਪੁੱਤ-ਨੂੰਹ ਹਰਚਰਨ ਤੇ ਹਰਿੰਦਰ ਦੀ ਧੀ ਪੈਮ ਦੇ ਆਪਣੇ ਦਾਦੇ ਨੂੰ ਆਪਣੇ ਲਿੰਗਕ ਆਜ਼ਾਦੀ ਦੇ ਖੋਹਣ ਦੇ ਦੋਸ਼ੀ ਠਹਿਰਾਉਣ ਵਿਚੋਂ ਲੱਭ ਪੈਂਦਾ ਹੈ ਪਰ ਵਿਸਤ੍ਰਿਤ ਰੂਪ ਵਿਚ ਇਸਦਾ ਉੱਤਰ 'ਭਵਿੱਖ' ਕਹਾਣੀ ਦੀ ਨਵਜੋਤ ਨਾਮੀ ਪਾਤਰ ਦੀ ਜੀਵਨ-ਸਥਿਤੀ ਤੋਂ ਮਿਲਦਾ ਹੈ ਕਿ ਕਿਵੇਂ ਉਹ ਟੀਨ ਏਜ 'ਚ ਆਪਣੀ ਮਰਜ਼ੀ ਕਰਦੀ ਕਰਦੀ ਗ਼ਲਤ ਰਾਹਾਂ ਉੱਤੇ ਪੈ ਜਾਂਦੀ ਹੈ।

ਕਹਾਣੀਕਾਰ ਦੀ ਨਜ਼ਰ ਵਿਚ ਕੈਨੇਡਾ ਦੇ ਬਹੁ-ਰੰਗੀ ਸਭਿਆਚਾਰ ਵਿਚ ਟੀਨ ਏਜਰਾਂ ਦੀ ਵੱਡੀ ਸਮੱਸਿਆ ਤਾਂ ਸਭਿਆਚਾਰਕ ਦਵੰਦ ਦੀ ਬਣਦੀ ਹੈ ਕਿਉਂਕਿ ਉਹਨਾਂ ਦੇ ਮਾਪੇ ਉਹਨਾਂ ਉੱਤੇ ਵਿਸ਼ਵਾਸ ਨਹੀਂ ਕਰਦੇ, ਜਿਸ ਕਰਕੇ ਉਹਨਾਂ ਅੰਦਰ ਸਵੈ-ਮਾਣ ਨਹੀਂ ਬਣਦਾ। ਉਹਨਾਂ ਨੂੰ ਘਰੋਂ ਪਿਆਰ ਨਹੀਂ ਮਿਲਦਾ। ਉਹਨਾਂ ਦੀ ਭਾਵਨਾਵਾਂ ਉਹਨਾਂ ਨੂੰ ਬਾਹਰ ਝਾਕਣ ਲਾ ਦਿੰਦੀਆਂ ਹਨ ਤੇ ਉਹ ਘਰਦਿਆਂ ਤੋਂ ਚੋਰੀ ਹੋਰਨਾਂ ਬੱਚਿਆਂ ਵਾਂਗ ਸਰੀਰਕ ਸੰਬੰਧ ਬਣਾ ਕੇ ਗ਼ਲਤ ਰਾਹ 'ਤੇ ਪੈ ਜਾਂਦੇ ਹਨ, ਭਾਵੇਂ ਕਿ ਕੈਨੇਡਾ ਦੇ ਸਾਧਨ ਤੇ ਸਿਸਟਮ ਬੰਦੇ ਦੀ ਰਖਵਾਲੀ ਕਰਨ ਦੀ ਪੂਰੀ ਹਾਮੀ ਭਰਦੇ ਹੋਏ ਉਹਨਾਂ ਨੂੰ ਅਜਿਹੇ ਰਸਤੇ ਉੱਤੇ ਚੱਲਣੋਂ ਰੋਕਣ ਲਈ ਕਾਊਂਸਲਰਾਂ ਤੇ ਸ਼ੈਲਟਰ ਹੋਮਾਂ ਦੀਆਂ ਵਿਵਸਥਾਵਾਂ ਵੀ ਮੁਹੱਈਆ ਕਰਵਾਉਂਦੇ ਹਨ। ਕਹਾਣੀ ਵਿਚਲੀ ਪਾਤਰ ਨਵਜੋਤ ਦੀ ਜੀਵਨ-ਸਥਿਤੀ ਤੋਂ ਪਤਾ ਚਲਦਾ ਹੈ ਕਿ ਉਹ ਸਕੂਲ ਵਿਚ ਆਪਣੇ ਨਾਲ ਪੜ੍ਹਦੀਆਂ ਗੋਰੀਆਂ ਕੁੜੀਆਂ ਦੀ 'ਡੇਟਿੰਗ' ਤੋਂ ਪ੍ਰਭਾਵਤ ਹੋ ਕੇ ਅਤੇ ਉਹਨਾਂ ਦੇ ਮਾਰੇ ਮਿਹਣੇ 'ਫਰਿੱਜ' ਤੋਂ ਸਤੀ ਹੋਈ ਰਣਬੀਰ ਨਾਮ ਦੇ ਵਿਅਕਤੀ ਨੂੰ ਚੰਗਾ ਸਮਝਦੀ ਹੋਈ ਉਸ ਨਾਲ ਸਰੀਰਕ ਸੰਬੰਧ ਬਣਾ ਤਾਂ ਲੈਂਦੀ ਹੈ ਪਰ ਜਦੋਂ ਉਸਨੂੰ ਪਤਾ ਲਗਦਾ ਹੈ ਕਿ ਰਣਬੀਰ ਨੇ ਉਸ ਨਾਲ ਵਿਸ਼ਵਾਸਘਾਤ ਕੀਤਾ ਹੈ ਤਾਂ ਉਹ ਅੰਦਰੋਂ ਟੁੱਟ ਜਾਂਦੀ ਹੈ। ਉਸਨੂੰ ਆਪਣੇ ਗਰਭ ਦਾ ਫਿਕਰ ਪੈ ਜਾਂਦਾ ਹੈ ਜਿਸਦਾ ਉਹ ਕਾਊਂਸਲਰ ਨਾਲ ਕਾਊਂਸਲਿੰਗ ਕਰਕੇ ਅਬੋਰਸ਼ਨ ਕਰਵਾ ਕੇ 'ਸ਼ੈਲਟਰ ਹੋਮ' 'ਚ ਜਾ ਦਾਖਲ ਹੁੰਦੀ ਹੈ। ਤੇ ਅੰਤ ਨੂੰ ਆਪਣੇ ਆਪ ਨੂੰ ਸੁਧਾਰਦੀ ਹੋਈ ਆਪ ਵੀ ਇਕ ਸੋਸ਼ਲ ਵਰਕਰ ਬਣ ਕੇ 'ਟੀਨ ਏਜਰਾਂ' ਦੀਆਂ ਅਜਿਹੀਆਂ ਹੀ ਸਮੱਸਿਆਵਾਂ ਦਾ ਨਿਤਾਰਾ ਕਰਨ ਲਈ ਮੈਦਾਨ ਵਿਚ ਨਿੱਤਰ ਆਉਂਦੀ ਹੈ ਤੇ ਉਸਦਾ ਪਹਿਲਾ ਕੇਸ ਹੀ ਉਸਦੀ



ਭੈਣ ਹਰਜੋਤ ਦਾ ਉਸ ਕੋਲ ਆਉਂਦਾ ਹੈ। ਕੁਝ ਕੁਝ ਫ਼ਿਲਮੀ ਜੁਗਤ ਦੀ ਵਰਤੋਂ ਦਾ ਆਭਾਸ ਕਰਵਾਉਂਦੀ ਇਹ ਕਹਾਣੀ ਕੈਨੇਡੀਅਨ ਤੇ ਭਾਰਤੀ/ਪੰਜਾਬੀ ਸਭਿਆਚਾਰਾਂ ਦੀਆਂ ਚੰਗੀਆਂ-ਮਾੜੀਆਂ ਗੱਲਾਂ ਦੀ ਸਹੀ ਪਛਾਣ ਪ੍ਰਦਾਨ ਕਰਦੀ ਹੈ।

ਰਵੀ ਨਾਮ ਦੇ ਪਾਤਰ ਦੇ ਚਰਿੱਤਰ-ਨਿਰਮਾਣ ਦੀ ਜੁਗਤ ਸਹਾਰੇ ਲਿਖੀ ਗਈ 'ਪੰਧ ਕਥਾ'ਨਾਮ ਦੀ ਕਹਾਣੀ ਵੀ ਕੈਨੇਡਾ ਦੇ ਮਾੜੇ ਪ੍ਰਭਾਵਾਂ ਤੋਂ ਬਚ ਕੇ ਰਹਿਣ ਤੇ ਚੰਗੇ ਪੱਖਾਂ ਤੋਂ ਲਾਭ ਉਠਾਉਣ ਦੀ ਪ੍ਰੇਰਨਾ ਦਿੰਦੀ ਹੈ। ਇਸ ਕਹਾਣੀ ਵਿਚ ਮਨੁੱਖੀ ਸੁਭਾਅ ਦੇ ਵਿਭਿੰਨ ਪਹਿਲੂਆਂ ਨੂੰ ਲਖਵੀਰ ਸਿੰਘ ਤੇ ਉਸਦੀ ਪਤਨੀ ਦਰਸ਼ਨ ਕੌਰ ਤੇ ਦੋਹਾਂ ਦੀ ਔਲਾਦ ਰਵੀ ਤੇ ਨਿੰਦ ਅਤੇ ਨਿੰਦ ਦੀ ਪਤਨੀ ਸ਼ੀਨਾ ਦੇ ਪਰਸਪਰ ਸੰਬੰਧਾਂ ਰਾਹੀਂ ਉਘਾੜਿਆ ਗਿਆ ਹੈ। ਅਤੇ ਗਲਪੀ ਸਿੱਟਾ ਪੁਰਾਣੀ ਤੇ ਨਵੀਂ ਪੀੜ੍ਹੀ ਦੀ ਜੀਵਨ-ਸ਼ੈਲੀ ਤੇ ਟਕਰਾਵਾਂ 'ਚ ਕੱਢਿਆ ਗਿਆ ਹੈ। ਲਖਬੀਰ ਸਿੰਘ ਨੂੰ ਆਪਣੀ ਪਤਨੀ ਦਰਸ਼ੀ ਦੀ ਮੌਤ ਤੋਂ ਬਾਅਦ ਔਰਤ ਦੀ ਅਣਹੋਂਦ ਕਾਰਨ ਆਪਣੇ ਘਰ ਦਾ ਮਾਹੌਲ ਖੁਸ਼ਕ ਜਿਹਾ ਲੱਗਣ ਲੱਗ ਪੈਂਦਾ ਹੈ। ਸਿੱਟੇ ਵਜੋਂ ਉਸਨੂੰ ਆਪਣੇ ਪੁੱਤ ਨਿੰਦ ਦਾ ਵਿਆਹ ਕਰਨਾ ਪੈਂਦਾ ਹੈ। ਵਿਆਹ ਤੋਂ ਬਾਅਦ ਨਿੰਦ ਦੀ ਪਤਨੀ ਸ਼ੀਨਾ ਲਖਬੀਰ ਸਿੰਘ ਨੂੰ ਘਰ ਵਿਚ ਤਾਜ਼ੀ ਰੁਮਕਦੀ ਹਵਾਂ ਵਾਂਗ ਜਾਪਦੀ ਹੈ ਪਰ ਥੋੜ੍ਹੇ ਚਿਰ ਪਿੱਛੋਂ ਹੀ ਉਹ ਮਹਿਸੂਸ ਕਰਨ ਲੱਗ ਪੈਂਦਾ ਹੈ ਕਿ ਸ਼ੀਨਾ ਵਿਚ ਐਡਜਸਟਮੈਂਟ ਕਰਨ ਦਾ ਉਹ ਮਾਦਾ ਨਹੀਂ ਹੈ, ਜੋ ਉਸਦੀ ਜਾਂ ਉਸ ਤੋਂ ਪਹਿਲਾਂ ਦੀਆਂ ਪੀੜ੍ਹੀਆਂ ਵਿਚ ਹੋਇਆ ਕਰਦਾ ਸੀ। ਲਖਬੀਰ ਸਿੰਘ ਦੀ ਅਜਿਹੀ ਸੋਚ ਕਾਰਨ ਇਹ ਜਾਪਦਾ ਹੈ ਕਿ ਸਰੀਰਕ ਤੌਰ ਉੱਤੇ ਤਾਂ ਉਹ ਕੈਨੇਡੀਅਨ ਲੋਕਾਂ 'ਚ ਰਹਿ ਰਿਹਾ ਹੈ ਪਰ ਸੋਚਦਾ ਭਾਰਤੀ ਲੋਕਾਂ ਵਾਂਗ ਹੈ। ਏਸੇ ਲਈ ਉਹ ਆਪਣੇ ਦੋਹਾਂ ਪੁੱਤਰਾਂ, ਨਿੰਦ ਤੇ ਰਵੀ, ਨੂੰ ਪੰਜਾਬੀ ਸਭਿਆਚਾਰਕ ਹੱਦਾਂ ਅੰਦਰ ਵਿਚਰਦੇ ਵੇਖਣਾ ਚਾਹੁੰਦਾ ਹੈ ਤੇ ਇਸ ਲਈ ਉਹ ਪੂਰੀ ਕੋਸ਼ਿਸ਼ ਵੀ ਕਰਦਾ ਹੈ। ਉਸਦੀ ਅਜਿਹੀ ਕੋਸ਼ਿਸ਼ ਨੂੰ ਕੈਨੇਡੀਅਨ ਜੀਵਨ-ਸ਼ੈਲੀ ਖੋਰਾ ਲਾ ਦਿੰਦੀ ਹੈ। ਕਿਉਂਕਿ ਨਿੰਦ ਤੇ ਸ਼ੀਨਾ ਉਸ ਨਾਲੋਂ ਜੁਦਾ ਹੋ ਕੇ ਅਲੱਗ ਥਾਂ ਰਹਿਣ ਲੱਗ ਪੈਂਦੇ ਹਨ ਤੇ ਰਵੀ ਪੜ੍ਹਾਈ ਵੱਲੋਂ ਧਿਆਨ ਹਟਾ ਕੇ ਪੰਜਾਬੀ ਮਾਫੀਆ ਗੈਂਗ ਦੇ ਮੁੰਡਿਆਂ ਨਾਲ ਰਲ਼ ਕੇ ਸੈਕਸ ਅਤੇ ਮਾਰਧਾੜ ਦੀ ਅਮਾਨਵੀ ਦੁਨੀਆਂ 'ਚ ਜਾ ਪੈਰ ਧਰਦਾ ਹੈ। ਪਰ ਜਰਨੈਲ ਸਿੰਘ ਦੀ ਪਰੰਪਰਕ ਪੰਜਾਬੀ ਕਹਾਣੀ ਨਾਲ ਸੁਰ ਮੇਲਦੀ ਆਦਰਸ਼ਵਾਦੀ-ਸੁਧਾਰਵਾਦੀ ਕਿਸਮ ਦੀ ਦ੍ਰਿਸ਼ਟੀ ਰਵੀ ਨੂੰ ਮਾੜੇ ਵਰਤਾਰੇ ਵਿਚੋਂ ਬਾਹਰ ਕੱਢ ਕੇ ਪਾਠਕਾਂ ਸਾਹਵੇਂ ਇਹ ਵਿਚਾਰ ਰੱਖਦੀ ਹੈ ਕਿ ਮੰਡੀ ਦੀ ਚਾਲ ਬੰਦੇ ਨੂੰ ਬੰਦੇ ਨਾਲੋਂ ਤੋੜ ਕੇ ਪਰਿਵਾਰ ਤੇ ਸਮਾਜ ਜੋਗਾ ਨਹੀਂ ਰਹਿਣ ਦਿੰਦੀ। ਪਰ ਬੰਦੇ ਲਈ ਕੰਮ ਦੇ ਨਾਲ ਨਾਲ ਜ਼ਿੰਦਗੀ ਦੇ ਮਾਨਵਵਾਦੀ ਆਸ਼ਿਆਂ ਨਾਲ ਜੁੜਨਾ ਵੀ ਜ਼ਰੂਰੀ ਹੈ। ਰਵੀ ਦੀ ਸ਼ਖ਼ਸੀਅਤ ਵਿਚ ਵਿਗਾੜ ਦੇ ਕਾਰਨਾਂ ਨੂੰ ਕੈਨੇਡੀਅਨ ਸਮਾਜਕ ਯਥਾਰਥ ਦੇ ਪ੍ਰਸੰਗਾਂ ਵਿਚ ਅਤੇ ਸੁਧਾਰ ਦੇ ਜਤਨਾਂ ਨੂੰ ਨੈਤਿਕਤਾ ਭਰਪੂਰ ਮਾਨਵਵਾਦੀ ਵਿਚਾਰਧਾਰਾਈ ਧੁਨ ਨਾਲ ਉਘਾੜਿਆ ਗਿਆ ਹੈ। ਇਹੀ ਖਾਮੋਸ਼ ਧੁਨ ਜਰਨੈਲ ਸਿੰਘ ਦੀਆਂ ਕਹਾਣੀਆਂ ਦੇ ਬਿਰਤਾਂਤ ਦੀ ਵਿਚਾਰਧਾਰਕ ਨਿਸ਼ਾਨਦੇਹੀ ਕਰਦੀ ਹੈ।

ਜਰਨੈਲ ਸਿੰਘ ਆਪਣੀ ਮਨਭਾਉਂਦੀ ਇਸ ਕਲਾਤਮਕ ਜੁਗਤ ਦੀ ਵੀ ਭਰਪੂਰ ਵਰਤੋਂ ਕਰਦਾ ਹੈ ਕਿ ਵਰਤਮਾਨ 'ਚੋਂ ਗੁਜ਼ਰਦਾ ਹੋਇਆ ਕੋਈ ਵਿਅਕਤੀ ਕਿਵੇਂ ਆਪਣੇ ਅਤੀਤ ਨੂੰ ਫਰੋਲ ਸਕਦਾ ਹੈ। ਅਜਿਹੀ ਕਲਾ ਜੁਗਤ ਦੀ ਵਰਤੋਂ ਨਾਲ ਲਿਖੀਆਂ 'ਪਰਛਾਵੇਂ' ਤੇ 'ਸੜਕਾਂ' ਨਾਂ ਦੀਆਂ ਦੋ ਕਹਾਣੀਆਂ ਨੂੰ ਅਸੀਂ ਵਿਚਾਰ ਸਕਦੇ ਹਾਂ। 'ਸੜਕਾਂ' ਕਹਾਣੀ ਦੀ ਸ਼ੁਰੂਆਤ ਇਸ ਕਹਾਣੀ ਦੇ ਮੁੱਖ ਪਾਤਰ ਅਜੀਤ ਸਿੰਘ ਹੁੰਦਲ ਦੇ ਹਾਈਵੇ ਉੱਤੇ ਬਿਨਾਂ ਟਰੇਲਰ ਟਰੱਕ ਲੈ ਕੇ ਜਾ ਰਹੇ ਦੇ ਮਨ ਅੰਦਰ ਹੀ ਘਟਦੀ ਹੈ। ਏਸੇ ਤਰ੍ਹਾਂ 'ਪਰਛਾਵੇਂ' ਕਹਾਣੀ ਇਸਦੇ ਮੁੱਖ ਪਾਤਰ, ਜਨਮੀਤ ਸਿੰਘ, ਦੇ ਅੰਤਰਮਨ ਅੰਦਰੋਂ ਉਦੋਂ ਪਨਪਦੀ ਹੈ ਜਦੋਂ ਉਹ ਆਪਣੀ ਧੀ

ਇੰਦੂ ਦੀ ਪੱਲੇ ਦੀ ਰਸਮ ਅਦਾ ਕਰ ਰਿਹਾ ਹੁੰਦਾ ਹੈ। ਕਹਾਣੀ ਸ਼ੁਰੂ ਹੀ ਏਥੋਂ ਹੁੰਦੀ ਹੈ। ਪਿੱਛਲਝਾਤ ਦੀ ਜੁਗਤ ਜਰਨੈਲ ਸਿੰਘ ਦੀਆਂ ਕਹਾਣੀਆਂ ਦੀ ਤਕਨੀਕੀ ਟੇਕ ਹੈ। ਵਾਰ ਵਾਰ ਵਰਤੀ ਗਈ ਅਜਿਹੀ ਤਕਨੀਕੀ ਜੁਗਤ ਜਰਨੈਲ ਸਿੰਘ ਦੀਆਂ ਕਹਾਣੀਆਂ ਦੀ ਰੂਪ-ਵਿਧਾ ਦੀ ਸੀਮਾ ਵੀ ਹੈ। ਇਸ ਸੀਮਾ ਦੇ ਅੰਦਰ ਰਹਿ ਕੇ ਹੀ ਉਹ ਘਰ-ਪਰਿਵਾਰ ਬਾਰੇ ਗੱਲਾਂ ਕਰਦਾ ਹੈ। ਜਿਵੇਂ 'ਪਰਛਾਵੇਂ' ਕਹਾਣੀ ਇਹ ਸੰਦੇਸ਼ਾ ਦਿੰਦੀ ਹੈ ਕਿ ਘਰ-ਪਰਿਵਾਰਾਂ ਦੇ ਸਿਲਸਿਲੇ ਠੇਕੇ ਉੱਤੇ ਨਹੀਂ ਅਸੂਲਾਂ ਉੱਤੇ ਚੱਲਦੇ ਹਨ। ਜੇ ਵਿਅਕਤੀ ਨੂੰ ਅਜਿਹੇ ਅਸੂਲ ਮਨਜ਼ੂਰ ਨਹੀਂ ਤਾਂ ਘਰ-ਪਰਿਵਾਰ ਟੁੱਟ ਜਾਂਦੇ ਹਨ। ਪਰ ਟੁੱਟੇ ਘਰਾਂ ਤੇ ਪਰਿਵਾਰਾਂ ਵਿਚੋਂ ਆਏ ਵਿਅਕਤੀ ਜੇ ਕਿਤੇ ਇਹ ਸਬਕ ਸਿੱਖ ਲੈਣ ਕਿ ਜ਼ਿੰਦਗੀ ਖੋਹਣ ਖੁਹਾਉਣ ਦਾ ਨਹੀਂ, ਲੱਭਣ-ਲਭਾਉਣ ਦਾ ਅਮਲ ਹੈ ਤਾਂ ਉਹ ਆਪਣੇ ਘਰ, ਪਰਿਵਾਰ, ਸਮਾਜ ਤੇ ਸਭਿਆਚਾਰ ਦੀਆਂ ਜੜ੍ਹਾਂ ਤੋਂ ਘੁਣ ਨੂੰ ਦੂਰ ਰੱਖ ਸਕਦੇ ਹਨ। ਪਰ ਸਿਉਂਕ ਖਾਧੀ ਧਰਤੀ ਦੀ ਪਛਾਣ ਲਈ ਤਾਂ ਜਰਨੈਲ ਸਿੰਘ ਨੇ 'ਜੜ੍ਹਾਂ' ਨਾਮਕ ਕਹਾਣੀ ਦੀ ਸਿਰਜਣਾ ਕੀਤੀ ਹੈ। ਇਸੇ ਲਈ ਕਹਾਣੀ ਦਾ ਮੁੱਖ ਪਾਤਰ ਕੁਲਵਰਨ ਪਹਿਲਾਂ ਭਾਰਤ ਤੋਂ ਕੈਨੇਡਾ, ਫਿਰ ਕੈਨੇਡਾ ਤੋਂ ਭਾਰਤ, ਤੇ ਮੁੜ ਭਾਰਤ ਤੋਂ ਕੈਨੇਡਾ ਵਸਦਾ ਉਜੜਦਾ ਵਿਖਾਇਆ ਹੈ। ਉਸਦੇ ਵਸਣ ਤੇ ਉਜੜਨ ਦੀ ਪ੍ਰਕਿਰਿਆ ਵਿਚੋਂ ਭਾਰਤੀ ਤੇ ਕੈਨੇਡੀਅਨ ਲੋਕਤੰਤਰੀ ਰਾਜ-ਪ੍ਰਬੰਧਾਂ ਦੀ ਪਛਾਣ ਹੁੰਦੀ ਹੈ। ਦੋਹਾਂ ਪ੍ਰਬੰਧਾਂ ਦਾ ਨਿਖੇੜਾ ਕਰਦੀ ਇਹ ਕਹਾਣੀ ਸੰਕੇਤ ਦਿੰਦੀ ਹੈ ਕਿ ਭਾਰਤ ਵਿਚ ਰਿਸ਼ਵਤਖੋਰੀ, ਬੇਈਮਾਨੀ, ਚਾਪਲੂਸੀ ਵਰਗੀਆਂ ਅਲਾਮਤਾਂ ਨੇ ਆਮ ਬੰਦੇ ਦੀ ਹੋਂਦ ਨੂੰ ਰੁਲਾ ਕੇ ਗੁਆ ਦਿੰਦੀਆਂ ਹਨ ਤਾਂ ਕੈਨੇਡਾ ਵਿਚ ਕਿਧਰੇ ਕਿਧਰੇ ਨਸਲਵਾਦੀ ਟੀਰੀ ਸੋਚ ਦੇ ਬੰਦੇ ਮਿਹਨਤਕਸ਼ ਪਰਵਾਸੀਆਂ ਨੂੰ ਹੀਣੇ ਕਰ ਦਿੰਦੇ ਹਨ। ਬਿਰਤਾਂਤ ਅੰਦਰ ਜਾਣਕਾਰੀ ਦੇਣ ਵਾਲੀ ਕਲਾਤਮਕ ਜੁਗਤ ਦੀ ਵਰਤੋਂ ਕਰਦਿਆਂ ਕਹਾਣੀਕਾਰ ਨੇ ਕੁਲਵਰਨ ਦੇ ਦੀਪ ਨੂੰ ਨਸਲਵਾਦ ਬਾਰੇ ਬੋਲੇ ਬੋਲਾਂ 'ਚ ਨਸਲਵਾਦ ਨੂੰ ਇੰਝ ਪਰਿਭਾਸ਼ਤ ਕੀਤਾ ਹੈ : "ਨਸਲਵਾਦ ਵਿਚ ਗੱਲ ਸਿਰਫ ਰੰਗ ਦੀ ਨਹੀਂ ਹੁੰਦੀ। ਇਸ ਵਿਚ ਵੱਡਾ ਰੋਲ ਪਾਵਰ ਦਾ ਹੁੰਦੈ। ਪਾਵਰ ਤੋਂ ਬਿਨਾਂ ਨਸਲਵਾਦ ਦੀਆਂ ਜੜ੍ਹਾਂ ਲੱਗ ਹੀ ਨਹੀਂ ਸਕਦੀਆਂ। ਤੇ ਪਾਵਰ ਰਾਜ-ਸੱਤਾ ਦੀ ਵੀ ਹੋ ਸਕਦੀ ਐ, ਅਸਫਰਸ਼ਾਹੀ, ਸਮਾਜਕ ਰਵੱਈਏ ਤੇ ਆਰਥਿਕ ਢਾਂਚੇ ਦੀ ਵੀ...ਤੇ ਇਥੇ ਜਦ ਪਾਵਰ ਹੀ ਗੋਰੇ ਹੱਥਾਂ 'ਚ ਆ, ਆਪਾਂ ਬਰਾਊਨ ਜਾਂ ਕਾਲੇ ਲੋਕ ਕੁਝ ਨਹੀਂ ਕਰ ਸਕਦੇ।"

ਕਹਾਣੀਕਾਰ ਨੇ ਇਸ ਕਹਾਣੀ ਵਿਚ ਨਸਲਵਾਦ ਦੀ ਸਮੱਸਿਆ ਦੇ ਨਾਲ ਨਾਲ ਪੰਜਾਬ ਅੰਦਰ ਫੈਲੇ ਅਤਿਵਾਦ ਦੇ ਮਾਹੌਲ ਨੂੰ ਇਸ਼ਾਰੇ-ਮਾਤਰ ਕੈਨੇਡੀਅਨ ਪੰਜਾਬੀ ਭਾਈਚਾਰੇ ਦੇ ਪ੍ਰਸੰਗ ਵਿਚ ਦਰਸਾਉਣ ਦੀ ਕੋਸ਼ਿਸ਼ ਕੀਤੀ ਹੈ। ਕੈਨੇਡਾ ਵਿਚ ਕੁਲਵਰਨ ਨੂੰ ਜੇ ਨਸਲਵਾਦ ਦਾ ਡੰਗ ਵੱਜਦਾ ਹੈ ਤਾਂ ਪੰਜਾਬ ਅੰਦਰ ਫੈਲਿਆ ਅਤਿਵਾਦ ਤੇ ਪੁਲਿਸ ਦੀ ਧੌਂਸ ਦਾ ਡੰਗ ਉਸਦੇ ਪੁੱਤਰ ਮਨਬੀਰ ਨੂੰ ਡੰਗ ਜਾਂਦਾ ਹੈ। ਇਹਨਾਂ ਦੋਹਾਂ ਡੰਗਾਂ ਦੀ ਡੰਗਣ-ਪ੍ਰਕਿਰਿਆ ਕਹਾਣੀ ਦਾ ਬਿਰਤਾਂਤਕ ਉਸਾਰ ਹੈ।

'ਬਰਫ ਤੇ ਦਰਿਆ' ਨਾਂ ਦੀ ਕਹਾਣੀ ਵਿਚ ਪੇਸ਼ ਹੋਏ ਕੈਨੇਡੀਅਨ ਗੋਰੇ ਪਾਤਰ ਕੈਨੇਡਾ ਦੀ ਹਰੀ-ਭਰੀ ਧਰਤੀ, ਤਾਜ਼ੀਆਂ ਹਵਾਵਾਂ ਤੇ ਸੁੰਦਰ ਦਰਿਆਵਾਂ ਨੂੰ ਵਪਾਰਕ ਅਦਾਰਿਆਂ ਤੇ ਨਿੱਜੀ ਬਿਲਡਰਾਂ ਵੱਲੋਂ ਪ੍ਰਦੂਸ਼ਤ ਕਰਨ ਦਾ ਵਿਰੋਧ ਕਰਦੇ ਹੋਏ ਉਹਨਾਂ ਵਿਰੁੱਧ 'ਪ੍ਰਦੂਸ਼ਣ ਰੋਕੋ ਸੰਸਥਾ' ਤਿਆਰ ਕਰਕੇ ਪ੍ਰਕਿਰਤੀ ਨੂੰ ਬਚਾਉਣ ਦੇ ਆਹਰ ਵਿਚ ਲੱਗੇ ਹੋਏ ਹਨ। ਅੰਤਰ-ਰਾਸ਼ਟਰੀ ਪੱਧਰ ਉੱਤੇ ਪ੍ਰਕਿਰਤੀ ਨੂੰ ਦੂਸ਼ਤ ਕਰਨ ਵਾਲੀ ਸਮੱਸਿਆ ਨੂੰ ਅਤਿ ਵਿਕਸਤ ਪੂੰਜੀਵਾਦੀ ਕੈਨੇਡੀਅਨ ਰਾਜ ਦੇ ਪ੍ਰਸੰਗ ਵਿਚ ਰੱਖ ਕੇ ਵਿਚਾਰਦਿਆਂ ਇਹ ਗਲਪੀ ਸਿੱਟਾ ਕੱਢਿਆ ਗਿਆ ਹੈ ਕਿ ਆਲਮੀ ਪੱਧਰ ਉੱਤੇ ਮੰਡੀ ਦੀ ਦੌੜ ਨੇ ਪ੍ਰਕਿਰਤੀ ਨੂੰ ਪ੍ਰਦੂਸ਼ਤ



ਕਰਨ ਦੇ ਨਾਲ ਨਾਲ ਸੰਬੰਧਤ ਖਿੱਤਿਆ ਦੇ ਸਾਫ-ਸੁਥਰੇ ਜੀਵਨ-ਵਰਤਾਰੇ ਨੂੰ ਵੀ ਪ੍ਰਦੂਸ਼ਤ ਕਰਕੇ ਰੱਖ ਦਿੱਤਾ ਹੈ, ਜਿਸ ਤੋਂ ਬਚਾਉ ਵਿਚ ਹੀ ਮਨੁੱਖ-ਜਾਤੀ ਦਾ ਭਲਾ ਹੈ। 'ਪਾਣੀ' ਕਹਾਣੀ ਵਿਚ ਵੀ ਪੰਜਾਬ ਦੀ ਧਰਤੀ ਥੱਲਿਉਂ ਪਾਣੀ ਦੇ ਮੁੱਕਣ ਦੀ ਸਮੱਸਿਆ ਨੂੰ ਸੰਕੇਤਕ ਪੱਧਰ ਉੱਤੇ ਪੇਸ਼ ਕੀਤਾ ਗਿਆ ਹੈ। ਦੋਹਾਂ ਕਹਾਣੀਆਂ ਵਿਚ ਪਾਣੀ, ਬਰਫ ਤੇ ਦਰਿਆ ਦੇ ਪ੍ਰਤੀਕਾਂ ਦੀ ਰਮਜ਼ ਕੇਵਲ ਕਲਾਤਮਕ ਹੀ ਨਹੀਂ ਸਗੋਂ ਇਹਨਾਂ ਦੇ ਪ੍ਰਕਿਰਤਕ ਤੇ ਦਾਰਸ਼ਨਿਕ ਅਰਥ ਵੀ ਹਨ ਜਿਹਨਾਂ ਤੋਂ ਪਤਾ ਚਲਦਾ ਹੈ ਕਿ ਮਨੁੱਖੀ ਨਸਲ ਜਿੱਥੇ ਆਪਣੀ ਪ੍ਰਕਿਰਤੀ ਨੂੰ ਮੰਡੀ ਦੇ ਰੂਪ ਵਿਚ ਢਾਲ ਕੇ ਇਸਦੀ ਪ੍ਰਕਿਰਤਕ ਹੋਂਦ ਨਾਲ ਖਿਲਵਾੜ ਕਰ ਰਹੀ ਹੈ ਉਥੇ ਏਹੋ ਮੰਡੀ ਇਸਦੇ ਸਮਾਜਕ ਤੇ ਸੰਸਕ੍ਰਿਤਕ ਜੀਵਨ-ਪੱਧਰਾਂ ਨੂੰ ਖੋਰ ਦਿੰਦੀ ਹੈ।

'ਗੁਆਚੇ ਲੋਕ' ਕਹਾਣੀ ਵਿਚ ਸ਼ਮਸ਼ੇਰ ਸਿੰਘ ਦੇ ਮਨ ਵਿਚ "ਆਪਣਾ ਕੌਣ ਤੇ ਬਿਗ਼ਾਨਾ ਕੌਣ?" ਦਾ ਪ੍ਰਸ਼ਨ ਵੀ ਏਹੋ ਮੰਡੀ ਕਲਚਰ ਉਪਜਾਉਂਦਾ ਹੈ। ਇਸ ਕਹਾਣੀ ਦਾ ਬਿਰਤਾਂਤ ਸੁਝਾਉਂਦਾ ਹੈ ਕਿ ਮਨੁੱਖ ਜਾਤੀ ਨੂੰ ਜੋੜਨ ਦਾ ਕੇਂਦਰੀ ਧੁਰਾ ਪ੍ਰੇਮ-ਪਿਆਰ ਦੀ ਭਾਵਨਾ ਹੀ ਹੈ, ਜਿਸਦੀ ਅਣਹੋਂਦ ਕਾਰਨ ਨਾ ਤਾਂ ਰਿਸ਼ਤੇ ਨਿਭਦੇ ਹਨ ਤੇ ਨਾ ਹੀ ਘਰ-ਪਰਿਵਾਰ ਜੁੜੇ ਰਹਿ ਸਕਦੇ ਹਨ; ਏਥੋਂ ਤਕ ਕਿ ਬੰਦਿਆਂ ਤੇ ਟੱਬਰਾਂ ਦੀ ਪਛਾਣ ਵੀ ਬੇਪਛਾਣੀ ਹੋ ਜਾਂਦੀ ਹੈ। ਪ੍ਰੇਮ-ਪਿਆਰ ਦੀ ਘਾਟ ਘਰਾਂ ਵਿਚਲੀ ਦੂਰੀ ਨੂੰ ਬੰਦਿਆਂ ਦੇ ਦਿਲਾਂ ਵਿਚਲੀ ਦੂਰੀ ਵਿਚ ਤਬਦੀਲ ਕਰਕੇ ਉਹਨਾਂ ਲਈ ਮਾਨਸਿਕ ਦੁੱਖਾਂ ਦੇ ਪਹਾੜ ਖੜ੍ਹੇ ਕਰ ਦਿੰਦੀ ਹੈ। ਬੰਦੇ ਨੂੰ ਇਕਲਾਪੇ ਦੇ ਡੰਗ ਵੀ ਏਸੇ ਦੀ ਘਾਟ ਕਾਰਨ ਵੱਜਦੇ ਹਨ ਤੇ ਪ੍ਰਕਿਰਤੀ ਦੀ ਸੁੰਦਰਤਾ ਵੀ ਏਸੇ ਦੀ ਘਾਟ ਕਾਰਨ ਨਸ਼ਟ ਹੋ ਜਾਂਦੀ ਹੈ। ਕਹਾਣੀ ਵਿਚ ਸ਼ਮਸ਼ੇਰ ਸਿੰਘ ਨਾਂ ਦਾ ਪਾਤਰ ਆਪਣੀ ਪਤਨੀ, ਪੁੱਤਰਾਂ ਤੇ ਪੋਤੇ-ਪੋਤੀ ਦੇ ਹੁੰਦਿਆਂ-ਸੁੰਦਿਆਂ ਇਕੱਲਤਾ ਦੀ ਵੀਰਾਨਗੀ ਕਾਰਨ ਆਪਣੇ ਅੰਦਰਲੇ ਤਣਾਵਾਂ-ਟਕਰਾਵਾਂ 'ਚ ਪਿੰਜ ਹੁੰਦਾ ਹੈ। ਇਸ ਪਾਤਰ ਦੀ ਸ਼ਖਸੀਅਤ ਨੂੰ ਪਿੰਜਣ ਵਾਲਾ ਪੂੰਜੀਵਾਦੀ ਵਰਤਾਰਾ ਹੀ ਹੈ ਜੋ ਬੰਦੇ ਨੂੰ ਬਿਜ਼ਨਸ-ਦੌੜ ਵਿਚ ਦੌੜਾ-ਦੌੜਾ ਕੇ ਉਸਦੀ ਹਾਲਤ ਨੂੰ ਉਸਦੇ ਘਰ-ਪਰਿਵਾਰ ਤੇ ਸਮਾਜ ਵਿਚ ਗ਼ੈਰਾਂ ਵਰਗੀ ਬਣਾ ਦਿੰਦਾ ਹੈ।

ਪਦਾਰਥਕ ਸੁੱਖਾਂ ਦੀ ਭਾਲ ਲਈ ਕੈਨੇਡਾ ਪਹੁੰਚੇ ਪਾਤਰਾਂ ਦਾ ਸੰਬੰਧ ਪੰਜਾਬ ਦੇ ਕਿਸਾਨੀ ਪਰਿਵਾਰਾਂ ਨਾਲ ਜੋੜਿਆ ਗਿਆ ਹੈ।ਐਪਰ ਆਪਣੇ ਕੈਨੇਡਾ ਪਰਵਾਸ ਤੋਂ ਪਹਿਲਾਂ ਪੰਜਾਬ ਦੇ ਕਿਸਾਨਾਂ ਦੀ ਜੀਵਨ-ਦਸ਼ਾ ਨੂੰ ਦਰਸਾਉਣ ਲਈ ਵੀ ਜਰਨੈਲ ਸਿੰਘ ਨੇ ਕਈ ਕਹਾਣੀਆਂ ਦੀ ਸਿਰਜਣਾ ਕੀਤੀ ਹੈ ਜਿਵੇਂ 'ਬੋਹਲ ਦੇ ਰਾਖੇ', 'ਮਾਵਾਂ ਬਾਝੋਂ', 'ਕੰਡੇ ਬੀਜਣ ਵਾਲੇ', 'ਜੰਗ ਛਿੜਨ ਤੋਂ ਪਹਿਲਾਂ' ਤੇ 'ਸ਼ਕਤੀ'।

'ਬੋਹਲ ਦੇ ਰਾਖੇ' ਕਹਾਣੀ ਵਿਚ ਪੰਜਾਬ ਦੀ ਕਿਸਾਨੀ ਨੂੰ ਪਈ ਕੁਦਰਤੀ ਮਾਰ ਨੂੰ ਵਸਤੂਗਤ ਆਧਾਰ ਬਣਾ ਕੇ ਸਰਕਾਰੀ ਮੁਆਵਜ਼ਾ ਦੇਣ ਵਾਲੇ ਪਟਵਾਰੀਆਂ, ਕਾਨੂੰਗੋਆਂ ਆਦਿ ਦੀ ਰਿਸ਼ਵਤਖੋਰ ਭਾਵਨਾ ਨੂੰ ਅਗਰਭੂਮਿਤ ਕੀਤਾ ਹੈ। ਇਸਦੇ ਨਾਲ ਨਾਲ ਕਹਾਣੀਕਾਰ ਨੇ ਇਸ ਦੇ ਬਿਰਤਾਂਤ ਅੰਦਰ ਕਿਸਾਨੀ ਪਰਿਵਾਰਕ ਜੀਵਨ ਦੀ ਇਸ ਉਲਝੀ ਤੰਦ ਨੂੰ ਵੀ ਲਪੇਟਿਆ ਹੈ ਕਿ ਕਿਵੇਂ ਇਕ ਕਿਸਾਨੀ ਪਰਿਵਾਰ ਦੀ ਨੂੰਹ ਆਪਣੇ ਪਤਿਉਹਰੇ ਨਾਲ ਸਰੀਰਕ ਸੰਬੰਧ ਕਾਇਮ ਕਰ ਲੈਂਦੀ ਹੈ ਤੇ ਇਸਦੇ ਸਿੱਟੇ ਕੀ ਨਿਕਲਦੇ ਹਨ। ਅਜਿਹੀ ਵਿਅਕਤੀਗਤ ਭਾਵਨਾ ਦੇ ਨਾਲ ਨਾਲ ਕਹਾਣੀਕਾਰ ਨੇ ਕਿਸਾਨੀ ਦੀ ਉਸ ਸਮੂਹਕ ਚੇਤਨਾ ਨੂੰ ਵੀ ਪਕੜਿਆ ਹੈ ਕਿ ਸਰਕਾਰੀ ਤੇ ਗ਼ੈਰ-ਸਰਕਾਰੀ ਏਜੰਸੀਆਂ ਕਿਸਾਨੀ ਦੀ ਲੁੱਟ ਕਰਦੀਆਂ ਹਨ। ਕਿਸਾਨਾਂ ਦੇ ਬੋਹਲਾਂ ਦੀ ਰਾਖੀ ਲਈ ਬਣੀਆਂ ਅਜਿਹੀਆਂ ਏਜੰਸੀਆ ਉਹਨਾਂ ਦੇ ਬੋਹਲਾਂ ਨੂੰ ਹੀ ਲੁੱਟ ਖਾ ਲੈਂਦੀਆਂ ਹਨ। ਏਸੇ ਲਈ ਆੜ੍ਹਤੀਆਂ, ਵਿਹਲੜਾਂ ਤੇ ਮੋਟੇ ਢਿੱਡ ਵਾਲਿਆਂ ਦੀਆਂ ਟੋਲੀਆਂ ਦੀ ਲੁੱਟ ਨੂੰ ਡੱਕਣ ਲਈ ਕਿਸਾਨੀ ਸਮਾਜ ਇਹਨਾਂ ਵਿਰੁੱਧ ਜੱਥੇਬੰਦ ਹੋ ਜਾਂਦਾ ਹੈ। ਅਜਿਹੀ ਸੰਗਠਤ ਚੇਤਨਾ

‘ਮਾਵਾਂ ਬਾਝੋਂ’ ਕਹਾਣੀ ਦੇ ਪਿਆਰਾ ਨਾਮੀ ਪਾਤਰ ਤੇ ‘ਕੰਡੇ ਬੀਜਣ ਵਾਲੇ’ ਦੇ ਜਸਬੀਰ ਨਾਮੀ ਪਾਤਰ ਦੀਆਂ ਸ਼ਖ਼ਸੀਅਤਾਂ ਵਿਚੋਂ ਵੇਖਣ ਨੂੰ ਮਿਲਦੀ ਹੈ। ਭਾਵੇਂ ਕਿ ਪਿਆਰਾ ਆਪਣੀ ਡਿੱਗਦੀ ਢਹਿੰਦੀ ਜੀਵਨ-ਦਸ਼ਾ ਨੂੰ ਨਵੀਂ ਸੇਧ ਦੇਣ ਲਈ ਕਿਸਾਨ ਯੂਨੀਅਨ ਵਿਚ ਸ਼ਾਮਲ ਹੋ ਜਾਂਦਾ ਹੈ। ਪਰ ਉਸਨੂੰ ਹਮੇਸ਼ਾ ਆਪਣੀ ਮਾੜੀ ਆਰਥਿਕ ਸਥਿਤੀ ਦਾ ਖਿਆਲ ਡੰਗਦਾ ਹੀ ਰਹਿੰਦਾ ਹੈ ਕਿਉਂਕਿ ਉਸਦੇ ਮਨ ਵਿਚ ਇਹ ਖਿਆਲ ਘਰ ਕਰ ਚੁੱਕਾ ਹੈ ਕਿ ਉਸ ਵਰਗੇ ਅਨੇਕਾਂ ਲੋਕ ਜ਼ਮੀਨਾਂ ਨੂੰ ਚਿੰਬੜੇ ਤਾਂ ਜ਼ਰੂਰ ਹਨ ਪਰ ਇਹਨਾਂ ਜ਼ਮੀਨਾਂ ਨੇ ਉਹਨਾਂ ਨੂੰ ਕੋਈ ਸੁੱਖ ਨਹੀਂ ਦਿੱਤਾ ਬਲਕਿ ਵਾਧੂ ਦੇ ਪੰਗਿਆਂ ’ਚ ਹੀ ਉਲਝਾਈ ਰੱਖਿਆ ਹੈ। ਵਾਧੂ ਦੇ ਇਕ ਪੰਗੇ ਦਾ ਨਮੂਨਾ ‘ਕੰਡੇ ਬੀਜਣ ਵਾਲੇ’ ਕਹਾਣੀ ਦੇ ਕਰਮ ਸਿੰਘ ਨਾਮੀ ਪਾਤਰ ਦਾ ਆਪਣੇ ਹਲਕੇ ਦੇ ਕਿਸੇ ਮੋਹਤਬਰ ਬੰਦੇ ਨੂੰ ਕਿਸੇ ਦੀ ਸ਼ਹਿ ਉੱਤੇ ਚੋਣ ਲੜਾਉਣ ਲਈ ਚੁੱਕੀ ਕਰਜ਼ੇ ਦੀ ਪੰਡ ਦੇ ਥੱਲੇ ਦੱਬ ਜਾਣ ਦੀ ਪ੍ਰਕਿਰਿਆ ਤੋਂ ਸਾਕਾਰ ਹੁੰਦਾ ਹੈ। ਪਰ ਜਸਬੀਰ ਨਾਮ ਦੇ ਪਾਤਰ ਦੀ ਪ੍ਰਗਤੀਸ਼ੀਲ ਸੋਚ ਉਸ ਵਿਧਾਇਕ ਦੇ ਗ਼ਲਤ ਕਾਰਨਾਮਿਆਂ ਨੂੰ ਲੋਕਾਂ ਸਾਹਵੇਂ ਨੰਗਾ ਕਰਕੇ ਲੋਕ-ਚੇਤਨਾ ਪੈਦਾ ਕਰਨ ਦੀ ਪਹਿਲ-ਕਦਮੀ ਕਰਦੀ ਹੈ।

ਅਜਿਹੀ ਚੇਤਨਾ ਦਾ ਇਕ ਵਿਲੱਖਣ ਰੂਪ ‘ਜੰਗ ਛਿੜਨ ਤੋਂ ਪਹਿਲਾਂ’ ਨਾਂ ਦੀ ਕਹਾਣੀ ਵਿਚ ਵੀ ਵੇਖਣ ਨੂੰ ਮਿਲਦਾ ਹੈ। ਇਸ ਕਹਾਣੀ ਵਿਚ ਕਿਸਾਨੀ ਸਮਾਜ ’ਚੋਂ ਲਏ ਅਮਰੀਕ ਨਾਮੀ ਪਾਤਰ ਦੇ ਡਰਾਈਵਰ ਤੋਂ ਚਪੜਾਸੀ ਬਣਾਏ ਜਾਣ ਦੀ ਪ੍ਰਕਿਰਿਆ ਨੂੰ ਦੇਸ਼ ਅੰਦਰ ਫੈਲੀ ਰਿਸ਼ਵਤਖੋਰੀ, ਬੇਈਮਾਨੀ ਤੇ ਭਾਈ-ਭਤੀਜਾਵਾਦ ਦੇ ਪ੍ਰਸੰਗਾਂ ਰਾਹੀਂ ਉਘਾੜਦਿਆਂ ਇਹਨਾਂ ਦਾ ਹੱਲ ਦਬਾਉ-ਸਮੂਹਾਂ ਅਤੇ ਰਾਜ ਦੀਆਂ ਸੰਸਥਾਵਾਂ ਦੀ ਸਾਂਝੀ ਕਾਰਗੁਜ਼ਾਰੀ ਵਿਚੋਂ ਲੱਭਿਆ ਗਿਆ ਹੈ। ਏਸੇ ਲਈ ਰਾਕੇਸ਼ ਨਾਮੀ ਰਿਸ਼ਵਤਖੋਰ ਪਾਤਰ ਨੂੰ ਅਮਰੀਕ, ਕ੍ਰਿਪਾਲ ਤੇ ਰਤਨ ਸਿੰਘ ਦੇ ਸਾਂਝੇ ਜਤਨਾਂ ਰਾਹੀਂ ਵਿਜੀਲੈਂਸ ਇੰਸਪੈਕਟਰ ਹੱਥੋਂ ਫੜਵਾਇਆ ਗਿਆ ਹੈ।

ਜਰਨੈਲ ਸਿੰਘ ਦੀਆਂ ਕਿਸਾਨੀ ਸਮਾਜ ਨਾਲ ਸੰਬੰਧਤ ਕੁਝ ਕੁ ਕਹਾਣੀਆਂ ਸਰਲ ਜਿਹਾ ਬਿਰਤਾਂਤ ਹੀ ਜਾਪਦੀਆਂ ਹਨ ਜਿਵੇਂ ‘ਟੁੱਟਦੀਆਂ ਜੁੜਦੀਆਂ ਬਾਹਾਂ’ ਵਿਚ ਕਿਸਾਨੀ ਸਮਾਜ ’ਚ ਬਦਲੇ ਦੀ ਭਾਵਨਾ ਨੂੰ ਉਭਾਰਿਆ ਗਿਆ ਹੈ, ‘ਕਾਨਸੂਤੇ ਵਗਦੇ ਬਲਦ’ ਕਹਾਣੀ ਵਿਚ ਅਜਿਹੇ ਜੱਟ ਦੀ ਵਸਤੂ-ਸਥਿਤੀ ਸਿਰਜੀ ਗਈ ਹੈ ਜੋ ਟੁੱਟ-ਟੁੱਟ ਕੇ ਖੇਤੀ ਦਾ ਕੰਮ ਤਾਂ ਕਰਦਾ ਹੈ ਪਰ ਉਸਦਾ ਬਣਦਾ-ਸਰਦਾ ਫਿਰ ਵੀ ਕੁਝ ਨਹੀਂ, ‘ਦਾਤੀ’ ਕਹਾਣੀ ਵਿਚ ਇਕ ਜੱਟ ਦੀ ਆਪਣੇ ਪਿੰਡ ਵਿਚ ਸਭ ਤੋਂ ਵੱਡਾ ਜ਼ਿਮੀਂਦਾਰ ਬਣਨ ਦੀ ਲਾਲਸਾ ਨੂੰ ਆਧਾਰ ਬਣਾਇਆ ਗਿਆ ਹੈ, ‘ਕੰਡਿਆਲੀ ਧਰਤੀ’ ਵਿਚ ਇਕ ਅਜਿਹੇ ਨਿਮਨ ਕਿਸਾਨ ਨੂੰ ਪੇਸ਼ ਕੀਤਾ ਗਿਆ ਹੈ ਜੋ ਕੋਆਪ੍ਰੇਟਿਵ ਸੁਸਾਇਟੀ ਵਿਚੋਂ ਖਾਦ ਲਈ ਲਿਆ ਕਰਜ਼ਾ ਮੋੜਨ ਤੋਂ ਅਸਮਰੱਥ ਰਹਿਣ ਕਾਰਨ ਆਪਣੀ ਮਾਂ ਸਮਾਨ ਜ਼ਮੀਨ ਨੂੰ ਏਥੋਂ ਤਕ ਕਹਿ ਉੱਠਦਾ ਹੈ ਕਿ ਸਾਲੀ ਜ਼ਮੀਨ ਨੇ ਤਾਂ ਉਸਦਾ ਲਹੂ ਹੀ ਪੀ ਲਿਆ ਹੈ ਤੇ ਉਸਦਾ ਕੁਝ ਨਹੀਂ ਸੁਆਰਿਆ; ‘ਬੰਨ੍ਹ ਉਠਾਈ ਪੋਟਲੀ’ ਵਿਚ ਨਿਮਨ ਕਿਸਾਨ ਦੀ ਇਸ ਮਜਬੂਰੀ ਨੂੰ ਪੇਸ਼ ਕੀਤਾ ਗਿਆ ਹੈ ਕਿ ਉਸਨੇ ਤਾਂ ਹਰ ਹਾਲਤ ਵਿਚ ਆਪਣੇ ਸਿਰ ਉੱਤੇ ਧਰੀ ਗ੍ਰਹਿਸਤ ਦੀ ਪੋਟਲੀ ਨੂੰ ਚੁੱਕਣਾ ਹੀ ਚੁੱਕਣਾ ਹੈ।

ਗ੍ਰਹਿਸਤ ਦੀ ਪੋਟਲੀ ਦੇ ਸਿਰ ਉੱਪਰ ਚੁੱਕੇ ਭਾਰ ਨੂੰ ਹਲਕਾ ਕਰਨ ਲਈ ਨਿਮਨ ਕਿਸਾਨੀ ਵਰਗ ਫੌਜ ਦੀ ਨੌਕਰੀ ਦਾ ਓਟ-ਆਸਰਾ ਭਾਲਦਾ ਹੈ। ਫੌਜੀ ਜੀਵਨ ਬਤੀਤ ਕਰਦਾ ਇਹ ਵਰਗ ਇਕ ਵਿਲੱਖਣ ਕਿਸਮ ਦੇ ਅਨੁਭਵ ਨੂੰ ਸਾਖਿਆਤ ਹੁੰਦਾ ਹੈ ਜਿਸਨੂੰ ਜਰਨੈਲ ਸਿੰਘ ਨੇ ‘ਹੱਕ’, ‘ਸੁਆਹ ਦੀ ਢੇਰੀ’, ‘ਚੰਦਰਕਾਂਤ’, ‘ਜਾਲ’, ‘ਕੰਬਦਾ ਚਾਨਣ’, ‘ਮੈਨੂੰ ਕੀ’,‘ਕਾਲਾ ਸੂਰਜ’, ‘ਲੈਂਟਰ ਹੇਠਲੇ ਫੱਟੇ’ ਅਤੇ ‘ਮਨੁੱਖ ਤੇ ਮਨੁੱਖ’ ਕਹਾਣੀਆਂ ਵਿਚ ਸਾਕਾਰ ਕੀਤਾ ਹੈ। ਇਹਨਾਂ ਕਹਾਣੀਆਂ ਵਿਚੋਂ ‘ਮਨੁੱਖ ਤੇ ਮਨੁੱਖ’ ਕਹਾਣੀ ਵਿਚ ਪਾਕਿਸਤਾਨ ਵਿਚੋਂ ਬੰਗਲਾਦੇਸ਼ ਦੇ ਬਣਨ ਦੀ ਰਾਜਸੀ ਘਟਨਾ ਨੂੰ ਭਾਰਤੀ ਫੌਜ ਦੇ ਇਕ ਹੌਲਦਾਰ ਬਲਜੀਤ



ਸਿੰਘ ਅਤੇ ਮੁਕਤੀ ਬਾਹਿਨੀ ਦੇ ਕੈਪਟਨ ਜਾਵੇਦ ਹੁਸੈਨ ਦੇ ਵਿਚਾਰਾਂ ਰਾਹੀਂ ਦਰਸਾਇਆ ਹੈ, ‘ਕੰਬਦਾ ਚਾਨਣ’ ਵਿਚ ਜਗਜੀਤ ਸਿੰਘ ਨਾਮੀ ਪਾਤਰ ਦੇ ਰਾਹੀਂ ਹਿੰਦ-ਪਾਕਿ ਜੰਗ ਦੇ ਦ੍ਰਿਸ਼ਟਾਂਤਕ ਵੇਰਵੇ ਪੇਸ਼ ਹੋਏ ਹਨ, ‘ਕਾਲਾ ਸੂਰਜ’ ਵਿਚ ਰਣਧੀਰ ਨਾਮੀ ਪਾਤਰ ਦੇ ਰਾਹੀਂ ਥਲ ਸੈਨਿਕਾਂ ਦੀਆਂ ਲੜਾਈ ਦੌਰਾਨ ਦੀਆਂ ਜੰਗੀ ਗਤੀਵਿਧੀਆਂ ਸਾਕਾਰ ਹੁੰਦੀਆਂ ਹਨ, ‘ਲੈਂਟਰ ਹੇਠਲੇ ਫੱਟੇ’ ਤੇ ‘ਸੁਆਹ ਦੀ ਢੇਰੀ’ ਕਹਾਣੀਆਂ ਵਿਚ ਹਿੰਦ-ਪਾਕਿ ਜੰਗ ਦੌਰਾਨ ਹਵਾਈ ਸੈਨਿਕਾਂ ਦੀਆਂ ਜਾਂਬਾਜ਼ ਗਤੀਵਿਧੀਆਂ ਦਾ ਲੇਖਾ-ਜੋਖਾ ਕੀਤਾ ਗਿਆ ਹੈ, ‘ਚੰਦਰਕਾਂਤ’ ਵਿਚ ਭਾਰਤੀ ਸੈਨਾ ਵਿਚ ਕੰਮ ਕਰਦੇ ਇਕ ਚਪੜਾਸੀ ਦੀ ਘਰੇਲੂ ਦਸ਼ਾ ਨੂੰ ਆਧਾਰ ਬਣਾਇਆ ਗਿਆ ਹੈ, ‘ਜਾਲ’ ਕਹਾਣੀ ਵਿਚ ਇਕ ਹਵਾਈ ਸੈਨਿਕ ਦੀ ਮਨਬਚਨੀ ਸਾਕਾਰ ਹੁੰਦੀ ਹੈ, ‘ਮੈਨੂੰ ਕੀ’ ਵਿਚ ਇਕ ਫੌਜੀ ਜਵਾਨ ਕੁਦਰਤੀ ਦ੍ਰਿਸ਼ਾਂ ਨੂੰ ਮਾਣਦਾ ਹੈ। ਇਹਨਾਂ ਕਹਾਣੀਆਂ ਵਿਚ 1965 ਤੋਂ 1971 ਦੀਆਂ ਹਿੰਦ-ਪਾਕਿ ਜੰਗਾਂ ਨੂੰ ਮਾਨਵਵਾਦੀ ਵਿਚਾਰਧਾਰਾ ਅਨੁਸਾਰ ਸਾਕਾਰ ਕੀਤਾ ਗਿਆ ਹੈ ਜੋ ‘ਸੁਆਹ ਦੀ ਢੇਰੀ’ ਨਾਂ ਦੀ ਕਹਾਣੀ ਵਿਚ ਇਕ ਪਾਤਰ ਦੇ ਦੂਜੇ ਪਾਤਰ ਨੂੰ ਪੁੱਛੇ ਪ੍ਰਸ਼ਨ ਦੇ ਇਸ ਉੱਤਰ ਵਿਚ ਸਮੋਈ ਹੋਈ ਹੈ: “ਇਹ ਧਰਤੀ ਕਿਸਦੀ ਹੈ? ਕੌਣ ਹੈ ਇਸਦਾ ਮਾਲਕ? ਸਿਕੰਦਰ, ਮੁਹੰਮਦ ਗੌਰੀ, ਚੰਗੇਜ਼ ਖਾਂ, ਨੈਪੋਲੀਅਨ ਜਾਂ ਹਿਟਲਰ...ਜੇਕਰ ਇਸ ਧਰਤੀ ਦੇ ਉਹ ਮਾਲਕ ਸਨ ਤਾਂ ਆਪਣੇ ਨਾਲ ਹੀ ਕਿਉਂ ਨਾ ਲੈ ਗਏ ਇਸ ਧਰਤੀ ਨੂੰ? ਉਹ ਭੁੱਖੇ ਆਏ ਸਨ ਤੇ ਭੁੱਖੇ ਹੀ ਟੁਰ ਗਏ। ਭੁੱਖ ਵਧਦੀ ਜਾ ਰਹੀ ਏ। ਭੁੱਖ ਭੁੱਖ ਨੂੰ ਖਾ ਰਹੀ ਏ। ਖ਼ੂਨ, ਖ਼ੂਨ ਨੂੰ ਪੀ ਰਿਹਾ ਏ...।”

ਭ੍ਰਿਸ਼ਟ ਸਿਆਸੀ ਲੀਡਰ ਭੋਲੇ-ਭਾਲੇ ਲੋਕਾਂ ਦਾ ਖ਼ੂਨ ਕਿਵੇਂ ਪੀਂਦੇ ਹਨ, ਦੇ ਜਾਣਕਾਰੀ ਭਰਪੂਰ ਵੇਰਵੇ ਇਹਨਾਂ ਕਹਾਣੀਆਂ ਦੇ ਨਾਲ ਨਾਲ ਮੱਧਵਰਗੀ ਜੀਵਨ ਨਾਲ ਸੰਬੰਧਤ ਕਹਾਣੀਆਂ ਵਿਚੋਂ ਆਸਾਨੀ ਨਾਲ ਲੱਭ ਪੈਂਦੇ ਹਨ ਜਿਵੇਂ ‘ਬੂਸਟਰ’ ਕਹਾਣੀ ਵਿਚ ਇਹ ਤਰਕ ਦਿੱਤਾ ਗਿਆ ਹੈ ਕਿ ਭਾਰਤ ਦੇਸ਼ ਦਾ ਪੁਲਿਸ-ਢਾਂਚਾ ਲੋਕਤੰਤਰ ਦੀ ਪਰਿਭਾਸ਼ਾ ਦੇ ਅਨੁਕੂਲ ਨਹੀਂ ਹੈ। ਕਿਉਂਕਿ ਏਥੋਂ ਦੀ ਪੁਲਿਸ ਸਿਆਸੀ ਲੀਡਰਾਂ ਦੇ ਹੁਕਮਾਂ ਉੱਤੇ ਲੋਕ-ਹਿੱਤਾਂ ਨੂੰ ਕੁਰਬਾਨ ਕਰ ਦਿੰਦੀ ਹੈ। ਬਹੁਤ ਹਾਲਤਾਂ ਵਿਚ ਤਾਂ ਜਿਸ ਵੀ ਰਾਜਨੀਤਕ ਪਾਰਟੀ ਦੀ ਸਰਕਾਰ ਬਣਦੀ ਹੈ, ਪੁਲਿਸ ਵੀ ਉਸੇ ਪਾਰਟੀ ਦੇ ਨੇਤਾਵਾਂ ਨੂੰ ਖ਼ੁਸ਼ ਕਰਨ ਲਈ ਵੱਡੇ ਤੋਂ ਵੱਡਾ ਅਨਰਥ ਤਕ ਕਰ ਸਕਦੀ ਹੈ। ਸ਼ਾਇਦ ਏਸੇ ਲਈ ‘ਜੜ੍ਹਾਂ’ ਕਹਾਣੀ ਵਿਚ ਕੈਨੇਡੀਅਨ ਲੋਕਤੰਤਰ ਨੂੰ ਭਾਰਤੀ ਲੋਕਤੰਤਰ ਦੇ ਬਦਲ ਵਜੋਂ ਪੇਸ਼ ਕੀਤਾ ਗਿਆ ਹੈ। ਕੈਨੇਡੀਅਨ ਤੇ ਭਾਰਤੀ ਲੋਕਾਂ ਦੇ ਜੀਵਨ-ਪੱਧਰਾਂ ਦੀ ਤੁਲਨਾ ਕਰਨਾ ਵੀ ਜਰਨੈਲ ਸਿੰਘ ਦਾ ਕਥਾ-ਉਦੇਸ਼ ਹੈ।

ਸਾਰਾਂਸ਼ ਰੂਪ ਵਿਚ ਕਿਹਾ ਜਾ ਸਕਦਾ ਹੈ ਕਿ ਜਰਨੈਲ ਸਿੰਘ ਨੇ ਇਕਹਿਰੇ ਤੇ ਗੁੰਝਲਦਾਰ ਬਿਰਤਾਂਤਾਂ ਦੀ ਸਿਰਜਣਾ ਰਾਹੀਂ ਪੰਜਾਬ ਦੇ ਮਿਹਨਤੀ ਕਿਸਾਨਾਂ, ਭਾਰਤੀ ਫੌਜੀ ਜਵਾਨਾਂ, ਨੌਕਰੀ ਪੇਸ਼ਾ ਵਰਗ ਤੇ ਕੈਨੇਡੀਅਨ ਪੰਜਾਬੀ ਲੋਕਾਂ ਦੇ ਕੌੜੇ-ਮਿੱਠੇ ਜੀਵਨ-ਵਰਤਾਰਿਆਂ ਦੀ ਪੁਣ-ਛਾਣ ਕੀਤੀ ਹੈ। ਕਿਸਾਨ, ਫੌਜੀ, ਮੱਧਵਰਗੀ ਤੇ ਕੈਨੇਡੀਅਨ ਵਰਤਾਰਿਆਂ ਦੀਆਂ ਵਿਭਿੰਨ ਸਥਿਤੀਆਂ ਵਿਚ ਉਲਝੇ ਪਾਤਰਾਂ ਦੀ ਮਨੋਸਥਿਤੀ ਨੂੰ ਵਰਣਨਾਤਮਕ ਸ਼ੈਲੀ ਰਾਹੀ ਉਘਾੜਿਆ ਗਿਆ ਹੈ। ਸ਼ਾਇਦ ਏਸੇ ਲਈ ਕਹਾਣੀਆਂ ਵਿਚ ਪਾਤਰ ਤੇ ਵਰਣਨ ਭਾਰੂ ਹੈ। ਕਹਾਣੀਆਂ ਦਾ ਮੀਰੀ ਰੂਪਕ ਗੁਣ ਪਿਛਲਝਾਤ ਦੀ ਕਥਾ-ਜੁਗਤ ਦੀ ਭਰਪੂਰ ਵਰਤੋਂ ਹੈ, ਜਿਸਨੂੰ ਮਜ਼ਬੂਤੀ ਪ੍ਰਦਾਨ ਕਰਨ ਲਈ ਜਾਣਕਾਰੀ ਦੇਣ ਦੇ ਨਾਲ ਨਾਲ ਪ੍ਰਕਿਰਤੀ ਚਿਤਰਣ ਜਿਹੀਆਂ ਕਲਾਤਮਕ ਜੁਗਤਾਂ ਦਾ ਵੀ ਭਰਪੂਰ ਸਹਾਰਾ ਲਿਆ ਗਿਆ ਹੈ। ਸਹਿਜ ਭਾਂਤ ਦਾ ਇਹ ਕਲਾਤਮਕ ਵਰਤਾਰਾ ਮਨੁੱਖੀ ਰਿਸ਼ਤਿਆਂ ਦੀ ਕੋਮਲਤਾ ਦੇ ਚੰਗੇ ਮੰਦੇ ਪੱਖਾਂ ਦਾ ਆਭਾਸ ਕਰਵਾਉਂਦਾ ਹੈ।○○

[ਐਸੋਸ਼ਿਏਟ ਪ੍ਰੋਫੈਸਰ, ਈਵਨਿੰਗ ਸਟੱਡੀਜ਼, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ]

# ਗੁਲਜ਼ਾਰ ਸਿੰਘ ਸੰਧੂ ਦਾ ਨਾਵਲ 'ਗੋਰੀ ਹਿਰਨੀ'

ਤੇਜਵੰਤ ਸਿੰਘ ਗਿੱਲ

ਨਾਵਲੀ ਵਿਧਾ ਵਿਚ ਲਿਖੀ 'ਗੋਰੀ ਹਿਰਨੀ' ਗੁਲਜ਼ਾਰ ਸਿੰਘ ਸੰਧੂ ਦੀ ਤਾਜ਼ਾ ਰਚਨਾ ਹੈ। ਪੰਜਾਬੀ ਸਾਹਿਤ ਵਿਚ ਸੰਧੂ ਦਾ ਨਾਂ ਵਧੇਰੇ ਕਰਕੇ ਕਹਾਣੀਕਾਰ ਦੇ ਤੌਰ 'ਤੇ ਬੋਲਦਾ ਹੈ। ਸੰਤ ਸਿੰਘ ਸੇਖੋਂ ਅਤੇ ਕੁਲਵੰਤ ਸਿੰਘ ਵਿਰਕ ਦੀ ਕਹਾਣੀ ਧਾਰਾ ਦੀ ਉਸਨੂੰ ਇਕ ਕੜੀ ਮੰਨਿਆ ਜਾਂਦਾ ਹੈ। ਇਸ ਗੱਲ ਦਾ ਖੁਦ ਸੰਧੂ ਨੂੰ ਬੜਾ ਮਾਣ ਹੈ। ਇਸ ਧਾਰਾ ਦੀ ਕਹਾਣੀ ਦਾ ਵੱਡਾ ਗੁਣ ਇਹ ਹੈ ਕਿ ਜਿਵੇਂ ਕਿਸੇ ਨਿੱਕੀ ਜਿਹੀ ਬਦਲੋਟੀ ਵਿਚੋਂ ਉੱਠੀ ਲਿਸ਼ਕੋਰ ਕੁੱਲ ਬੱਦਲ ਨੂੰ ਰੁਸ਼ਨਾ ਦੇਵੇ, ਇਹ ਇਕ ਦੋ ਪਾਤਰਾਂ ਨਾਲ ਵਾਪਰਦੀਆਂ ਘਟਨਾਵਾਂ, ਉਹਨਾਂ ਨੂੰ ਸਿਰਜਦੇ ਸੰਖੇਪ ਬੋਲਾਂ ਅਤੇ ਵਾਕਾਂ ਰਾਹੀਂ ਜੀਵਨ ਅਨੁਭਵ ਦੇ ਕਿਸੇ ਪੱਖ ਦਾ ਗਹਿਰਾ ਅਹਿਸਾਸ ਕਰਵਾ ਦਿੰਦੀ ਹੈ। ਇਸ ਦੇ ਨਾਂ ਦਾ ਵੀ ਘੱਟ ਮਹੱਤਵ ਨਹੀਂ ਹੁੰਦਾ, ਜਿਸ ਤੋਂ ਵਿਭਿੰਨ ਭਾਵਾਂ ਦੀਆਂ ਕਨਸੋਆਂ ਆਉਣ ਲੱਗ ਪੈਂਦੀਆਂ ਹਨ।

ਆਪਣੀ ਇਸ ਯੋਗਤਾ ਦੇ ਕਈ ਗੁਣ ਸੰਧੂ ਨੇ ਇਸ ਨਾਵਲ ਵਿਚ ਰਚਾ ਲਏ ਹਨ। ਇਸਦੇ ਨਾਂ 'ਗੋਰੀ ਹਿਰਨੀ' ਨੂੰ ਹੀ ਲੈ ਲਵੋ। ਦੋਨਾਂ ਲਫ਼ਜ਼ਾਂ ਤੋਂ ਅਜਿਹੀਆਂ ਪਰਤਾਂ ਖੁੱਲ੍ਹਦੀਆਂ ਹਨ ਜਿਹਨਾਂ ਦਾ ਨਾਵਲ ਵਿਚ ਪੇਸ਼ ਕੀਤੇ ਜੀਵਨ ਅਨੁਭਵ ਨਾਲ ਰਚਵਾਂ ਵਾਸਤਾ ਬਣਦਾ ਹੈ। ਇਸ ਵਿਚ ਵਿਅੰਗ ਨਾਲ ਵਿਰੋਧ ਵੀ ਸਮਾਇਆ ਲੱਗਦਾ ਹੈ। ਮਾਰਥਾ, ਮਾਈਕਲ ਤੇ ਮੋਨਿਕਾ ਦੀ ਮਾਂ, ਜੋ ਘਰੇਲੂ ਪ੍ਰਸੰਗ ਵਿਚ ਕੁੱਲ ਪੁਆੜੇ ਦੀ ਜੜ੍ਹ ਹੈ, ਨਾਵਲ ਦਾ ਆਰੰਭ ਵੀ ਜਿਸਦੇ ਰੂਪੋਸ਼ ਹੋ ਜਾਣ ਤੋਂ ਹੁੰਦਾ ਹੈ, ਅੰਤ 'ਤੇ ਹਿਰਨੀ ਦੀ ਜੂਨ ਹੰਢਾਉਣ ਵਾਲੀ ਸਿੱਧ ਹੋ ਜਾਂਦੀ ਹੈ। ਸਵਾਲ ਪੈਦਾ ਹੁੰਦਾ ਹੈ ਉਹ ਕਿਸ ਪ੍ਰਕਾਰ ਦੀ ਹਿਰਨੀ ਨੁਮਾ ਮੁਟਿਆਰ ਵਾਂਗ ਹੈ, ਜੋ ਹੱਸਦੀ ਖੇਡਦੀ, ਟਪੂਸੀਆਂ ਮਾਰਦੀ ਜਵਾਨੀ ਮਾਣਦੀ ਹੈ? ਕੀ ਉਹ ਗੁਰਬਾਣੀ ਵਿਚਲੀ ਉਸ ਨਾਰੀ ਵਾਂਗ ਹੈ ਜਿਸਦੀ ਕਾਮਨਾ ਸਾਦਗੀ ਵਿਚ ਜੀਵਨ ਬਤੀਤ ਕਰਨਾ ਹੈ? ਕੀ ਉਹ ਨਵੀਨ ਕਾਵਿ, ਖਾਸ ਤੌਰ 'ਤੇ ਦੇਵਿੰਦਰ ਸਤਿਆਰਥੀ ਦੀ ਇਕ ਭਾਵ- ਭਿੰਨੀ ਕਵਿਤਾ ਵਿਚਲੀ ਤ੍ਰੀਮਤ ਸਮਾਨ ਹੈ ਜੋ ਆਪਦੀ ਉਲਾਦ ਦੀ ਪਾਲਣਾ ਪੋਸਣਾ ਨੂੰ ਅਰਪਿਤ ਹੋਣਾ ਲੋੜਦੀ ਹੈ?

ਵਾਸਤਵ ਵਿਚ ਇਹਨਾਂ ਤਿੰਨ ਤਰ੍ਹਾਂ ਦੀਆਂ ਟਪੂਸੀਆਂ ਦਾ ਕੋਈ ਨਾ ਕੋਈ ਅੰਸ਼ ਉਸਦੀ ਭੱਜਦੌੜ ਵਿਚ ਦੇਖਿਆ ਜਾ ਸਕਦਾ ਹੈ। ਸਮਾਨ ਰੂਪ ਵਿਚ ਨਾ ਸਹੀ, ਵਿਰੋਧੀ ਰੂਪ ਵਿਚ ਉਹ ਆਪਣਾ ਨਿਸ਼ਾਨ ਛੱਡਦਾ ਜ਼ਰੂਰ ਪ੍ਰਤੀਤ ਹੁੰਦਾ ਹੈ। ਫੇਰ ਉਸਦੀ ਧੀ, ਮੋਨਿਕਾ ਦੀਆਂ ਆਪਣੀਆਂ ਉਲਟ ਟਪੂਸੀਆਂ ਹਨ, ਜੋ ਜਿਸ ਬੰਦੇ ਨੇ ਯਤੀਮ ਜਾਣ ਗੋਦ ਲਿਆ ਹੈ, ਉਸਦੀ ਮੈਲ਼ੀ ਨਜ਼ਰ ਤੋਂ ਬਚਣ ਖਾਤਰ, ਘਰ ਤੋਂ ਬਾਹਰ ਹੋ ਜਾਂਦੀ ਹੈ। ਇਹ ਤਾਂ ਹੈ ਉਸਦੀ ਟਪੂਸੀ। ਪਰੰਤੂ ਇਸ ਤੋਂ ਅਗਾਂਹ ਉਸਦੀਆਂ ਉਲਟ ਟਪੂਸੀਆਂ ਦਾ ਸਿਲਸਿਲਾ ਆਰੰਭ ਹੋ ਜਾਂਦਾ ਹੈ ਜੋ ਬੇਕਸੀ, ਬੇਕਦਰੀ, ਬੇਹੁਰਮਤੀ ਤੋਂ ਅਗਾਂਹ ਅਜਿਹੇ ਦੁਆਰ 'ਤੇ ਲਿਆ ਖੜ੍ਹਾ ਕਰਦਾ ਹੈ ਉਸਨੂੰ ਜਿੱਥੇ ਹਨੇਰਗਲੀ ਵਿਚ ਦਾਖਲ ਤਾਂ ਹੋਇਆ ਜਾ ਸਕਦਾ ਹੈ ਪਰ ਜਿਸ ਵਿਚੋਂ ਬਾਹਰ ਨਿਕਲਣਾ ਜੇ ਅਸੰਭਵ ਨਹੀਂ ਤਾਂ ਮੁਹਾਲ ਜ਼ਰੂਰ ਹੈ। ਬਾਕੀ ਨਾਰ ਪਾਤਰਾਂ ਨਾਲ ਵੀ ਉਪਰੋਕਤ ਤਿੰਨੋਂ ਤਰ੍ਹਾਂ ਦੀਆਂ ਟਪੂਸੀਆਂ ਦਾ ਅੰਸ਼ਕ ਕੁ ਵਾਸਤਾ ਬਣਦਾ ਹੈ ਕਿਉਂ ਜੋ ਉਹਨਾਂ ਦੇ ਜੀਵਨ ਵਿਚੋਂ ਸਥਿਰਤਾ ਲੋਪ ਨਹੀਂ ਹੋਈ, ਇਸ ਕਾਰਨ ਵਿਅੰਗ ਜਾਂ ਵਿਰੋਧ ਨਾਲੋਂ ਉਹ ਸਮਾਨ ਅੰਸ਼ ਦੀਆਂ ਭਾਗੀ ਹਨ। ਇਹ ਵੱਖਰੀ ਗੱਲ ਹੈ ਕਿ ਇਹ ਸਮਾਨ ਅੰਸ਼ ਲੁਕਵਾਂ ਜਿਹਾ ਹੀ ਰਹਿੰਦਾ ਹੈ।

ਇਹ ਸਭ ਕੁਝ ਸੰਧੂ ਨੇ ਦੂਜੇ ਸੰਸਾਰ ਯੁੱਧ ਦੇ ਖਤਮ ਹੋਣ 'ਤੇ, ਜੋ ਜਰਮਨੀ ਦੀ ਨਿੱਘਰੀ ਹਾਲਤ ਹੈ, ਉਸਦੇ ਸਥੱਲ 'ਤੇ ਪੇਸ਼ ਕਰਨ ਦਾ ਯਤਨ ਕੀਤਾ ਹੈ। ਇਸ ਖਾਤਰ ਉਹ ਜੋ ਦ੍ਰਿਸ਼ਟੀਕੋਣ ਅਪਣਾਉਂਦਾ ਹੈ ਉਸਨੂੰ ਉਹ ਏਸ਼ਿਆਈ ਸੁਭਾਵ ਦਾ ਦੱਸਦਾ ਹੈ। ਉਸਦੇ ਲਫ਼ਜ਼ਾਂ ਵਿਚ "ਏਸ਼ੀਆਈ ਧਰਾਤਲ ਤੋਂ ਵੱਖਰੇ ਪੱਛਮੀ ਪਿਛੋਕੜ ਨੂੰ ਫੜਨ ਵਾਲੀ ਇਹ ਰਚਨਾ ਹੈ।" ਲਗਦਾ ਹੈ ਕਿ ਧਾਰਨਾ ਦੇਣ ਵੇਲੇ ਸੰਧੂ ਟਪਲਾ ਖਾ ਗਿਆ ਹੈ। ਇਸ ਤਰ੍ਹਾਂ ਲੋਕਧਾਰਾ, ਗੁਰਬਾਣੀ ਅਤੇ ਨਵੀਨ ਕਾਵਿ ਵਿਚ



ਹਿਰਨੀ-ਨੁਮਾ ਮੁਟਿਆਰ, ਨਾਰ ਜਾਂ ਤ੍ਰੀਮਤ ਦੀਆਂ ਟਪੂਸੀਆਂ ਦਾ ਨਾਵਲ ਵਿਚਲੀਆਂ ਨਾਰ-ਪਾਤਰਾਂ ਦੇ ਅਨੁਭਵਾਂ ਨਾਲ ਵਿਅੰਗ, ਵਿਰੋਧ ਆਦਿ ਦਾ ਵਾਸਤਾ ਬਣਦਾ ਹੈ। ਉਸ ਤੋਂ ਪ੍ਰਤੱਖ ਹੋ ਜਾਂਦਾ ਹੈ ਕਿ ਪੰਜਾਬੀ ਬਿਰਤੀ ਹੈ ਜੋ ਇਸ ਪੇਸ਼ਕਾਰੀ ਨੂੰ ਨਿਰਧਾਰਤ ਕਰਦੀ ਹੈ।

ਆਰਥਿਕ ਤੇ ਰਾਜਸੀ, ਸਮਾਜਕ ਤੇ ਸਭਿਆਚਾਰਕ, ਇਤਿਹਾਸਕ ਅਤੇ ਵਿਚਾਰਧਾਰਕ ਪੇਚੀਦਗੀ ਨੂੰ ਸਰਲ ਧਾਰਨਾਵਾਂ ਰਾਹੀਂ ਪਰਿਭਾਸ਼ਤ ਕਰਨਾ ਅਤੇ ਇਸ ਪਰਿਭਾਸ਼ਾ ਸਹਾਰੇ ਪ੍ਰਤੀਗਮਤਾ ਦੇ ਅਥਾਹ ਸਾਗਰ ਵਿਚ ਸੋਚਵਾਨ ਹੋ ਜਾਣ ਦੀ ਥਾਂ ਭਾਵੁਕ ਅਗਰਗਮਤਾ ਦੀ ਡੋਰੀ ਪਕੜੀ ਰੱਖਣਾ ਪੰਜਾਬੀ ਬਿਰਤੀ ਨੂੰ ਵਧੇਰੇ ਰਾਸ ਆਇਆ ਹੈ। ਮੂਲ ਰੂਪ ਵਿਚ ਇਹ ਦੁਵੱਲਾ ਦ੍ਰਿਸ਼ਟੀਕੋਣ ਹੈ ਜੋ ਨਾਵਲ ਵਿਚ ਦੂਜੇ ਸੰਸਾਰ ਯੁੱਧ ਉਪਰੰਤ ਢਹਿ ਢੇਰੀ ਹੋਏ ਜਰਮਨੀ ਦੇ ਸਥੱਲ ਨੂੰ ਸਿਰਜਣ ਵਿਚ ਸੰਧੂ ਦੀ ਅਗਵਾਈ ਕਰਦਾ ਹੈ। ਇਸ ਸਥੱਲ ਨੂੰ ਨੁਮਾਇਆਂ ਕਰਨ ਖਾਤਰ ਜ਼ਰੂਰ ਉਸ ਦੇ ਆਪਣੇ ਦਾਅਵੇ ਅਨੁਸਾਰ ਉਸ ਨੇ ਉਹਨਾਂ, ਸ਼ਹਿਰਾਂ ਤੇ ਕਸਬਿਆਂ ਨੂੰ ਦੇਖਿਆ ਹੋਵੇਗਾ, ਜਿਹਨਾਂ ਦਾ ਇਸ ਨਾਵਲ ਵਿਚ ਵਰਣਨ ਹੈ। ਕਲਪੇ ਪਾਤਰਾਂ ਦਾ ਸੱਚ ਜਾਨਣ ਲਈ ਉਹ ਉਹਨਾਂ ਸਮਿਆਂ ਦੇ ਬੰਦਿਆਂ ਨੂੰ ਵੀ ਜ਼ਰੂਰ ਮਿਲਿਆ ਹੋਵੇਗਾ। ਸੰਬੰਧਤ ਦਸਤਾਵੇਜ਼ਾਂ ਦਾ ਅਧਿਐਨ ਵੀ ਉਸਨੇ ਬੜੀ ਲਗਨ ਨਾਲ ਕੀਤਾ ਹੋਵੇਗਾ।

ਇਸ ਸਭ ਕੁਝ ਦੀ ਆਪਣੀ ਸੀਮਾ ਹੈ ਜਿਸਨੇ ਉਸਨੂੰ ਪੰਜਾਬੀ ਬਿਰਤੀ ਵਿਚ ਅਸਲੋਂ ਮੋਕਲੇ ਤਸੱਵਰ ਨੂੰ ਸ਼ਾਮਲ ਕਰਨ ਤੋਂ ਰੋਕੀ ਰੱਖਿਆ। ਉਸ ਸਹਾਰੇ ਹੀ ਜੋ ਜਰਮਨੀ ਵਿਚ ਨਿਖੜਵੇਂ ਰੂਪ ਦਾ ਭਿਅੰਕਰ ਕਾਰਾ ਹੋਇਆ ਉਸ ਤੋਂ ਪਾਰ ਜਾਣ ਦੇ ਵਸੀਲੇ ਵਜੋਂ ਵਰਤਣ ਖਾਤਰ ਉਸਦਾ ਅਹਿਸਾਸ ਕਰਵਾਇਆ ਜਾ ਸਕਦਾ। ਮਿਸਾਲ ਦੇ ਤੌਰ 'ਤੇ ਪੰਜਾਬ ਦੇ ਇਤਿਹਾਸ ਵਿਚ ਅਜਿਹੇ ਭਿਅੰਕਰ ਕਾਰੇ ਦੀ ਉਦਾਹਰਣ 1947 ਵੇਲੇ ਦੀ ਵੰਡ ਨੂੰ ਮੰਨਿਆ ਜਾਂਦਾ ਹੈ, ਜਿਸ ਦੌਰਾਨ ਨਾਰੀ ਜਾਤ ਨੂੰ ਘੋਰ ਬੇਪਤੀ ਸਹਿਣੀ ਪਈ। ਉਧਾਲਿਆਂ ਅਤੇ ਵਿਭਚਾਰਾਂ ਦਾ ਜੋ ਚੱਕਰ ਚੱਲਿਆ ਉਹਨਾਂ ਦਾ ਅਨੁਮਾਨ ਅੱਜ ਤਕ ਅਧੂਰਾ ਹੈ। ਇਸੇ ਭਾਵਨਾ ਨੂੰ ਪ੍ਰਗਟ ਕਰਦੀ ਅੰਮ੍ਰਿਤਾ ਪ੍ਰੀਤਮ ਦੀ ਕਵਿਤਾ, 'ਅੱਜ ਆਖਾਂ ਵਾਰਿਸ ਸ਼ਾਹ ਨੂੰ' ਅਜੇ ਤਕ ਪੰਜਾਬੀ ਬਿਰਤੀ ਨੂੰ ਧੂਹ ਪਾਉਂਦੀ ਹੈ। ਪਰੰਤੂ ਪੰਜਾਬੀ ਬਿਰਤੀ ਹੈ ਜੋ ਇਸ ਘੋਰ ਸੱਚ ਨੂੰ ਪ੍ਰਵਾਨ ਕਰ ਲੈਣ ਤੋਂ ਅਗਾਂਹ ਕੁਝ ਸੋਚਦੀ ਸਮਝਦੀ ਨਹੀਂ।

ਜਰਮਨੀ ਵਿਚ ਜੋ ਵਾਪਰਿਆ ਉਸਦੇ ਅਹਿਸਾਸ ਲਈ ਪੰਜਾਬੀ ਬਿਰਤੀ ਤੋਂ ਉੱਕਰੇ ਤਸੱਵਰ ਨੂੰ ਮੁੱਢੋਂ ਸੁੱਢੋਂ ਮੋਕਲਾ ਕਰਨਾ ਜ਼ਰੂਰੀ ਹੈ। ਨਾਜ਼ੀ ਰਾਜ ਕਾਲ ਦੇ ਢਹਿ ਢੇਰੀ ਹੋਣ ਤੋਂ ਦਹਾਕਾ ਕੁ ਬਾਅਦ ਅਨਾਮ ਔਰਤ ਦੀ ਡਾਇਰੀ ਨਾਮੀਂ ਲਿਖਤ ਛਪੀ ਸੀ। ਸੀ ਤਾਂ ਇਹ ਲਿਖਤ ਇਕ ਮੰਨੀ ਪ੍ਰਮੰਨੀ ਪੱਤਰਕਾਰਾ ਦੀ, ਪਰੰਤੂ ਮਰਦ ਜਾਤ ਦੇ ਕ੍ਰੋਧ ਤੋਂ ਬਚਣ ਖਾਤਰ ਉਸਨੇ ਇਸਨੂੰ ਅਨਾਮ ਰੱਖਿਆ ਸੀ। ਇਸ ਦਾ ਸਥੱਲ ਸੀ ਬਰਲਿਨ ਜਿਸ ਵਿਚ ਭਿਅੰਕਰ ਯੁੱਧ ਤੋਂ ਬਚ ਰਹੀ ਮਰਦ ਜਾਤ ਵਿਚ ਬੁੱਢੇ, ਜ਼ਖਮੀ ਅਤੇ ਬੱਚੇ ਹੀ ਸ਼ਾਮਲ ਸਨ। ਉਸਦੇ ਲਿਖਣ ਅਨੁਸਾਰ ਰੂਸੀ ਫੌਜਾਂ ਦੇ ਕਬਜ਼ੇ ਦੇ ਪਹਿਲੇ ਦਿਨਾਂ ਦੌਰਾਨ ਇਕੱਲੇ ਬਰਲਿਨ ਸ਼ਹਿਰ ਵਿਚ ਇਕ ਲੱਖ ਤੋਂ ਵੱਧ ਔਰਤਾਂ ਨਾਲ ਵਿਭਚਾਰ ਹੋਇਆ। ਨੌਬਤ ਇਹ ਆ ਬਣੀ ਕਿ ਮਰਦ ਜਾਤ ਨੂੰ ਬਚਾਈ ਰੱਖਣ ਖਾਤਰ ਉਹਨਾਂ ਨੂੰ ਰੂਸੀ ਫੌਜੀਆਂ ਦੀਆਂ ਰਖੇਲ ਬਣਨਾ ਪਿਆ। ਇਸ ਸਦਕਾ ਮਰਦ ਜਾਤ ਦੀ ਸੁਰੱਖਿਆ ਹੀ ਸੰਭਵ ਨਾ ਹੋਈ ਸਗੋਂ ਖਾਣ ਪੀਣ ਦੀਆਂ ਵਸਤਾਂ ਵੀ ਉਪਲਭਦ ਹੋਣ ਲੱਗ ਪਈਆਂ। ਕੌਣ ਕਹਿ ਸਕਦਾ ਹੈ ਕਿ ਜਰਮਨ ਔਰਤਾਂ ਦਾ ਵਿਹਾਰ ਆਚਰਣ ਤੋਂ ਗਿਰਿਆ ਹੋਇਆ ਸੀ? ਵੱਖਰੀ ਤਰ੍ਹਾਂ ਦਾ ਗੌਰਵ ਸੀ ਜੋ ਉਹਨਾਂ ਨੇ ਵਿਹਾਰ ਵਿਚ ਲਿਆਂਦਾ। ਇਸਦੀ ਕਦਰ ਕਰਨ ਖਾਤਰ ਤਸੱਵਰ ਦੇ ਮਿਆਰ ਨੂੰ ਮੋਕਲਾ ਕਰਨ ਦੀ ਲੋੜ ਸੀ ਜਿਸਦਾ ਸੰਧੂ ਦੇ ਇਸ ਨਾਵਲ ਤੋਂ ਅਹਿਸਾਸ ਨਹੀਂ ਹੁੰਦਾ। ਉਸ ਵਿਚ ਭਾਰੂ ਰਹਿੰਦਾ ਹੈ, ਉਹ ਵਿਭਚਾਰ ਜਿਹੜਾ ਨਾਜ਼ੀ ਰਾਜ ਕਾਲ ਦੌਰਾਨ ਜਰਮਨ ਮੁਟਿਆਰਾਂ ਨੇ ਆਪ ਸਹੇੜਿਆ, ਪਹਿਲਾਂ ਸੁਆਦ ਵਿਚ ਫੇਰ ਮਜਬੂਰੀ ਵਸ, ਜਿਸ ਤੋਂ ਪਾਰ ਜਾਣਾ ਉਹਨਾਂ ਦੇ ਵਸ ਵਿਚ ਨਹੀਂ ਸੀ।

ਇਸ ਤਰ੍ਹਾਂ ਦਾ ਹਾਲ ਸੀ ਜਰਮਨੀ ਦੇ ਉਸ ਭਾਗ ਦਾ ਜਿਸ ’ਤੇ ਰੂਸੀ ਫੌਜਾਂ ਕਾਬਜ਼ ਸਨ। ਦੂਜੇ ਪਾਸੇ ਜਿੱਧਰੋਂ ਪੱਛਮੀ ਦੇਸ਼ਾਂ ਦੀਆਂ ਫੌਜਾਂ ਵਧੀਆਂ ਆ ਰਹੀਆਂ ਸਨ ਗੋਲਾਬਾਰੀ ਸਿਖਰ ਨੂੰ ਪਹੁੰਚੀ ਹੋਈ ਸੀ।ਆਕਾਸ਼ ਤੋਂ ਵਰ੍ਹਦੀ ਪਰਲੋ ਨਾਲੋਂ ਇਹ ਕਿਵੇਂ ਵੀ ਘੱਟ ਨਹੀਂ ਸੀ। ਇਸ ਤੋਂ ਦਹਾਕਾ ਕੁ ਮਗਰੋਂ ਵਿਕਟਰ ਕਲੈਂਪਲਰ ਨਾਮੀਂ ਭਾਸ਼ਾ ਸ਼ਾਸਤਰੀ ਦੀ ਜੋ ਡਾਇਰੀ ਛਪੀ ਉਸ ਅਨੁਸਾਰ ਇਉਂ ਲਗਦਾ ਸੀ ਕਿ ਕੋਈ ਦੈਵੀ ਸ਼ਕਤੀ ਕਹਿਰਵਾਨ ਹੋਈ ਪਈ ਸੀ ਜਿਸ ਨੇ ਮਨੁੱਖ ਜਾਤੀ ਦਾ ਖੁਰਾ ਖੋਜ ਮਿਟਾਉਣ ਦਾ ਨਿਰਣਾ ਕੀਤਾ ਹੋਇਆ ਸੀ। ਇਸ ਸਾਲ ਜੋ ਖੋਜ ‘ਹਿਟਲਰ ਦੀਆਂ ਡੈਣਾਂ’ ਅਤੇ ‘ਸੰਝ ਸਵੇਰ ਤੋਂ ਪਹਿਲਾਂ ਦਾ ਸਰਬਨਾਸ਼’ ਵਿਚ ਦਰਸਾਈ ਮਿਲਦੀ ਹੈ, ਉਹ ਉਪਰੋਕਤ ਡਾਇਰੀਆਂ ਦੇ ਸੱਚ ਨੂੰ ਪ੍ਰਮਾਣਕ ਸਿੱਧ ਕਰਦੀ ਹੈ। ਜੋ ਇਸ ਖੋਜ ਨੇ ਅਗਾਂਹ ਦਰਸਾਇਆ ਹੈ ਉਹ ਇਹ ਕਿ ਇਸ ਦੇਸ਼ਵਿਆਪੀ ਭਗਦੜ ਵਿਚ ਉਹਨਾਂ ਜਰਮਨਾਂ ਵੱਲੋਂ ਵੀ ਵਾਧਾ ਹੋ ਰਿਹਾ ਸੀ, ਜੋ ਨਾਜ਼ੀਆਂ ਦੀਆਂ ਜਿੱਤਾਂ ਦੌਰਾਨ ਨਾਲ ਦੇ ਦੇਸ਼ਾਂ ਵਿਚ ਜਾ ਵਸੇ ਸਨ ਅਤੇ ਹੁਣ ਉੱਥੋਂ ਉਖਾੜ ਦਿੱਤੇ ਗਏ ਸਨ। ਇਸ ਭਗਦੜ ਵਿਚ ਸ਼ਾਮਲ ਬਿਦੇਸ਼ੀ ਵੀ ਸਨ ਜੋ ਲੱਖਾਂ ਦੀ ਗਿਣਤੀ ਵਿਚ ਜਰਮਨ ਜਿਹਲਾਂ ਵਿਚ ਬੰਦ ਸਨ ਤੇ ਹੁਣ ਖੁਲਾਸੀ ਪਾ ਆਪਣੇ ਦੇਸ਼ਾਂ ਨੂੰ ਜਾਣ ਲਈ ਉਤਾਵਲੇ ਸਨ।

ਪੰਜਾਬੀ ਬਿਰਤੀ ਦੇ ਮਿਆਰਾਂ ਅਨੁਸਾਰ ਕਲਪੇ ਜਰਮਨ ਸਥੱਲ ’ਤੇ ਜੋ ਨਾਵਲ ਦੀ ਵਿਉਂਤ ਸਿਰੇ ਚੜ੍ਹਦੀ ਹੈ ਉਸ ਵਿਚੋਂ ਵੰਡ ਉਪਰੰਤ ਜੋ ਮੁੜ-ਵਸੇਵੇ ਦਾ ਪ੍ਰਬੰਧ ਹੋਇਆ, ਉਸਦੀ ਨੁਹਾਰ ਉੱਭਰਦੀ ਪ੍ਰਤੀਤ ਹੁੰਦੀ ਹੈ। ਵਿਤੋਂ ਬਾਹਰੀ ਭਗਦੜ ਦੇ ਬਾਵਜੂਦ ਮਾਰਥਾ ਦੇ ਦੋਨੋਂ ਬੱਚੇ, ਮਾਈਕਲ ਤੇ ਮੋਨਿਕਾ ਯਤੀਮਖਾਨੇ ਵਿਚ ਸੁਰੱਖਿਅਤ ਹਨ। ਨਾਜ਼ੀਆਂ ਦੇ ਨਾਹਰੇ ਅਜੇ ਵੀ ਕੰਧਾਂ ’ਤੇ ਲਿਖੇ ਮਿਲਦੇ ਹਨ। ਉਹਨਾਂ ਦੇ ਖੁਦਕੁਸ਼ੀ ਕਰਨ ਦੀ ਚਰਚਾ ਵੀ ਹੈ। ਸੋਗ, ਇਕੱਲ ਅਤੇ ਅਨਿਸਚੇ ਦਾ ਉਦਾਲੇ ਪਾਰਾਵਰ ਹੈ ਪਰ ਇਹ ਸਭ ਕੁਝ ਤਸਵੀਰ ਉਦਾਲੇ ਫਰੇਮ ਵਾਂਗ ਹੈ। ਜਿਵੇਂ ਫਰੇਮ ਦਾ ਤਸਵੀਰ ਨੂੰ ਮਾੜਾ ਜਾਂ ਚੰਗਾ ਦਰਸਾਣ ਵਿਚ ਅੰਸ਼ਕ ਜਿਹਾ ਹੀ ਕਰਤੱਵ ਹੋ ਸਕਦਾ, ਉਸੇ ਤਰ੍ਹਾਂ ਇਸ ਵਾਤਾਵਰਨ ਦਾ ਦੋਨਾਂ ਬੱਚਿਆਂ ਦੀ ਸੁਰੱਖਿਅਤਾ ਨਾਲ ਸੰਬੰਧ ਹੈ। ਅਸਲ ਗੱਲ ਇਹ ਹੈ ਕਿ ਉਹਨਾਂ ਦੀ ਮਾਂ, ਨਾਜ਼ੀ ਹੋਣ ਕਾਰਨ ਰੂਪੋਸ਼ ਹੈ। ਉਸਦੀ ਰੂਪੋਸ਼ੀ ਕਾਰਨ ਹੀ ਉਹ ਵੱਖ ਵੱਖ ਪਰਿਵਾਰਾਂ ਵੱਲੋਂ ਗੋਦ ਲੈ ਲਏ ਜਾਂਦੇ ਹਨ। ਮਾਈਕਲ ਨੂੰ ਗੋਦ ਲੈਣ ਵਾਲਾ ਪਰਿਵਾਰ ਸੁਖੀ ਅਤੇ ਸੁਸ਼ੀਲ ਹੈ। ਨਤੀਜੇ ਵਜੋਂ ਉਸਦੀ ਪਾਲਣਾ ਪੋਸਣਾ ਵਿਚ ਕੋਈ ਕਸਰ ਨਹੀਂ ਰਹਿੰਦੀ। ਉਹ ਪੜ੍ਹ ਲਿਖ ਜਾਂਦਾ ਹੈ, ਕਮਾਊ ਬਣ ਕੇ ਸ਼ਾਦੀ ਕਰਵਾ ਲੈਂਦਾ ਹੈ ਅਤੇ ਬੱਚਿਆਂ ਦਾ ਜ਼ਿੰਮੇਵਾਰ ਬਾਪ ਹੋ ਨਿਬੜਦਾ ਹੈ।

ਇਸ ਦੇ ਟਾਕਰੇ ਵਿਚ ਮੋਨਿਕਾ ਨੂੰ ਗੋਦ ਲੈਣ ਵਾਲੇ ਮਾਂ ਬਾਪ ਦੇ ਘਰ ਉਸਨੂੰ ਸੁੱਖ ਨਸੀਬ ਨਹੀਂ ਹੁੰਦਾ। ਉਸਨੂੰ ਗੋਦ ਲੈਣ ਵਾਲਾ ਬਾਪ ਹੀ ਉਸ ’ਤੇ ਮੈਲ਼ੀ ਅੱਖ ਰੱਖਣ ਲੱਗ ਪੈਂਦਾ ਹੈ। ਅਵਾਜ਼ਾਰੀ ਵਸ ਉਸਨੂੰ ਘਰ ਛੱਡਣਾ ਪੈਂਦਾ ਹੈ। ਨਾਲ ਹੀ ਉਸਨੂੰ ਨਸ਼ਿਆਂ ਦੀ ਬਹਿਬਤ ਲੱਗ ਜਾਂਦੀ ਹੈ। ਇਸ ਬਹਿਬਤ ਵਿਚ ਗ਼ਲਤਾਨ ਹੋ ਕੇ, ਉਹ ਜੀਵਨ ਨਾਲੋਂ ਬਿਲਕੁਲ ਉੱਖੜ ਜਾਂਦੀ ਹੈ। ਇਸ ਪ੍ਰਕਾਰ ਦੀ ਉਖੜੀ ਅਵਸਥਾ ਵਿਚ ਉਹ ਇਕ ਪਾਕਿਸਤਾਨੀ ਪੰਜਾਬੀ ਨਾਲ ਸ਼ਾਦੀ ਕਰਵਾ ਲੈਂਦੀ ਹੈ। ਜਲਦੀ ਹੀ ਉਹਨਾਂ ਦਾ ਤੋੜ ਵਿਛੋੜਾ ਹੋ ਜਾਂਦਾ ਹੈ।ਫੇਰ ਉਹ ਭਾਰਤੀ ਪੰਜਾਬ ਦੇ ਧਰਮ ਸਿੰਘ ਨਾਂ ਦੇ ਬੰਦੇ ਨਾਲ ਨਾਤਾ ਜੋੜਦੀ ਹੈ। ਉਸ ਨਾਲ ਖੁੱਲ੍ਹਮ ਖੁੱਲ੍ਹਾ ਰਹਿੰਦੀ, ਉਹ ਪੰਜਾਬ ਵੀ ਆਉਂਦੀ ਹੈ ਜਿੱਥੇ ਧਰਮ ਸਿੰਘ ਦੇ ਸਾਕ ਦਾ ਜੁਗਾੜ ਕਰਨ ਲਈ ਉਹ ਇਸ਼ਤਿਹਾਰ ਵਾਂਗ ਵਰਤ ਹੋ ਜਾਂਦੀ ਹੈ। ਲੋਕਾਂ ਨੂੰ ਪ੍ਰਭਾਵ ਚਲਾ ਜਾਂਦਾ ਹੈ ਕਿ ਜਿਸ ਬੰਦੇ ਮਗਰ ਗੋਰੀ ਮੁਟਿਆਰ ਪੰਜਾਬ ਤਕ ਆ ਗਈ ਹੈ, ਉਸ ਵਿਚ ਕੁਝ ਤਾਂ ਕਮਾਲ ਹੋਵੇਗਾ। ਇਸ ਭੁਲੇਖੇ ਵਸ ਉਸਨੂੰ ਵਧੀਆ ਸਾਕ ਮਿਲ ਜਾਂਦਾ ਹੈ ਅਤੇ ਮੋਨਿਕਾ ਦੇ ਨਾਲ ਹੁੰਦਿਆਂ, ਜਰਮਨੀ ਪਰਤਣ ਤੋਂ ਪਹਿਲਾਂ ਉਹ ਸ਼ਾਦੀ ਵੀ ਕਰਵਾ ਲੈਂਦਾ ਹੈ। ਵਾਪਸੀ ’ਤੇ ਨਵ-ਵਿਆਹੀ ਵਹੁਟੀ ਲਈ ਰਾਹਦਾਰੀ ਭੇਜਣ ਵਿਚ ਉਸਨੂੰ ਕੋਈ ਰੁਕਾਵਟ ਪੇਸ਼ ਨਹੀਂ ਆਉਂਦੀ।

ਪਾਕਿਸਤਾਨੀ ਪੰਜਾਬੀ ਉਸ ਨਾਲ ਸ਼ਾਦੀ ਕਰਾ ਕੇ ਤੋੜ ਵਿਛੋੜਾ ਕਿਉਂ ਕਰ ਲੈਂਦਾ ਹੈ, ਇਸਦਾ ਭੇਦ ਨਾਵਲ ਵਿਚ ਉਘੜਨੋਂ ਰਹਿ ਗਿਆ ਹੈ। ਕੀ ਇਸਦਾ ਦੋਸ਼ ਉਸਦੇ ਪਰਿਵਾਰਕ



ਪਿਛੋਕੜ ’ਤੇ ਆਉਂਦਾ ਸੀ ਜਾਂ ਉਸਦੇ ਮਜ਼ਹਬ ’ਤੇ ਇਸਦਾ ਪ੍ਰਤੱਖ ਪਤਾ ਨਹੀਂ ਲੱਗਦਾ। ਇਸੇ ਤਰ੍ਹਾਂ ਧਰਮ ਸਿੰਘ ਦਾ ਆਪਣੇ ਨਾਂ ਦੇ ਮਹੱਤਵ ਨੂੰ ਝੁਠਲਾ ਕੇ, ਉਸਨੂੰ ਦਗਾ ਦੇ ਜਾਣਾ ਅੰਦਾਜ਼ੇ ਦੇ ਸਪੁਰਦ ਹੀ ਹੋਇਆ ਰਹਿੰਦਾ ਹੈ। ਪਹਿਲੇ ਵੇਲ਼ੇ ਦੀ ਚੁੱਪ ਅਤੇ ਦੂਜੇ ਵੇਲੇ ਦੇ ਅੰਦਾਜ਼ੇ ਤਕ ਸੀਮਤ ਰਹਿ ਕੇ ਨਾਵਲ ਪੰਜਾਬੀ ਬਿਰਤੀ ਤੋਂ ਤਾਂ ਪੱਛਮੀ ਰਹਿਤਲ ਦੀ ਪਰਖ ਕਰਵਾ ਦਿੰਦਾ ਹੈ, ਪਰੰਤੂ ਚੁੱਪ ਜਾਂ ਅੰਦਾਜ਼ੇ ਤਕ ਸੀਮਤ ਆਪਣੇ ਵਿਹਾਰ ਨੂੰ ਆਮ ਪੜਚੋਲ ਦੇ ਹਵਾਲੇ ਨਹੀਂ ਕਰਦਾ। ਜੇ ਕੋਈ ਕਨਸੋਅ ਉੱਠਦੀ ਵੀ ਹੈ ਤਾਂ ਉਹ ਐਨੀ ਮੱਧਮ ਹੈ ਕਿ ਦੋਨਾਂ ਪੰਜਾਬੀਆਂ ਵੱਲੋਂ ਦੀਨ ਈਮਾਨ ਨੂੰ ਲਾਂਭੇ ਕਰ ਦੇਣ ਨਾਲ ਨਾਵਲ ਦਾ ਕੋਈ ਸਰੋਕਾਰ ਨਹੀਂ ਬਣਦਾ।

ਲੁਪਤ ਜਹੇ ਢੰਗ ਨਾਲ ਮੋਨਿਕਾ ਨੂੰ ਦੋਨਾਂ ਪੰਜਾਬ ਵਾਸੀਆਂ ਦੀ ਬੇਵਫਾਈ ਤੋਂ ਇਕ ਲਾਭ ਤਾਂ ਹੋ ਜਾਂਦਾ ਹੈ। ਨਸ਼ੇ ਵੱਲੋਂ ਮੋੜਾ ਖਾ ਕੇ ਉਹ ਨਾਵਲ ਪੜ੍ਹਨ ਦੀ ਚੇਟਕ ਲਗਾ ਲੈਂਦੀ ਹੈ। ਉਪਰੋਂ ਪਿਆ ਇਹ ਭੁਲਾਵਾ ਲੱਗੇ ਪਰ ਵਾਸਤਵ ਵਿਚ ਇਸਦਾ ਸਾਰ ਭਿੰਨ ਪ੍ਰਕਾਰ ਦਾ ਹੈ। ਇਸ ਵਸ ਆਪਣੀ ਸਹਿਤ ਨੂੰ ਢਾਹ ਲਗਾ ਦੇ ਦੁੱਖ ਭੁਲਾਣ ਦੀ ਥਾਂ ਕਲਪਤ ਸੰਸਾਰ ਵਿਚ ਖੋ ਕੇ ਇਸ ਤੋਂ ਲਾਂਭੇ ਰਹਿਣ ਦਾ ਇਹ ਉਪਰਾਲਾ ਹੈ। ਇਸਦਾ ਸ੍ਰੋਤ ਇਕ ਹੋਰ ਪੰਜਾਬੀ ਸਿੱਖ ਬਣਦਾ ਹੈ ਜਿਸਦਾ ਨਾਂ ਗੁਰਮੁਖ ਸਿੰਘ ਹੈ ਅਤੇ ਆਪਣੇ ਨਾਂ ਦੇ ਭਾਵ ਨੂੰ ਪਹਿਚਾਣਦਾ ਉਹ ਸੰਸਾਰਕਤਾ ਨੂੰ ਪ੍ਰਤੀਬੱਧ ਦੀਨ ਈਮਾਨ ਵਾਲਾ ਬੰਦਾ ਸਿੱਧ ਹੁੰਦਾ ਹੈ। ਮਜ਼ਹਬ ਤੋਂ ਪ੍ਰੇਰਿਤ ਦੀਨ ਈਮਾਨ ਨਾਲ ਉਸਦਾ ਕੋਈ ਸਰੋਕਾਰ ਨਹੀਂ। ਸੁਭਾਅ ਦਾ ਤਾਂ ਉਹ ਜ਼ਰੂਰ ਅੱਖੜ ਹੈ, ਪਰੰਤੂ ਉਸਦੀ ਸੁਹਿਰਦ ਅੱਖੜਤਾ ਧਰਮ ਸਿੰਘ ਨਾਲੋਂ ਉਸਨੂੰ ਭਿੰਨ ਹੀ ਨਹੀਂ ਬਿਹਤਰ ਇਨਸਾਨ ਸਿੱਧ ਕਰ ਦਿੰਦੀ ਹੈ। ਸੂਖਮ-ਦੁਚਿੱਤੀ ਵਿਚ ਜਿਵੇਂ ਮੋਨਿਕਾ ਉਸ ਵੱਲ ਖਿੱਚ ਹੋ ਜਾਂਦੀ ਹੈ, ਉਸਨੂੰ ਸੰਖੇਪ ਰੂਪ ਵਿਚ ਉਭਾਰਨ ਦੇ ਬਾਵਜੂਦ, ਨਾਵਲ ਇਸ ਅਵਸਰ ’ਤੇ ਡੂੰਘੀ ਨੀਝ ਦਾ ਪ੍ਰਮਾਣ ਦੇ ਦਿੰਦਾ ਹੈ।

ਗੁਰਮੁਖ ਸਿੰਘ ਸ਼ਾਦੀਸ਼ੁਦਾ ਹੈ ਅਤੇ ਉਸਦੇ ਤਿੰਨ ਬੇਟੇ ਹਨ। ਇਹ ਤੱਥ ਉਹ ਮੋਨਿਕਾ ਤੋਂ ਲੁਕਾਉਂਦਾ ਨਹੀਂ, ਸਗੋਂ ਉਸਦੇ ਬੇਟਿਆਂ ਦੀ ਢੋਈ ਬਣਨ ਖਾਤਰ, ਉਹ ਉਸਨੂੰ, ਪੰਜਾਬੀ ਪਤਨੀ ਤੋਂ ਊਈਂ ਮੂਈਂ ਤਲਾਕ ਲੈ ਦੇ ਕੇ ਆਪਣੀ ਬੀਵੀ ਬਣਾ ਲੈਂਦਾ ਹੈ। ਕਾਨੂੰਨ ਦੀਆਂ ਨਜ਼ਰਾਂ ਵਿਚ ਇਹ ਭੇਖ ਹੈ, ਕੁਝ ਹੱਦ ਤਕ ਜੁਰਮ ਵੀ, ਪਰ ਇਸਦਾ ਸੰਸਾਰਕ ਪੱਖੋਂ ਜੋ ਮਾਨਵੀ ਆਕਾਰ ਹੈ, ਉਹ ਉਸਦੇ ਮਨ ’ਤੇ ਹਾਵੀ ਹੋ ਜਾਂਦਾ ਹੈ। ਭੇਖਭਰੀ ਇਸ ਸ਼ਾਦੀ ਉਪਰੰਤ, ਆਪਣੇ ਆਪ ਨੂੰ ਬਾਂਝ ਦਰਸਾ ਕੇ, ਉਹ ਗੁਰਮੁਖ ਸਿੰਘ ਦੇ ਬੇਟਿਆਂ ਨੂੰ ਗੋਦ ਲੈਣ ਦੇ ਬਹਾਨੇ ਜਰਮਨੀ ਬੁਲਾ ਸਕਦੀ ਹੈ। ਅਜਿਹਾ ਉਹ ਨੇਕ ਨੀਅਤ ਸਹਿਤ ਕਰਦੀ ਵੀ ਹੈ ਪਰੰਤੂ ਪਹੁੰਚਦੇ ਸਾਰ ਉਹ ਆਪਣੀ ਮਾਂ ਦੀ ਤੀਬਰ ਉਡੀਕ ਕਰਨ ਲੱਗ ਪੈਂਦੇ ਹਨ। ਉਹਨਾਂ ਦੀ ਇਸ ਤੀਬਰਤਾ ਦਾ ਫਲ ਮੋਨਿਕਾ ਲਈ ਸੁਖਾਵਾਂ ਸਿੱਧ ਨਹੀਂ ਹੁਦਾ। ਉਸਦੇ ਜਰਮਨੀ ਪਹੁੰਚਣ ’ਤੇ ਉਹ ਗੁਰਮੁਖ ਸਿੰਘ ਤੋਂ ਤਲਾਕ ਲੈਣਾ ਮੰਨ ਲੈਂਦੀ ਹੈ। ਭਾਵੇਂ ਇਹ ਗੱਲ ਭਵਿੱਖ ਵਿਚ ਵਾਪਰਨ ਵਾਲੀ ਹੈ, ਪਰੰਤੂ ਵਰਤਮਾਨ ਵਿਚ ਇਸਦਾ ਮੋਨਿਕਾ ’ਤੇ ਹਾਨੀਕਾਰਕ ਪ੍ਰਭਾਵ ਪੈਂਦਾ ਹੀ ਹੈ।ਬੇਵਸਾਹੀ ਉਸ ਦੇ ਮਨ ’ਤੇ ਇਉਂ ਹਾਵੀ ਹੋ ਜਾਂਦੀ ਹੈ ਕਿ ਮਾਨਸਿਕ ਰੋਗਾਂ ਦੇ ਹਸਪਤਾਲ ਦਾਖਲ ਹੋਣਾ ਉਸ ਲਈ ਲਾਜ਼ਮੀ ਬਣ ਜਾਂਦਾ ਹੈ। ਸੰਖੇਪ ਛੂਹਾਂ ਰਾਹੀਂ ਜਿਸ ਸੂਝ ਨਾਲ ਨਾਵਲ ਵਿਚ ਇਸ ਗੁੰਝਲ ਦੀਆਂ ਤੰਦਾਂ ਪਕੜੀਆਂ ਗਈਆਂ ਹਨ, ਉਹ ਪ੍ਰਭਾਵਤ ਹੀ ਨਹੀਂ ਭਾਵੁਤ ਵੀ ਕਰਦੀ ਹੈ। ਕਹਾਣੀ ਕਲਾ ਵਿਚ ਸੰਧੂ ਨੂੰ ਜੋ ਪ੍ਰਵੀਨਤਾ ਹਾਸਲ ਹੈ, ਉਸਦਾ ਇਹ ਪਲ ਸਗਵੀਂ ਮਿਸਾਲ ਬਣ ਜਾਂਦੀ ਹੈ।

ਸੰਸਾਰਕ ਸੰਦਰਭ ਵਿਚ ਤਾਂ ਜ਼ਰੂਰ ਮਾਈਕਲ ਸਫਲਤਾ ਦੀਆਂ ਪਉੜੀਆਂ ਚੜ੍ਹਦਾ ਜਾਂਦਾ ਹੈ। ਉਸਦੀ ਇਸ ਚੜ੍ਹਾਈ ਦੇ ਤੁਲ ਹੈ ਨਾਜ਼ੀ ਨਾਹਰਿਆਂ, ਦਿਖਾਵਿਆਂ ਅਤੇ ਮਾਣਤਾਵਾਂ ਦੀ ਉਤਰਾਈ, ਜਿਸਦਾ ਹਰ ਪਾਸੇ ਸੁਖਾਵਾਂ ਪ੍ਰਭਾਵ ਪੈਂਦਾ ਹੈ। ਇਸ ਪੜਾਅ ਦਾ ਇਕ ਵਿਰਾਟ ਸੰਕਟ ਹੈ, ਜਿਸਨੂੰ ਨਾਵਲ ਵਿਚ ਪਛਾਣਨ ਤੋਂ ਗੁਰੇਜ਼ ਕੀਤਾ ਗਿਆ ਹੈ। ਇਹ ਹੈ ਪੂਰਬੀ ਜਰਮਨੀ ਦਾ ਅਜਿਹੇ ਰਾਜ-ਪ੍ਰਬੰਧ ਅਧੀਨ ਆ ਜਾਣਾ ਜਿਸਨੂੰ ਬਦਲਣ ਦੀ ਲੋੜ ਦੀ ਨਿਸ਼ਾਨਦੇਹੀ ਕਰਨ ਖਾਤਰ, ਜਰਮਨੀ

ਦੇ ਸਭ ਤੋਂ ਮਹਾਨ ਕਵੀ ਅਤੇ ਨਾਟਕਕਾਰ ਬਰਤੋਲਤ ਬਰੈਖਤ ਨੇ ਵਿਅੰਗਮਈ ਸੁਰ ਵਿਚ ਕਿਹਾ ਸੀ ਕਿ ਰਾਜ-ਪ੍ਰਬੰਧ ਹੈ ਤਾਂ ਬਹੁਤ ਮਾੜਾ ਪਰੰਤੂ ਜੇ ਇਸਨੂੰ ਬਦਲਿਆ ਨਹੀਂ ਜਾ ਸਕਦਾ ਤਾਂ ਜਨਤਾ ਨੂੰ ਆਪ ਇਸਦੇ ਅਨੁਕੂਲ ਬਦਲ ਜਾਣਾ ਚਾਹੀਦਾ। ਦੂਜਾ ਹੈ ਪੱਛਮੀ ਜਰਮਨੀ ਦਾ ਪੱਛਮੀ ਦੇਸ਼ਾਂ, ਖਾਸ ਕਰਕੇ ਅਮਰੀਕਾ ਦੇ ਅਸਰ ਹੇਠ ਬਦਲਵੇਂ ਰੂਪ ਵਿਚ ਪਹਿਲੀ ਸੋਚ ਨੂੰ ਉਭਾਰਨਾ, ਨਾਜ਼ੀਵਾਦੀ ਵਿਚਾਰਧਾਰਾ ਨੂੰ ਆਰਥਿਕ ਮਾਇਆ ਜਾਲ ਦੀ ਪੌਸ਼ਾਕ ਪਹਿਨਾ ਕੇ, ਉਸਨੂੰ ਯੂਰਪ ਦੇ ਬਾਕੀ ਦੇਸ਼ਾਂ ਲਈ ਮਿਸਾਲ ਵਜੋਂ ਪੇਸ਼ ਕਰਨਾ ਤਾਂ ਜੁ ਸਮਾਜਕ ਹਿਤ ਇਉਂ ਲੋਪ ਹੋ ਜਾਣ ਕਿ ਜਾਤੀ ਹਿਤ ਹੀ ਸਭ ਕੁਝ ਲੱਗਣ ਲੱਗ ਪੈਣ। ਭਾਵੇਂ ਹੁਣ ਆ ਕੇ ਇਹ ਅਮਲ ਯੂਰਪ ਦੇ ਬਾਕੀ ਦੇਸ਼ਾਂ ਲਈ ਅਸੰਤੁਲਨ ਦਾ ਕਾਰਨ ਹੈ ਪਰੰਤੂ ਉਸ ਪੜਾਅ 'ਤੇ ਇਸਦਾ ਜ਼ਰੂਰ ਸੁਖਾਵਾਂ ਪ੍ਰਭਾਵ ਪਿਆ ਸੀ। ਨਾਵਲ ਵਿਚ ਇਸ ਪ੍ਰਭਾਵ ਦੇ ਸੁਖਾਵਾਂਪਣ ਦੀ ਖੂਬ ਸਲਾਹੁਣਾ ਹੈ ਜਿਸਨੂੰ ਚਿਤਾਰਣ ਲਈ ਇਸ ਤਰ੍ਹਾਂ ਦੇ ਇੰਦਰਿਕ ਲਫਜ਼ ਸੁਯੋਗ ਵਰਤੋਂ ਦੇ ਅਧਿਕਾਰੀ ਹੋ ਨਿਬੜਦੇ ਹਨ "ਉਹਨਾਂ ਨੂੰ ਪਹਿਲੀ ਵਾਰ ਜਾਪਿਆ ਸੀ ਕਿ ਜਿਸਮ ਦੇ ਜਿਹੜੇ ਅੰਗ, ਹੱਥ, ਪੈਰ, ਅੱਖਾਂ, ਨੱਕ, ਕੰਨ ਉਹਨਾਂ ਨੂੰ ਜਨਮ ਸਮੇਂ ਮਿਲੇ ਸਨ, ਉਹਨਾਂ ਦੇ ਆਪਣੇ ਹਨ, ਹੁਣ ਉਹ ਉਹਨਾਂ ਨੂੰ ਆਪਣੀ ਮਰਜ਼ੀ ਨਾਲ ਵਰਤ ਸਕਦੇ ਸਨ।"

ਨਿਰਸੰਦੇਹ ਇਹ ਅਜਿਹੀ ਤਬਦੀਲੀ ਹੈ ਜਿਹੜੀ ਉਹਨਾਂ ਦੇ ਵਜੂਦ ਤੋਂ ਚੱਲ ਕੇ ਵਰਤਾਰੇ ਤਕ ਫੈਲ ਜਾਂਦੀ ਹੈ। ਮਾਈਕਲ ਇਸ ਤਬਦੀਲੀ ਨੂੰ ਭੋਗਦਾ ਇਕ ਪਾਸੇ ਸੰਬੰਧੀਆਂ ਅਤੇ ਜਾਣਕਾਰਾਂ ਨਾਲ ਜੁੜਨ ਦਾ ਪੁਰਜ਼ੋਰ ਯਤਨ ਕਰਦਾ ਹੈ ਅਤੇ ਦੂਜੇ ਮੋਨਿਕਾ ਨੂੰ ਭਾਲਣ ਖਾਤਰ ਉਤੇਜਕ ਹੋ ਨਿਬੜਦਾ ਹੈ। ਇਹ ਸ਼ੁਭ ਕਾਰਜ ਹੈ ਜਿਸ ਵਿਚ ਆਪਣੇ ਨਾਂ ਦੀ ਲਾਜ ਰੱਖ ਕੇ ਗੁਰਮੁਖ ਸਿੰਘ ਅਹਿਮ ਕਰਤੱਵ ਨਿਭਾਉਂਦਾ ਹੈ। ਇਸ ਤਬਦੀਲੀ ਦਾ ਅਸਰ ਅਮਰੀਕਾ ਵਿਚ ਲੁਕ ਛਿਪ ਕੇ ਦਿਨ-ਕਟੀ ਕਰ ਰਹੀ ਮਾਰਥਾ ਤਕ ਪਹੁੰਚ ਜਾਂਦਾ ਹੈ ਅਤੇ ਉਹ ਵੀ ਜਰਮਨੀ ਆਉਣ ਲਈ ਉਤੇਜਤ ਹੋ ਜਾਂਦੀ ਹੈ। ਉਹ ਆ ਪਹੁੰਚਦੀ ਹੈ ਜਿੱਥੇ ਗੁਰਮੁਖ ਸਿੰਘ ਦੀ ਵਿਉਂਤ ਅਨੁਸਾਰ, ਉਸਨੂੰ ਦੇਖਣ ਦਾ ਸਭ ਨੂੰ ਅਵਸਰ ਮਿਲ ਜਾਂਦਾ ਹੈ। ਉਹ ਬੇਹੱਦ ਭਾਵੁਕ ਅਤੇ ਆਪਣੇ ਹੀ ਨਹੀਂ ਜਰਮਨੀ ਦੇ ਅਤੀਤ ਬਾਰੇ ਬਹੁਤ ਕੁਝ ਕਹਿਣਾ ਚਾਹੁੰਦੀ ਹੈ। ਇਸ ਖਾਤਰ ਉਸ ਕੋਲ ਯੋਗ ਸ਼ਬਦ ਨਹੀਂ ਅਤੇ ਅਣਬੋਲੇ ਉਸਦੇ ਸ਼ਬਦਾਂ ਦਾ ਨਿਚੋੜ ਇਹ ਹੈ ਕਿ ਉਸ ਨੇ ਹਿਰਨੀ ਦੀ ਜੂਨ ਹੰਢਾਈ ਸੀ।

ਨਿਸਚੇ ਹੀ ਉਹ ਟਪੂਸੀਆਂ ਮਾਰਨ ਵਾਲੀ ਹਿਰਨੀ ਵਾਂਗ ਜਿਉਂਦੀ ਆਈ ਸੀ। ਉਸਦੀਆਂ ਟਪੂਸੀਆਂ ਪਰ ਜੰਗਲ ਬੇਲੇ ਨਹੀਂ ਸਨ ਵੱਜੀਆਂ। ਸੱਤਾ, ਸਾਸ਼ਨ, ਸ਼ੋਸ਼ਣ ਅਤੇ ਸਜ਼ਾ ਦੇ ਗ਼ਲਿਆਰਿਆਂ ਵਿਚ ਇਹ ਟਪੂਸੀਆਂ ਵੱਜੀਆਂ ਸਨ। ਅਜਿਹਾ ਕਰਨਾ ਉਸਦੇ ਸੁਤੰਤਰ ਅਤੇ ਸਵੈ-ਸੁਤੰਤਰ ਹੋਣ ਦੀ ਅਲਾਮਤ ਨਹੀਂ ਸੀ। ਇਹ ਅਲਾਮਤ ਸੀ ਵਿਨਾਸ਼ਕਾਰੀ ਰਾਜ-ਪ੍ਰਬੰਧ ਲਈ ਅਧੀਨਗੀ, ਜਿਸਦਾ ਡੰਡ ਉਸਦੀ ਧੀ ਨੂੰ ਅਵਾਜਾਰੀ, ਬੇਕਦਰੀ ਅਤੇ ਬੇਹੁਰਮਤੀ ਦੇ ਤਹਿਖਾਨਿਆਂ ਵਿਚ ਬੰਦ ਹੋ ਕੇ ਭੁਗਤਣਾ ਪਿਆ। ਉਲਟ ਟਪੂਸੀਆਂ ਮਾਰਨ ਤਕ ਹੀ ਉਸਦਾ ਵਜੂਦ ਘਟ ਗਿਆ ਸੀ, ਜਿਸ ਤੋਂ ਕੁਝ ਪਲ ਜੇ ਉਸਨੂੰ ਰਾਹਤ ਮਿਲੀ ਤਾਂ ਗੁਰਮੁਖ ਸਿੰਘ ਦੇ ਸਾਥ ਦੀ ਬਦੌਲਤ ਸੀ। ਉਸਦੇ ਸਾਥ ਤੋਂ ਵੀ ਅੰਤ ਵਿਚ ਉਸਨੂੰ ਉਲਟ ਟਪੂਸੀ ਹੀ ਨਸੀਬ ਹੋਈ, ਗੁਰਮੁਖ ਸਿੰਘ ਦੀ ਬੀਵੀ ਨੂੰ ਪੰਜਾਬ ਤੋਂ ਟਪੂਸੀ ਮਾਰ ਕੇ ਜਰਮਨੀ ਪਹੁੰਚਣ ਤੇ ਸਮਰਥ ਬਣਾਉਣ ਕਾਰਨ ਵਿਅੰਗ ਇਹ ਆ ਬਣਦਾ ਹੈ ਕਿ ਪੰਜਾਬ ਤੋਂ ਜਰਮਨੀ ਪਹੁੰਚਣਾ ਉਸ ਲਈ ਅਨਿਸ਼ਚਿਤ ਹੋ ਜਾਂਦਾ ਹੈ ਇਸੇ ਕਾਰਨ ਜਿਸ ਨੇ ਉਸਨੂੰ, ਗੁਰਮੁਖ ਸਿੰਘ ਦੀ ਤੀਬਰ ਇੱਛਾ ਅਤੇ ਸੁਹਿਰਦ ਯਤਨ ਦੇ ਹੁੰਦਿਆਂ ਸੁੰਦਿਆਂ, ਸ਼ਾਇਦ ਉਲਟ ਟਪੂਸੀ ਮਾਰਨ ਜੋਗੀ ਕਰ ਛੱਡਣਾ ਹੈ। ਨਾਵਲ ਦੇ ਅੰਤ ਤੋਂ ਪਹਿਲਾਂ ਦਾ ਇਹ, ਪੰਜਾਬੀ ਬਿਰਤੀ ਦੇ ਨਿਰਵੇਚਨ ਲਈ ਅਜਿਹਾ ਮਰਹਲਾ ਪ੍ਰਸਤੁਤ ਕਰਦਾ ਹੈ ਜੋ ਰਸ ਦੇ 'ਨਾਲ ਬੇਰਸ' ਅਤੇ ਰਹੱਸ ਦੇ ਨਾਲ ਹਿਰਸ ਨੂੰ ਬੁਲਾਵਾ ਦਿੰਦਾ ਹੈ। ਗੁਲਜ਼ਾਰ ਸਿੰਘ ਸੰਧੂ ਲਈ ਇਹ 'ਗੋਰੀ ਹਿਰਨੀ' ਦੂਜਾ ਭਾਗ ਲਿਖਣ ਲਈ ਪ੍ਰੇਰਨਾ-ਸ੍ਰੋਤ ਹੋ ਸਕਦਾ ਹੈ।

[5200/3, ਮਾਡਰਨ ਹਾਊਸਿੰਗ ਕੰਪਲੈਕਸ, ਮਨੀਮਾਜਰਾ, ਚੰਡੀਗੜ੍ਹ]





## ਰਸੀਆਂ ਨਮੋਲੀਆਂ (ਕਾਵਿ ਸੰਗ੍ਰਹਿ) ਸੁਰਿੰਦਰ ਗਿੱਲ

ਸ਼ਾਇਰ ਸੁਰਿੰਦਰ ਗਿੱਲ ਦਾ ਕਾਵਿ-ਪੰਧ 1963 ਵਿਚ ਛਪੇ ਕਾਵਿ ਸੰਗ੍ਰਹਿ 'ਸ਼ਗਨ' ਤੋਂ ਲੈ ਕੇ 'ਰਸੀਆਂ ਨਮੋਲੀਆਂ' ਤਕ ਅੱਧੀ ਸਦੀ ਤਕ ਫੈਲਿਆ ਹੋਇਆ ਹੈ। 'ਰਸੀਆਂ ਨਮੋਲੀਆਂ' (ਸਫੇ 104, ਮੁੱਲ 150 ਰੁਪਏ, ਪਰੰਪਰਾ ਪਬਲਿਸ਼ਿੰਗ ਹਾਊਸ, ਚੰਡੀਗੜ੍ਹ) ਉਸ ਦਾ ਸੱਤਵਾਂ ਕਾਵਿ ਸੰਗ੍ਰਹਿ ਹੈ। 'ਸ਼ਗਨ' ਤੋਂ ਇਲਾਵਾ 'ਸੂਰਜ ਤੇ ਸਫਰ' 1967 ਵਿਚ, 'ਗੂੰਗਾ ਦਰਦ' 1987, 'ਆਵਾਜ਼' 1998, 'ਹੁਣ ਧੀਆਂ ਦੀ ਵਾਰੀ' 2005 ਅਤੇ 'ਦੋਸਤੀ ਦੀ ਰੁੱਤ' 2007 ਵਿਚ ਛਪ ਚੁੱਕੇ ਹਨ। ਨਵੇਂ ਕਾਵਿ ਸੰਗ੍ਰਹਿ 'ਰਸੀਆਂ ਨਮੋਲੀਆਂ' ਦੇ ਨਾਮਕਰਨ ਤੋਂ ਹੀ ਇਸ ਵਿਚ ਸ਼ਾਮਲ ਕਵਿਤਾਵਾਂ ਉਤੇ ਤਰਦੀ ਜਿਹੀ ਝਾਤੀ ਪੈ ਜਾਂਦੀ ਹੈ। ਮੁੱਖ ਬੰਦ ਵਿਚ ਵੀ ਸ਼ਾਇਰ ਨੇ ਪੱਕ ਕੇ ਰਸ ਚੁੱਕੀਆਂ ਨਮੋਲੀਆਂ ਦੀ ਹੀ ਗੱਲ ਕੀਤੀ ਹੈ। ਸ਼ੀਰੀਂ ਨਮੋਲੀਆਂ! ਇਸ ਸੰਗ੍ਰਹਿ ਦੇ ਐਨ ਅਖੀਰ ਵਿਚ ਉਸ ਦੇ ਅਰੰਭਲੇ ਕਾਵਿ-ਸਫਰ ਦੌਰਾਨ ਰਚੀ ਰਤਾ ਕੁ ਲੰਮੀ ਨਜ਼ਮ 'ਚਿੱਟਾ ਲਹੂ' ਦਰਜ ਹੈ। ਇਹ ਨਜ਼ਮ 1966 ਵਿਚ ਚੁਣੀ ਗਈ ਸੰਸਾਰ ਸੁੰਦਰੀ ਰੀਟਾ ਫਾਰੀਆ ਬਾਰੇ ਹੈ। ਰੀਟਾ ਫਾਰੀਆ ਪਹਿਲੀ ਭਾਰਤੀ ਅਤੇ ਏਸ਼ੀਆਈ ਕੁੜੀ ਸੀ ਜਿਸ ਨੇ ਉਦੋਂ ਇਹ ਖਿਤਾਬ ਹਾਸਲ ਕੀਤਾ ਸੀ। ਉਦੋਂ ਇਹ ਕੁੜੀ ਵੀਅਤਨਾਮ ਵਿਚ ਕਹਿਰ ਵਰਸਾ ਰਹੇ ਅਮਰੀਕੀ ਫੌਜੀਆਂ ਦੇ ਮਨੋਰੰਜਨ ਲਈ ਰੱਖੇ ਸਮਾਗਮ ਵਿਚ ਸ਼ਿਰਕਤ ਕਰਨ ਵੀਅਤਨਾਮ ਪੁੱਜੀ ਸੀ। ਉਸ ਵੇਲੇ ਵੀਅਤਨਾਮ ਦੇ ਹੱਕ ਵਿਚ ਮੁੱਕੇ ਤਾਣ ਕੇ ਖੜ੍ਹੇ ਪ੍ਰਗਤੀਸ਼ੀਲ ਜਿਉੜਿਆਂ ਨੇ ਰੀਟਾ ਦੀ, ਜੂਝ-ਮਰ ਰਹੇ ਲੋਕਾਂ ਨਾਲ ਕੀਤੀ ਇਸ 'ਵਧੀਕੀ' ਦੀ ਮੁਖਾਲਫਤ ਕੀਤੀ ਸੀ। ਪ੍ਰਗਤੀਸ਼ੀਲ ਲਹਿਰ ਦੇ ਸਰਗਰਮ ਕਾਰਕੁਨ ਸੁਰਿੰਦਰ ਗਿੱਲ ਨੇ ਉਦੋਂ ਇਸ ਨਜ਼ਮ ਦੀ ਰਚਨਾ ਕੀਤੀ, ਜਿਸ ਵਿਚ ਮਾਰੂ ਜੰਗ ਦੀ ਮਾਰ ਝੱਲ ਰਹੇ ਵੀਅਤਨਾਮੀ ਜੁਝਾਰੂਆਂ ਨਾਲ ਦਰਦ ਵੰਡਾਇਆ ਗਿਆ ਸੀ। ਲਿਖਿਆ ਸੀ:

ਮੈਂ ਸੁਣਿਆਂ ਹੈ<br>
ਕਿ ਮੇਰੇ ਦੇਸ਼ ਤੋਂ ਕੋਈ ਕੁੜੀ ਤੇਰੇ ਦੇਸ ਆਈ ਹੈ<br>
ਤੇ ਤੇਰੇ ਦੁਸ਼ਮਣਾਂ ਦੀਆਂ ਮਹਿਫਿਲਾਂ ਵਿਚ ਮੁਸਕਰਾਈ ਹੈ<br>
ਉਹਨੇ ਡਾਲਰ ਦੀ ਤੱਕੜੀ ਤੋਲ ਕੇ ਮੁਸਕਾਣ ਵੇਚੀ ਹੈ<br>
ਤੇ ਸਾਰੇ ਵਿਸ਼ਵ ਦੀ ਨਾਰੀ ਦੇ ਨਾਂ ਨੂੰ ਲਾਜ ਲਾਈ ਹੈ।

ਇਸ ਕਵਿਤਾ ਵਿਚ ਸ਼ਾਇਰ ਸੁਰਿੰਦਰ ਗਿੱਲ ਦੀ ਸ਼ਾਹਕਾਰ ਰਚਨਾ 'ਛੱਟਾ ਚਾਨਣਾ ਦਾ' ਵਰਗਾ ਹੀ ਸੁਨੇਹਾ ਹੈ। ਇਹ ਸੁਨੇਹਾ ਦੁਨੀਆਂ ਭਰ ਦੀ ਲੋਕਾਈ ਦੀ ਪੀੜ ਹਰਨ ਦਾ ਹੈ। ਇਸ ਵਿਚ ਦੁੱਖ-ਦਰਦ ਅਤੇ ਤੰਗੀਆਂ-ਤੁਰਸ਼ੀਆਂ ਦਾ ਗਾਟਾ ਲਾਹ ਕੇ, ਰਲ ਕੇ ਅੱਗੇ ਵਧਣ ਦੀ ਲਲਕ ਹੈ। ਇਹ ਕਵਿਤਾ ਆਪਣੇ ਅੰਤ ਵੱਲ ਇਨ੍ਹਾਂ ਅਲਫਾਜ਼ ਨਾਲ ਵਧਦੀ ਹੈ:

ਮੇਰੇ ਯੋਧਿਆ ਮਿੱਤਰਾ!<br>
ਮੇਰੀ ਮਹਿਬੂਬ ਤੈਨੂੰ ਆਪਣੀ ਮੁਸਕਾਣ ਘੱਲਦੀ ਹੈ<br>
ਉਹ ਚਾਹੁੰਦੀ ਹੈ ਕਿ ਉਹ ਚੰਦਰੀ ਕੁੜੀ<br>
ਹੁਣ ਪਰਤ ਕੇ ਇਸ ਦੇਸ ਨਾ ਆਵੇ<br>
ਕਿ ਉਸ ਦੇ ਜਿਸਮ ਅੰਦਰ ਕਾਇਰਤਾ ਦੇ ਕਿਰਮ ਰਚ ਗਏ ਨੇ<br>
ਹਾਇ! ਉਹ ਮੇਰਿਆਂ ਖੇਤਾਂ 'ਚ ਜੂਠੇ ਪੈਰ ਨਾ ਪਾਵੇ।

ਵੀਹਵੀਂ ਸਦੀ ਦੇ ਸੱਠਵਿਆਂ ਦੇ ਦੌਰ ਦਾ ਇਹ ਜੁਝਾਰੂ ਰੰਗ ਸੁਰਿੰਦਰ ਗਿੱਲ ਦੀ ਹੁਣ

ਵਾਲੀ ਕਵਿਤਾ ਵਿਚ ਵੀ ਕਾਇਮ ਰਹਿੰਦਾ ਹੈ। ਫਰਕ ਸਿਰਫ ਇੰਨਾ ਹੈ ਕਿ ਇਸ ਦੇ ਪ੍ਰਸੰਗ ਰਤਾ ਕੁ ਬਦਲ ਗਏ ਹਨ। ਉਂਝ ਵੀ ਅੱਧੀ ਸਦੀ ਦੇ ਸਫਰ ਨਾਲ ਜ਼ਿੰਦਗੀ ਦੇ ਨਾਟਕ ਦੇ ਸੀਨ ਵੀ ਬਥੇਰੇ ਬਦਲ ਗਏ ਹਨ। ਉਮਰ ਦਾ ਤਕਾਜ਼ਾ ਹੈ ਪਰ ਕਵਿਤਾ ਦਾ ਰੰਗ ਉਹੀ ਰਹਿੰਦਾ ਹੈ। ਸ਼ਾਇਰ ਚਾਹੁੰਦਾ ਹੈ ਕਿ ਨਿੱਘ ਅਤੇ ਲੋਅ ਵੰਡ ਰਹੀ ਧੂਣੀ ਬਲਦੀ ਰਹੇ, ਬੁਝੇ ਨਾ। ਵੰਨਗੀ ਦੇਖੋ:

ਕਰੋ ਕੱਖ ਕਾਨ 'ਕੱਠਾ, ਸੁੱਕਾ ਬਾਲਣ ਬਣਾਓ
ਸੁੰਨ ਹੁੰਦੀ ਜਾਂਦੀ ਸੱਥ ਵਿਚ ਜਿੰਦ ਜਾਨ ਪਾਓ
ਘਰੀਂ ਬੈਠਿਆਂ ਨੂੰ ਹਾਕਾਂ ਮਾਰ ਮਾਰ ਕੇ ਬੁਲਾਓ
ਸਾਂਝ ਦਿਲਾਂ ਦੀ ਫਰੋਲ
ਨਿੱਘ ਪਿਆਰ ਭਾਲੀਏ, ਧੂਣੀ ਬਾਲੀਏ।

ਜਾਂ

ਫੋਕੇ ਗੀਤ ਨਾ ਗਾਈਏ
ਆਓ! ਗੀਤ ਦੀ ਜੂਨ ਹੰਢਾਈਏ
ਆਓ ਕਵਿਤਾ ਜੀਵੀਏ!
ਇਕ ਉਮਰ / ਇਕ ਲੋਰ / ਖੁਮਾਰੀ
ਟੇਪਾ ਟੇਪਾ ਪੀਵੀਏ।

ਇਹ ਗੱਲ ਵੱਖਰੀ ਹੈ ਕਿ ਇਸ ਹੋਕੇ ਨਾਲ ਅਤੇ ਰਸੀਆਂ ਪਈਆਂ ਸ਼ੀਰੀਂ ਨਮੋਲੀਆਂ ਦੇ ਨਾਲ-ਨਾਲ ਝੋਰਾ ਵੀ ਧੁਸ ਦੇ ਕੇ, ਰਾਹ ਵਿਚ ਸਭ ਤੋਂ ਅੱਗੇ ਆਣ ਖਲੋਂਦਾ ਹੈ। ਇਸ ਝੋਰੇ ਵਿਚ ਬਦਲ ਗਏ ਅਤੇ ਬਦਲ ਰਹੇ ਵਕਤ ਦਾ ਬਿਰਤਾਂਤ ਹੈ। ਬਹੁਤ ਸਹਿਜੇ ਹੀ ਇਸ ਵਿਚ ਬੇਵਸੀ ਦੀ ਮਿੱਸ ਵੀ ਆਣ ਰਲੀ ਹੈ। ਇਹ ਬੇਵਸੀ 'ਰਸੀਆਂ ਨਮੋਲੀਆਂ' ਦੇ ਪੰਨਿਆਂ ਉੱਤੇ ਵਾਰ-ਵਾਰ ਝਾਤੀਆਂ ਮਾਰਦੀ ਹੈ:

ਜੜ੍ਹ ਦੀ ਪਕੜ ਘਟੀ ਜਾਂਦੀ ਹੈ
ਲੋਰ 'ਚ ਲਹਿਰਾਵਣ ਦੀ ਤਾਂਘ ਵਧੀ ਜਾਂਦੀ ਹੈ
ਉਹ ਕਹਿੰਦੇ ਸੀ
ਏਸ ਪੜਾ 'ਤੇ ਆ ਕੇ ਪਾਣੀ ਸ਼ਾਂਤ ਸਮੁੰਦਰ ਹੁੰਦੇ
ਕਾਂਗਾਂ ਨਹੀਂ ਆਉਂਦੀਆਂ/ਛੱਲਾਂ ਨਹੀਂ ਉੱਠਦੀਆਂ
-
ਪੁਰਾਣੇ ਮਿੱਤਰ ਮਿਲਦੇ ਹਨ ਤਾਂ
ਬੀਤੇ ਯੁੱਗ ਦੀਆਂ ਯਾਦਾਂ 'ਚ ਤਰਦੇ ਹਨ
-
ਤੇਰੀ ਵੀ ਤਾਂ ਇਹੀ ਕਹਾਣੀ
ਗੰਧਲ ਗਏ ਦਰਿਆ ਦੇ ਪਾਣੀ
ਇਕ ਦੂਜੇ 'ਚੋਂ/ਹੁਣ ਬੁੱਸੀ ਸੜਿਆਂਦ ਹੀ ਆਉਣੀ।
-
ਰੁੱਖ ਦੇ ਚੰਗੇ ਦਿਨਾਂ ਦੇ ਸਾਥੀ ਭੋਲੇ ਪੰਛੀ
ਹੁਣ ਜੇ ਰੁੱਖ ਦਾ ਰੁਖ ਕਰਦੇ ਨੇ
ਉਸ ਦੀ ਕਹਿਰੀ ਨਜ਼ਰ ਤਾੜ ਕੇ
ਦੂਰੋਂ ਉਡਣ ਦੀ ਕਰਦੇ ਨੇ।



ਇਹ ਝੋਰਾ ਜਦੋਂ ਪਿਆਰ ਦੀ ਦਹਿਲੀਜ਼ ਉੱਤੇ ਪੁੱਜ ਕੇ ਅੰਦਰ ਝਾਕਦਾ ਹੈ ਤਾਂ ਇਸ ਦਾ ਰੰਗ ਅਤੇ ਰਸ ਹੋਰ ਤਰ੍ਹਾਂ ਦਾ ਹੋ ਜਾਂਦਾ ਹੈ। ਲਾਜ਼ਮੀ ਹੀ ਇਸ ਵਿਚ ਸ਼ਾਇਰ ਵੱਲੋਂ ਹੁਣ ਹੰਢਾਏ ਜਾ ਰਹੇ ਪਲਾਂ ਦਾ ਦਖਲ ਵੀ ਹੋਵੇਗਾ। ਇਹ ਉਹੀ ਪਲ ਹਨ ਜਿਨ੍ਹਾਂ ਦੇ ਆਸਰੇ ਉਹ ਅਤੀਤ ਦੀਆਂ ਪੀਂਘਾਂ ਬਾਰੇ ਸੋਚਦਾ ਅਤੇ ਲੋਚਦਾ ਹੈ:

ਉਹ ਭਾਵੁਕ ਤੇ ਪਿਆਰੇ ਪਿਆਰੇ ਬੀਤ ਗਏ ਦਿਨ
ਉਂਝ ਵੀ ਸਾਂਝੇ ਨਹੀਂ ਕੀਤੇ/ਬੱਸ, ਚੁੱਪ ਰਹੇ।

ਜਾਂ

ਕਈ ਵਾਰ ਕੋਸੇ ਸਾਹਾਂ ਤੋਂ ਵੀ ਨੇੜ ਅਸੀਂ ਹੋਏ
ਸੁੱਚੇ ਜਿਸਮਾਂ ਦੀ ਮਾਲਾ ਵਿਚ ਮੋਤੀ ਨਾ ਪਰੋਏ
ਸਾਡਾ ਇਹੀ ਸੀ ਕਸੂਰ, ਅਸੀਂ ਦੂਰ ਦੂਰ ਰਹੇ
ਉਦੋਂ ਜਿਸਮਾਂ ਦਾ ਰਾਗ ਮੇਲ ਸਾਜ਼ ਨਾ ਵਜਾਇਆ
ਤੇਰੀ ਦੋਸਤੀ ਦਾ ਕੋਈ ਗੀਤ ਮੈਂ ਨਹੀਂ ਗਾਇਆ।

ਬਦਲ ਗਏ ਯੁੱਗ ਵਿਚ ਉਹ ਇਕ ਵਾਰ ਫਿਰ ਆਪਣਾ-ਆਪ ਸਮੇਟ ਕੇ ਉਡਾਣ ਭਰਨ ਦੇ ਆਹਰ ਵਿਚ ਹੈ। ਉਸ ਦੇ ਬੋਝੇ ਵਿਚ ਸੰਘਰਸ਼ ਅਤੇ ਸ਼ਾਇਰੀ ਦਾ ਸੇਕ ਹੈ। ਇਸੇ ਬੋਝੇ ਵਿਚੋਂ ਉਹ ਸ਼ਬਦਾਂ ਦੀਆਂ ਲੜੀਆਂ ਕੱਢ ਕੇ ਆਪਣੇ (ਨਵੇਂ) ਸਾਥੀਆਂ ਅੱਗੇ ਖਿਲਾਰਦਾ ਹੈ, ਚੋਗੇ ਵਾਂਗ; ਪਰ ਇਸ ਵਾਰ ਨਜ਼ਾਰਾ ਕੁਝ ਹੋਰ ਹੀ ਬੱਝਦਾ ਹੈ। ਜਾਪਣ ਲੱਗਦਾ ਹੈ ਕਿ ਬੋਝੇ ਵਿਚੋਂ ਕੱਢਿਆ ਖਜ਼ਾਨਾ ਤਾਂ ਬੋਝ ਦੀ ਜੂਨੇ ਪੈ ਚੁੱਕਾ ਹੈ; ਭਾਵ ਵਕਤ ਤਾਂ ਬਦਲ ਚੁੱਕੇ ਹਨ:

ਮੈਂ ਕਵਿਤਾ ਦੀ ਗੱਲ ਕਰ ਬੈਠਾ
ਮੇਰੀ ਗੱਲ ਅਣਗੌਲੀ ਕਰ ਕੇ
ਸਾਰੀਆਂ ਅੱਖਾਂ/ਕਹਿਰੀ ਨਜ਼ਰਾਂ ਮੈਨੂੰ ਤਾੜਨ ਲੱਗੀਆਂ
ਜੀਕਣ ਮੈਂ/ਕੋਈ ਲੁੱਚਾ ਬੋਲ ਬੋਲਿਆ ਹੋਵੇ
ਜਾਂ ਮੈਂ ਕੋਈ ਅਣ-ਔਪਚਾਰਕ
ਜੱਗੋਂ ਬਾਹਰੀ ਗੱਲ ਕਰ ਬੈਠਾ ਹੋਵਾਂ।

ਦਰਅਸਲ ਇਹ ਹਕੀਕਤ ਅਤੇ ਸੁਫਨੇ ਵਿਚਕਾਰਲਾ ਫਰਕ ਹੈ ਜਿਸ ਨੂੰ ਸ਼ਾਇਰ ਬੜੇ ਦਰਦ ਅਤੇ ਔਖਿਆਈ ਨਾਲ ਬਿਆਨ ਕਰਦਾ ਹੈ। ਇਸੇ ਦਰਦ ਵਿਚੋਂ ਅਗਾਂਹ ਪਿੰਡ ਤੇ ਸ਼ਹਿਰ ਵਿਚਕਾਰ ਪਏ ਅਤੇ ਲਗਾਤਾਰ ਵਧ ਰਹੇ ਪਾੜੇ ਦੀਆਂ ਚੀਸਾਂ ਪੈਣ ਲੱਗ ਪੈਂਦੀਆਂ ਹਨ। ਇਹ ਉਹ ਚੀਸਾਂ ਹਨ ਜਿਹੜੀਆਂ ਨਿੱਤ ਨਵੇਂ ਦਿਨ ਵਧਦੀਆਂ ਹੀ ਜਾ ਰਹੀਆਂ ਹਨ। ਸ਼ਾਇਰ ਤੜਫਦਾ ਹੈ, ਕਲਪਦਾ ਹੈ:

ਪਿੰਡ ਦੀ ਉਹ ਧੜਕਨ ਕਿੱਥੇ?
ਉਹ ਆਭਾ, ਉਹ ਰੌਣਕ ਕਿੱਥੇ ਉੱਡ ਗਈ?
ਪਿੰਡ ਤਾਂ ਉਜੜ ਗਿਆ ਹੈ
ਵਰ੍ਹਿਆਂ ਤੋਂ ਵੀਰਾਨ ਪਿਆ ਹੈ
ਸੁੰਨ ਮਸਾਣ ਚੁੱਪ ਵਰਤੀ ਹੈ
ਰੋਹੀ ਬੀਆਬਾਨ ਜਿਹਾ ਹੈ।

ਤੇ

ਸ਼ਹਿਰ ਸਵਾਰਥ ਦਾ ਮੇਲਾ ਹੈ
ਪਿੰਡ, ਉਦਾਸ ਉਜਾੜ ਪਿਆ ਹੈ

ਸੂਰਜ ਪੱਲੇ ਸੇਕ ਨਹੀਂ ਹੈ
ਗੀਤਾਂ ਪੱਲੇ ਹੇਕ ਨਹੀਂ ਹੈ।

ਜਾਂ

ਪਿੰਡ ਦੇ ਮੇਲੇ ਕਦੋਂ ਦੇ ਵਿਛੜੇ
ਘਰਾਂ ਦੀ/ਸੱਥ ਦੀ ਰੌਣਕ
ਲੋਕ/ਕਿੱਧਰ ਤੁਰ ਗਏ?
ਉਹ ਪਿਆਰੇ ਲੋਕ ਕਿੱਥੇ ਗੁੰਮ ਗਏ?
ਘਰਾਂ ਦੇ ਆਂਗਣ/ਤੇ ਪਿੰਡ ਦੀ ਸੱਥ/ਸਭ ਸੁੰਨੇ ਪਏ
ਸ਼ਹਿਰ ਦੀ ਇਹ ਚਮਕ ਦਮਕ
ਚਹਿਲ ਪਹਿਲ/ਰੌਲਾ ਰੱਪਾ/ਭੀੜ
ਆਵੇ ਖਾਣ ਨੂੰ।
ਭੀੜ ਵਿਚ ਆਪਾ ਗੁਆਚਾ
ਨਕਸ਼/ਚਿਹਰੇ ਰੁਲ ਗਏ।

ਇਨ੍ਹਾਂ ਵਿਰੋਧੀ ਹਾਲਾਤ ਵਿਚ ਵੀ ਸ਼ਾਇਰ ਆਸ ਦਾ ਪੱਲਾ ਨਹੀਂ ਛੱਡਦਾ: 'ਕੱਲੇ 'ਕੱਲੇ ਇਸ ਤਰ੍ਹਾਂ ਨਾ ਹਾਰੀਏ / ਆਓ ਕੁਝ ਕਰੀਏ, ਇਰਾਦਾ ਧਾਰੀਏ / ਮਨ ਦੀ ਤੀਲੀ ਸੀਖੀਏ / ਮੱਥੇ ਦਾ ਦੀਵਾ ਬਾਲੀਏ। ਅਸਲ ਵਿਚ ਇਹੀ ਉਹਦੀ ਜ਼ਿੰਦਗੀ ਦਾ ਰਾਗ ਹੈ, ਤੇ ਆਸ ਵੀ। 'ਨਵੀਆਂ ਲੀਹਾਂ' ਦੇ ਬਹਾਨੇ ਉਹ ਪੁੱਗ ਚੁੱਕੇ ਸੰਸਕਾਰਾਂ ਦੀਆਂ ਕੰਧਾਂ ਢਾਹੁਣ ਦਾ ਸੱਦਾ ਦਿੰਦਾ ਹੈ: ਚੰਗਾ ਤਾਂ ਇਹ ਹੈ / ਇਨ੍ਹਾਂ ਨੂੰ ਆਪ ਢਾਹ ਦੇਈਏ / ਮਲਬਾ ਚੁੱਕ ਕੇ / ਏਸੇ ਥਾਂ ਨੂੰ ਪੱਧਰਾ ਕਰ ਕੇ / ਨਵੀਆਂ ਨੀਹਾਂ ਧਰੀਏ / ਨਵੀਂ ਉਸਾਰੀ ਕਰੀਏ / ਆਓ ਜਿਉਣਾ ਸ਼ੁਰੂ ਕਰੀਏ।

ਅੰਤਿਕਾ ਦੇ ਬਹਾਨੇ: ਉਰਦੂ ਦਾ ਬੜਾ ਉਮਦਾ ਸ਼ਿਅਰ ਹੈ- 'ਇਕਬਾਲ ਤੇਰੇ ਇਸ਼ਕ ਨੇ ਸਬ ਵਲ ਦੀਏ ਨਿਕਾਲ / ਮੁੱਦਤ ਸੇ ਆਰਜ਼ੂ ਥੀ ਸੀਧਾ ਕਰੇ ਕੋਈ।' 'ਰਸੀਆਂ ਨਮੋਲੀਆਂ' ਦੇ ਪਾਠ ਨਾਲ ਇਹ ਅਹਿਸਾਸ ਵੀ ਹੁੰਦਾ ਹੈ ਕਿ ਉਮਰ ਅਤੇ ਵਕਤ ਨੇ ਸ਼ਾਇਰ ਸੁਰਿੰਦਰ ਗਿੱਲ ਦੀ ਰਚਨਾ ਅਤੇ ਜ਼ਿੰਦਗੀ ਦੇ ਸਾਰੇ ਵਲ ਵੀ ਸ਼ਾਇਦ ਕੱਢ ਦਿੱਤੇ ਹਨ। 'ਵਲ਼ ਦੀਏ ਨਿਕਾਲ' ਦੀ ਥਾਂ ਜੇ 'ਵੱਟ ਕੱਢ ਦਿੱਤੇ' ਲਿਖੀਏ ਤਾਂ ਹਕੀਕਤ ਹੋਰ ਨੇੜੇ ਭਾਸਦੀ ਹੈ। ਪੰਜਾਬੀ ਵਿਚ ਅਜੇ ਇਹ ਖੋਜ ਕਰਨੀ ਬਾਕੀ ਹੈ ਕਿ ਉਮਰਾ ਬੀਤਣ ਨਾਲ ਪੰਜਾਬੀ ਰਚਨਾਕਾਰਾਂ ਦੇ ਸਭ ਵਲ ਕਿਉਂ ਨਿੱਕਲ ਜਾਂਦੇ ਹਨ? ਸ਼ਾਇਰ ਆਪ ਵੀ ਇਸ ਦੀ ਤਸਦੀਕ ਕਰਦਾ ਹੈ: ਪਤਾ ਨਹੀਂ ਕੀ ਭਾਣਾ ਹੋਇਆ / ਹੁੰਦਾ ਹੁੰਦਾ ਬੁੱਢਾ ਰੁੱਖ ਜਰਵਾਣਾ ਹੋਇਆ / ਮੜ੍ਹੀ ਮਸਾਣ ਜਿਹੀ ਚੁੱਪ ਵਰਤੀ। ਕਿਤਾਬ ਵਿਚ ਇਕ ਹੋਰ ਥਾਂ ਦਰਜ ਹੈ: ਹੁਣ ਮਨ ਨੂੰ ਸਮਝਾਈਏ/ਨਾ ਡਿਕ ਡੋਲੇ ਖਾਈਏ/ਉਹ ਗੱਲ ਨਹੀਂ ਬਣਨੀ।

-ਜਸਬੀਰ

## ਖੇਤਾਂ ਦਾ ਰੁਦਨ (ਨਾਵਲ) ਬਲਬੀਰ ਪਰਵਾਨਾ

ਬਲਬੀਰ ਪਰਵਾਨਾ ਪੰਜਾਬੀ ਨਾਵਲ-ਜਗਤ ਵਿਚ ਸਥਾਪਤ ਹਸਤਾਖਰ ਹੈ। 'ਖੇਤਾਂ ਦਾ ਰੁਦਨ' (ਪੰਨੇ 158, ਮੁੱਲ 200 ਰੁਪਏ, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ) ਉਸਦਾ ਨਵ-ਪ੍ਰਕਾਸ਼ਤ ਨਾਵਲ ਹੈ। ਇਸ ਤੋਂ ਪਹਿਲਾਂ ਉਹ ਛੇ ਨਾਵਲ ਪੰਜਾਬੀ ਸਾਹਿਤ-ਜਗਤ ਦੀ ਝੋਲੀ ਵਿਚ ਪਾ ਚੁੱਕਾ ਹੈ। ਇਹਨਾਂ ਨਾਵਲਾਂ ਦੀ ਕੇਂਦਰੀ ਸੁਰ ਉਸਦੀ ਸਮਾਜਵਾਦੀ ਵਿਚਾਰਧਾਰਕ ਦ੍ਰਿਸ਼ਟੀ ਦੀ ਲਖਾਇਕ ਹੈ। ਨਾਵਲਕਾਰ ਨਿਰੰਤਰ ਸਮਾਜਵਾਦ ਨੂੰ ਢਾਹ ਲਾਉਣ ਵਾਲੇ ਪੂੰਜੀਵਾਦ ਦੇ ਬਦਲਦੇ ਅਰਥਚਾਰੇ ਅਤੇ ਇਸਦੇ ਪਾਸਾਰ ਦੇ ਨਵੀਨ ਤਰਕਾਂ ਨੂੰ ਸਮਝਣ ਅਤੇ ਆਪਣੀਆਂ



ਲਿਖਤਾਂ ਰਾਹੀਂ ਇਸ ਮਾਰੂ ਅਰਥਚਾਰੇ ਦੇ ਗਲਬੇ ਦੀਆਂ ਸਵਾਰਥੀ ਨੀਤੀਆਂ ਅਤੇ ਪ੍ਰਣਾਲੀਆਂ ਦੇ ਪਾਜ ਉਘਾੜਨ ਲਈ ਯਤਨਸ਼ੀਲ ਹੈ। ਉਸਦਾ ਹੱਥਲਾ ਨਾਵਲ ਵੀ ਪੂੰਜੀਵਾਦ ਦੇ ਘਾਤਕ ਹਮਲੇ ਦੀ ਡੰਗੀ ਨਿਮਨ ਕਿਸਾਨੀ ਦੇ ਹਤਾਸ਼, ਕੰਗਾਲ ਅਤੇ ਚਰਿਤੱਰਕ ਸਰੂਪ ਨੂੰ ਮੂਰਤੀਮਾਨ ਕਰਨ ਲਈ ਅਹੁਲਦਾ ਹੈ।

ਨਾਵਲ ਦਾ ਆਰੰਭ ਕੇਂਦਰੀ ਪਾਤਰ ਰਵੀ ਅਤੇ ਮਾਲਤੀ ਦੀ ਪ੍ਰੇਮ ਮਿਲਣੀ ਨਾਲ ਹੁੰਦਾ ਹੈ ਜੋ ਇੱਕੋ ਕਾਲਿਜ ਵਿਚ ਪੰਜਾਬੀ ਦੇ ਅਧਿਆਪਨ ਦਾ ਕਾਰਜ ਕਰਦੇ ਹਨ। ਇੱਥੇ ਉਹਨਾਂ ਦੇ ਪ੍ਰੇਮ-ਸੰਬੰਧ ਦੇ ਕਾਮੁਕ ਵਿਹਾਰ ਦਾ ਬਿਰਤਾਂਤਕ ਪ੍ਰਸੰਗ ਦਰਜ ਹੈ, ਜਿਸ ਤੋਂ ਇਹਨਾਂ ਪਾਤਰਾਂ ਦੀ ਉਪਭੋਗਵਾਦੀ ਬਿਰਤੀ ਦੀਆਂ ਕੁਝ ਪਰਤਾਂ ਸਨਮੁੱਖ ਹੁੰਦੀਆਂ ਹਨ। ਦੂਜੇ ਪਾਸੇ ਨਾਵਲਕਾਰ ਦੀ ਇਨਕਲਾਬੀ ਦ੍ਰਿਸ਼ਟੀ ਦਾ ਸਿਰਜਕ ਪਾਤਰ ਰਵੀ ਹੀ ਹੈ ਜੋ ਕਿਸਾਨੀ ਆਤਮ ਬਿਰਤਾਂਤ ਅਧੀਨ ਜਲਦੀ ਹੀ ਉਸ ਦੀ ਖੱਬੇ-ਪੱਖੀ ਸੋਚ ਵਿਕਸਤ ਹੁੰਦੀ ਦਿਖਾਈ ਦਿੰਦੀ ਹੈ। ਨਿਮਨ ਪੁਰਖੀ ਬਿਰਤਾਂਤਕ ਵਕਤਾ ਦੇ ਫੋਕਸੀਕਰਨ ਰਾਹੀਂ ਰਵੀ ਦੀ ਕ੍ਰਾਂਤੀਕਾਰੀ ਆਦਰਸ਼ਵਾਦੀ ਹੋਂਦ ਨੂੰ ਸਿਰਜਤ ਕੀਤਾ ਗਿਆ ਹੈ, ਉਸ ਦੀ ਇਸ ਖੱਬੇ-ਪੱਖੀ ਸੋਚ ਦਾ ਆਧਾਰ ਕਿਸਾਨੀ ਸੰਕਟ ਨਾਲ ਜੂਝਦੇ ਇਲਾਕਿਆਂ, ਪਰਿਵਾਰਾਂ ਦੇ ਇਲਾਕਾਈ ਸਰਵੇਖਣ ਉਪਰੰਤ ਪਰਿਵਾਰਾਂ ਦੀ ਤ੍ਰਾਸਦੀ ਦਾ ਉਸਦੇ ਅੰਤਹਕਰਨ ਨੂੰ ਝੰਜੋੜਨਾ ਹੈ। ਦੂਸਰਾ ਇਹਨਾਂ ਤ੍ਰਾਸਦੀਆਂ ਪਿੱਛੇ ਕਾਰਜਸ਼ੀਲ ਵਿਸ਼ਵੀਕਰਨ ਅਤੇ ਉਦਾਰੀਕਰਨ ਦੀ ਪੂੰਜੀਪਤੀ ਹਤੈਸ਼ੀ ਪ੍ਰਣਾਲੀ ਦੇ ਸਟਰਕਚਰਲ ਜਾਲ ਦੇ ਸਿਧਾਂਤਕੀ ਸਰੂਪ ਨੂੰ ਸਮਝਣ ਹਿੱਤ ਅਤੇ ਵਿਦਵਾਨਾਂ ਦੀਆਂ ਲਿਖਤਾਂ ਨੂੰ ਪੜ੍ਹਨ ਦਾ ਕਾਰਜ ਵੀ ਉਸਦੀ ਹੋਂਦ 'ਤੇ ਪ੍ਰਭਾਵੀ ਸ੍ਰੋਤ ਹੋ ਨਿੱਬੜਦਾ ਹੈ। ਇਸ ਪ੍ਰਮੁੱਖ ਪਾਤਰ ਰਵਿੰਦਰ ਸਿੰਘ ਸਹੋਤਾ ਦੀ ਸਿਧਾਂਤਕ ਸੂਝ ਨਿਹਿਤ ਖੋਜ ਪ੍ਰਕਿਰਿਆ ਇਸ ਨਾਵਲ ਦੇ ਰਚਨਾਤਮਕ ਵਿਵੇਕ ਦਾ ਕੇਂਦਰੀ ਧੁਰਾ ਹੈ। ਜਿਸ ਵਿਚ ਉਹ ਕਿਸਾਨੀ ਸੰਕਟ ਅਤੇ ਕਿਸਾਨੀ ਆਤਮ ਹੱਤਿਆਵਾਂ ਪਿੱਛੇ ਕਾਰਜਸ਼ੀਲ ਪੂੰਜੀਵਾਦੀ ਗ਼ਲਬੇ ਦਾ ਇਤਿਹਾਸ ਉਲੀਕਦਾ ਹੈ। ਇਤਿਹਾਸਕ ਨਿਰੰਤਰਤਾ ਦੌਰਾਨ ਸਾਮੰਤਵਾਦੀ ਦੌਰ ਵਿਚ ਜਗੀਰਦਾਰੀ ਅਤੇ ਮੁਜਾਰੇਦਾਰੀ ਵਿਚਾਲੇ ਆਰਥਿਕ ਸਮਾਜਕ ਪਾੜੇ ਵਾਲੀ ਅਸਵਥਾ ਨੂੰ ਉਹ ਪਿਛਲੇ ਦੋ ਦਹਾਕਿਆਂ ਦੌਰਾਨ ਪੈਦਾ ਹੋਈ ਧਨੀ ਕਿਰਸਾਨੀ ਅਤੇ ਨਿਮਨ ਕਿਸਾਨੀ ਵਿਚਲੀਆਂ ਦੋ ਜਮਾਤਾਂ ਦੀ ਆਰਥਿਕਤਾ ਅਤੇ ਸਮਾਜਕ ਅਵਸਥਾ ਵਿਚਲੇ ਅੰਤਰ ਨੂੰ ਤੁਲਨਾਉਂਦਾ ਹੈ। ਉਸ ਅਨੁਸਾਰ ਪਿੰਡਾਂ ਦਾ ਮੰਡੀ ਮੁਖੀ ਵਿਕਾਸ ਅੰਗਰੇਜ਼ਾਂ ਦੇ ਆਉਣ ਨਾਲ ਸ਼ੁਰੂ ਹੁੰਦਾ ਹੈ। ਮੰਡੀਆਂ ਦੇ ਵਿਕਾਸ ਨਾਲ ਪੂੰਜੀ ਅਤੇ ਪੂੰਜੀਪਤੀਆਂ ਦਾ ਵਿਕਾਸ ਹੋਇਆ, ਨਾ ਕਿ ਖੇਤੀ ਜਾਂ ਖੇਤੀ ਨਾਲ ਜੁੜੇ ਅਰਥਚਾਰੇ ਦਾ। ਯਥਾਰਥ ਪੱਧਰ 'ਤੇ ਇਸ ਬਿਰਤਾਂਤਕ ਪ੍ਰਸੰਗ ਦੀ ਠੋਸ ਸਾਪੇਖਤਾ ਨਿਸ਼ਚਿਤ ਹੁੰਦੀ ਹੈ ਕਿਉਂਕਿ ਜੇ ਅਜਿਹਾ ਹੁੰਦਾ ਤਾਂ ਕਿਸਾਨੀ ਸੰਕਟ ਇੰਨਾਂ ਬੱਜਰ ਰੂਪ ਧਾਰਨ ਨਾ ਕਰਦਾ। ਪਰੰਪਰਕ ਖੇਤੀ ਦੀ ਥਾਂ ਮਸ਼ੀਨੀ ਖੇਤੀ ਅਤੇ ਫਸਲ ਦੇ ਉਤਪਾਦਨ ਨੂੰ ਵਧਾਉਣ ਵਾਲੇ ਕੀਟ ਨਾਸ਼ਕ ਜਾਂ ਖਾਦਾਂ 'ਤੇ ਆਧਾਰਿਤ ਹੋਣ ਕਾਰਨ ਖੇਤੀ ਦਾ ਮਹਿੰਗਾ ਹੋਣਾ ਅਤੇ ਵੱਧ ਉਤਪਾਦਨ ਹੋਣ ਕਾਰਨ ਮੰਡੀ ਦਾ ਸੰਕਟ ਕਿਸਾਨੀ ਸੰਕਟ ਦੀ ਪਹਿਲੀ ਸਮੱਸਿਆ ਸੀ। ਦੂਸਰੀ ਸੱਟ ਵੀਹਵੀਂ ਸਦੀ ਵਿਚ ਵਿਸ਼ਵੀਕਰਨ ਅਤੇ ਉਦਾਰੀਕਰਨ ਦੀ ਨੀਤੀ ਨੇ ਮਾਰੀ ਹੈ। ਜਿਸ ਵਿਚ ਮੀਡੀਆ, ਮੌਲਜ਼ ਆਦਿ ਕਾਰਪੋਰੇਟ ਵਰਲਡ ਨਾਲ ਜੁੜੇ ਸੰਦਰਭਾਂ ਨੇ ਲੋਕਾਂ ਦੀ ਜੀਵਨ-ਜਾਚ ਨੂੰ ਖਪਤ ਮੰਡੀ ਦਾ ਸ਼ਿਕਾਰ ਬਣਾਇਆ। ਪਾਤਰ ਰਵਿੰਦਰ ਸਿੰਘ ਸਹੋਤਾ ਵੀ ਆਪਣੀ ਖੋਜ ਅਧੀਨ ਕਾਰਪੋਰੇਟ ਵਰਲਡ ਦੇ ਇਸ ਪੈਂਤੜੇ ਨੂੰ ਇੰਝ ਖੋਲ੍ਹਦਾ ਹੈ। "ਵੀਹਵੀਂ ਸਦੀ ਦੇ ਆਖਰੀ ਦਹਾਕੇ ਤੋਂ ਸ਼ੁਰੂ ਹੋਈਆਂ ਉਦਾਰਵਾਦੀ ਆਰਥਿਕ ਨੀਤੀਆਂ ਨੇ ਪੂੰਜੀ ਦੀ ਬੇਮੁਹਾਰ ਆਮਦ ਲਈ ਰਾਹ ਪੱਧਰੇ ਕੀਤੇ। ਐੱਨ. ਆਈ. ਆਰ. ਪੂੰਜੀ ਅਤੇ ਕਾਰਪੋਰੇਟ ਅਦਾਰਿਆਂ ਨੇ ਹਰ ਵਸਤ-ਵਰਤਾਰੇ ਨੂੰ ਮੰਡੀ ਨਾਲ ਜੋੜ ਦਿੱਤਾ। ਅੱਜ ਜ਼ਮੀਨ

ਜੱਟ ਦੀ ਮਾਂ ਨਹੀਂ, ਪੈਸੇ ਬਣਾਉਣ ਵਾਲੀ ਮਸ਼ੀਨ ਹੈ ਤੇ ਜਿਉਣ ਦੀ ਜਾਚ ਉਹ ਆਪਣੇ ਘਰ ਜਾਂ ਭਾਈਚਾਰੇ ਤੋਂ ਨਹੀਂ, ਸਗੋਂ ਮੀਡੀਏ ਤੋਂ ਲੈ ਰਿਹਾ ਹੈ ਜਿਹੜਾ ਸਿੱਧਾ ਨਿਊਯਾਰਕ, ਟਰਾਂਟੋ ਜਾਂ ਲੰਡਨ, ਪੈਰਿਸ ਨਾਲ ਜੁੜਿਆ ਹੈ। ਵਿਸ਼ਵੀਕਰਨ ਪੂੰਜੀਵਾਦੀ ਵਰਤਾਰੇ ਵਿਚ ਦਿਖਾਵਾ ਜਾਂ ਐਕਸਪੋਜਰ ਮੰਡੀਕਰਨ ਦਾ ਅਕੱਟ ਹਥਿਆਰ ਹੈ। ਮੀਡੀਆ ਅਤੇ ਸੂਚਨਾ ਤਕਨਾਲੌਜੀ ਰਾਹੀਂ ਪਹਿਲਾਂ ਮਨੁੱਖੀ ਜੀਵਨ-ਜਾਚ ਨੂੰ ਬੇਲੋੜੀਆਂ ਵਸਤਾਂ ਖਰੀਦਣ ਅਤੇ ਸ਼ੋਸ਼ੇਬਾਜ਼ੀ ਵਾਲੇ ਰਹਿਣ ਸਹਿਣ ਲਈ ਪ੍ਰੇਰਤ ਕੀਤਾ ਜਾਂਦਾ ਹੈ। ਹੱਥਲੇ ਨਾਵਲ ਵਿਚ ਰਵਿੰਦਰ ਦੁਆਰਾ ਵਰਣਤ ਬੁਲਾਰਪੁਰ ਦੇ ਕਿਸਾਨ ਦੀ ਆਤਮ ਹੱਤਿਆ ਦੀ ਘਟਨਾ ਇਸ ਖਪਤ ਕਲਚਰ ਦਾ ਨਤੀਜਾ ਹੀ ਹੈ। ਉਕਤ ਕਿਸਾਨ ਦੀ ਸਮੁੱਚੀ ਜ਼ਮੀਨ, ਭੈਣਾਂ ਦੇ ਵਿਆਹ ਅਤੇ ਘਰ ਦੀਆਂ ਵਾਧੂ ਲੋੜਾਂ ਦੀ ਪੂਰਤੀ ਕਰਦਿਆਂ, ਚੜ੍ਹੇ ਕਰਜ਼ੇ ਕਾਰਨ ਆੜ੍ਹਤੀਆਂ ਜਾਂ ਬੈਂਕਾਂ ਕੋਲ ਬੈਅ ਹੋ ਗਈ। ਛੇ ਕਿੱਲੇ ਜ਼ਮੀਨ ਦੀ ਮਾਲਕੀ ਤੋਂ ਘਟ ਕੇ ਢਾਈ ਕਿੱਲੇ ਰਹਿਣ ਉਪਰੰਤ ਉਹ ਕਿਸਾਨ ਆਪਣੇ ਪਰਿਵਾਰ ਦੀਆਂ ਮੁੱਢਲੀਆਂ ਜ਼ਰੂਰਤਾਂ ਪੂਰੀਆਂ ਕਰਨ ਤੋਂ ਅਸਮਰੱਥ ਹੈ। ਖੇਤੀ ਦੇ ਵਧਦੇ ਖਰਚਿਆਂ ਅਤੇ ਦਿਖਾਵੇ ਭਰਪੂਰ ਜੀਵਨ-ਜਾਚ ਸਦਕਾ ਕਰਜ਼ੇ ਵਿਚ ਡੁੱਬੇ ਕਿਸਾਨ ਲਈ ਅੰਤਿਮ ਰਾਹ ਆਤਮ ਹੱਤਿਆ ਹੋ ਨਿਬੜਦਾ ਹੈ। ਬਿਰਤਾਂਤ ਅਧੀਨ ਇਸ ਘਟਨਾ ਨੂੰ ਅੰਕਿਤ ਕਰ ਨਿਮਨ ਕਿਸਾਨੀ ਦੀਆਂ ਅਕਹਿ ਅਤੇ ਅਣਕਿਆਸੀਆਂ ਮੁਸ਼ਕਲਾਂ ਅਤੇ ਸੰਘਰਸ਼ ਦਾ ਸਿੱਧਾ ਸੰਵਾਦ ਵਿਸ਼ਵੀਕਰਨ ਦੀ ਖਪਤਵਾਦੀ ਖੇਡ ਨਾਲ ਦਰਸਾਇਆ ਗਿਆ ਹੈ।

ਕਿਸਾਨੀ ਸੰਕਟ ਦੀਆਂ ਦੁਸ਼ਵਾਰੀਆਂ ਨੂੰ ਚਿਤਰਨ ਦੇ ਨਾਲ ਨਾਲ ਇਸ ਨਾਵਲ ਵਿਚ ਪੜ੍ਹੇ ਲਿਖੇ ਬੇਰੋਜ਼ਗਾਰਾਂ ਦੇ ਐਡਹਾਕ ਜਾਂ ਕੰਟਰੈਕਟ ਆਧਾਰਿਤ ਹੁੰਦੇ ਸ਼ੋਸ਼ਣ ਦੇ ਵਿਭਿੰਨ ਪਸਾਰਾਂ ਨੂੰ ਵੀ ਦ੍ਰਿਸ਼ਟੀਗੋਚਰ ਕੀਤਾ ਗਿਆ ਹੈ; ਜਿਸ ਵਿਚ ਪਾਤਰ ਰਵਿੰਦਰ ਸਿੰਘ ਸਹੋਤਾ ਵਰਗੇ ਲਿਆਕਤ ਭਰਪੂਰ ਸੁਹਿਰਦ ਚਿੰਤਕ ਨੂੰ ਵਿੱਦਿਅਕ ਯੋਗਤਾ ਪੱਖੋਂ ਨਿਪੁੰਨ ਹੋਣ ਦੇ ਬਾਵਜੂਦ ਕਾਲਿਜ ਵਿਚ ਦਸ ਜਾਂ ਬਾਰਾਂ ਹਜ਼ਾਰ ਦੀ ਅਸਥਾਈ ਨੌਕਰੀ ਕਰਨੀ ਪੈ ਰਹੀ ਹੈ। ਇਸਦੇ ਮੁਕਾਬਲੇ ਪ੍ਰੋਫੈਸਰ ਉੱਪਲ ਵਰਗੇ ਅਕਾਦਮਿਕ ਅਤੇ ਨਿੱਜੀ ਵਪਾਰ ਨੂੰ ਤਦਰੂਪ ਕਰ ਵੇਖਣ ਵਾਲੇ ਨੂੰ ਇਕ ਲੱਖ ਤਨਖਾਹ ਮਿਲ ਰਹੀ ਹੈ। ਸਥਿਤੀ ਦੀ ਵਿਡੰਬਨਾ ਇਹ ਹੈ ਕਿ ਇਕ ਲੱਖ ਤਨਖਾਹ ਲੈਣ ਵਾਲਾ ਅਧਿਆਪਕ ਆਪਣਾ ਪੀਰੀਅਡ ਲੈਣ ਦਾ ਜ਼ਿੰਮਾਂ ਅਸਥਾਈ ਨੌਕਰੀ ਕਰਨ ਵਾਲੇ ਅਧਿਆਪਕ 'ਤੇ ਲਾਉਂਦਾ ਹੈ ਅਤੇ ਆਪ ਉਸ ਸਮੇਂ ਦੌਰਾਨ ਪੂੰਜੀ ਇਕੱਤਰ ਕਰਨ ਦੇ ਵਪਾਰੀ ਢੰਗਾਂ ਜਾਂ ਕਾਰਜਾਂ ਨੂੰ ਨੇਪਰੇ ਚਾੜ੍ਹਦਾ ਹੈ। ਪਾਤਰ ਰਵਿੰਦਰ ਸਿੰਘ ਸਹੋਤਾ ਦੀ ਪ੍ਰਤਿਬੱਧਤਾ ਦੇ ਜਲੌਅ ਅਤੇ ਮਾਲਤੀ ਦੀ ਪਦਾਰਥਵਾਦੀ ਬਿਰਤੀ ਦੇ ਵਿਰੋਧਾਭਾਸੀ ਸੰਬੰਧਾਂ ਵਿਚੋਂ ਵਿਸ਼ਵੀਕਰਨ ਦੇ ਵਸਤੂਮੁਖੀ ਚਰਿੱਤਰ ਦਾ ਇਕ ਹੋਰ ਸੰਦਰਭ ਸਨਮੁੱਖ ਹੁੰਦਾ ਹੈ। ਮਾਲਤੀ ਵੱਲੋਂ ਰਵਿੰਦਰ ਨਾਲ ਜਿਸਮਾਨੀ ਅਤੇ ਜਜ਼ਬਾਤੀ ਰਿਸ਼ਤੇ ਦੀ ਸਥੂਲਤਾ ਅਤੇ ਸੂਖਮਤਾ ਉਸ ਦੀ ਉਚ ਮਧਵਰਗੀ ਸੋਚ ਅਨੁਸਾਰ ਪਰਿਭਾਸ਼ਤ ਹੁੰਦੀ ਹੈ, ਜਿਸ ਕਾਰਨ ਉਹ ਰਵਿੰਦਰ ਨਾਲੋਂ ਅਵਿਨਾਸ਼ ਵਰਗੇ ਐਨ.ਆਰ.ਆਈ. ਦੀ ਪਤਨੀ ਬਣ ਕੇ ਸਮੁੱਚੀਆਂ ਪਦਾਰਥਕ ਸਹੂਲਤਾਂ ਦੇ ਸੁੱਖ ਮਾਨਣ ਨੂੰ ਤਰਜੀਹ ਦਿੰਦੀ ਹੈ। ਇਸ ਤਰਕ ਦੇ ਨਿਰਦੇਸ਼ ਅਧੀਨ ਰਵਿੰਦਰ ਨਾਲ ਬਿਤਾਏ ਰੁਮਾਂਚਤ ਅਤੀਤ ਤੋਂ ਨਿਰਲੇਪ ਹੋ ਰਵਿੰਦਰ ਨੂੰ ਆਪਣੇ ਵਿਆਹ 'ਤੇ ਆਉਣ ਦਾ ਸੱਦਾ-ਪੱਤਰ ਦਿੰਦੀ ਹੈ। ਪ੍ਰੋਫੈਸਰ ਉੱਪਲ ਅਤੇ ਮਾਲਤੀ ਵਰਗੇ ਪਾਤਰਾਂ ਦੀਆਂ ਪਦਾਰਥਵਾਦੀ ਗਤੀਵਿਧੀਆਂ ਰਵਿੰਦਰ ਸਿੰਘ ਸਹੋਤਾ ਦੀ ਪ੍ਰਤਿਬੱਧਤਾ ਨੂੰ ਢਾਹ ਲਾਉਣ ਦੀ ਬਜਾਏ ਸਗੋਂ ਉਸ ਦੇ ਚਿੰਤਨ ਨੂੰ ਬਲ ਬਖਸ਼ਦੀਆਂ ਹਨ। ਇਸ ਉਪਰੰਤ ਉਹ ਅਟੁੱਟ ਵਿਸ਼ਵਾਸ ਸਹਿਤ ਖੋਜ-ਕਾਰਜ ਨੂੰ ਸੰਪੂਰਨ ਕਰਨ ਲਈ ਅਗਰਸ਼ੀਲ ਹੋ ਜਾਂਦਾ ਹੈ।

ਨਾਵਲ ਦਾ ਪ੍ਰਮੁੱਖ ਪਾਤਰ ਰਵਿੰਦਰ ਸਿੰਘ ਸਹੋਤਾ ਆਪਣੀ ਪ੍ਰਤਿਬੱਧਤਾ, ਲਗਨ,



ਵਿਸ਼ਵਾਸ ਅਤੇ ਆਦਰਸ਼ਤਾ ਦੇ ਪੱਖੋਂ ਨਾਵਲ ਦਾ ਨਾਇਕ ਹੋ ਨਿਬੜਦਾ ਹੈ ਪਰੰਤੂ ਨਾਵਲਕਾਰ ਇਸ ਪ੍ਰਤਿਬੱਧ ਨਾਇਕ ਦੀ ਕ੍ਰਾਂਤੀਕਾਰੀ ਜਾਂ ਇਨਕਲਾਬੀ ਭਾਵਨਾ ਦੇ ਸੰਘਰਸ਼ ਜਾਂ ਉਸ ਦੇ ਪ੍ਰੇਰਕ ਅੰਸ਼ਾਂ ਨੂੰ ਉਘਾੜਨ ਵਿਚ ਟਪਲਾ ਖਾ ਗਿਆ ਲਗਦਾ ਹੈ। ਕਿਤੇ ਕਿਤੇ ਨਾਵਲ ਵਿਚ ਬਿਰਤਾਂਤਕਾਰ ਦੇ ਫੋਕਲਾਈਜ਼ਰ ਦੀ ਭੂਮਿਕਾ ਦੀ ਅਸਪਸ਼ਟਤਾ ਵੀ ਨਜ਼ਰ ਆਉਂਦੀ ਹੈ। ਪਰ ਸਮੁੱਚੇ ਤੌਰ 'ਤੇ ਕਿਸਾਨੀ ਸੰਕਟ ਦੇ ਗਹਿਨ ਅਨੁਭਵ ਅਤੇ ਅਧਿਐਨ ਨਿਹਿਤ ਇਸ ਬਿਰਤਾਂਤਕ ਕਿਰਤ ਦੀ ਮੁੱਲਵਾਨ ਯੁਗ ਸਾਪੇਖਤਾ ਬਿੰਬਤ ਹੁੰਦੀ ਹੈ। ਸਤਿੰਦਰਪਾਲ ਸਿੰਘ ਬਾਵਾ

## ਇਕ ਮੁੱਠੀ ਚੁੱਕ ਲੈ (ਕਹਾਣੀ ਸੰਗ੍ਰਹਿ) ਮੁਖਤਿਆਰ ਸਿੰਘ

ਚੌਥੇ ਪੜਾਅ ਦੀ ਪੰਜਾਬੀ ਕਹਾਣੀ ਨੂੰ ਵਸਤੂ, ਕਲਾ ਤੇ ਦ੍ਰਿਸ਼ਟੀ ਪੱਖੋਂ ਨਵੀਨ ਭਾਵ-ਬੋਧ ਨਾਲ ਜੋੜਨ ਵਿਚ ਪ੍ਰਤੀਨਿਧ ਭੂਮਿਕਾ ਨੌਜੁਆਨ ਕਹਾਣੀਕਾਰਾਂ ਦੀ ਰਹੀ ਹੈ ਪਰ ਕਿਸੇ ਦੌਰ ਦੀ ਕਹਾਣੀ ਵਿਚ ਅਨੇਕਾਂ ਪ੍ਰੌੜ ਉਮਰ ਦੇ ਕਥਾਕਾਰ ਵੀ ਆਪਦੀ ਸੀਮਾ ਤੇ ਸਮਰੱਥਾ ਅਨੁਸਾਰ ਲਗਾਤਾਰ ਹਾਜ਼ਰੀ ਭਰ ਰਹੇ ਹਨ। ਇਹਨਾਂ ਕਹਾਣੀਕਾਰਾਂ ਵਿਚ ਮੁਖਤਿਆਰ ਸਿੰਘ ਦਾ ਨਾਮ ਵੀ ਸ਼ਾਮਲ ਹੈ। ਮੁਖਤਿਆਰ ਸਿੰਘ 1980 ਦੇ ਆਸ ਪਾਸ ਤੋਂ ਪੰਜਾਬੀ ਕਹਾਣੀ ਦੇ ਖੇਤਰ ਵਿਚ ਸਰਗਰਮ ਹੈ। ਚਾਰ ਕਹਾਣੀ ਸੰਗ੍ਰਹਿਆਂ ਤੋਂ ਇਲਾਵਾ ਉਹਨਾਂ ਨੇ ਦੋ ਨਾਵਲਾਂ ਦੀ ਰਚਨਾ ਵੀ ਕੀਤੀ ਹੈ। ਸੰਨ 2009 ਵਿਚ ਆਇਆ ਉਹਨਾਂ ਦਾ ਨਾਵਲ 'ਰੁਲਦੂ ਦੀ ਆਕਾਸ਼ ਗੰਗਾ' ਪਾਠਕਾਂ ਵਿਚ ਵਿਸ਼ੇਸ਼ ਚਰਚਾ ਖੱਟ ਚੁੱਕਾ ਹੈ। ਸੰਨ 2011 ਵਿਚ ਉਹਨਾਂ 'ਕੜ੍ਹਦਾ ਦੁੱਧ' ਨਾਮਕ ਸਿਰਲੇਖ ਹੇਠਾਂ ਵਾਰਤਕ ਲੇਖਾਂ ਦੀ ਪੁਸਤਕ ਲਿਖੀ ਜਿਹੜੀ ਪੰਜਾਬ ਦੀ ਪੇਂਡੂ ਤੇ ਪਰੰਪਰਕ ਰਹਿਤਲ ਨੂੰ ਲੇਖਕ ਦੀਆਂ ਬਚਪਨ ਤੇ ਜਵਾਨੀ ਦੀਆਂ ਸਿਮਰਤੀਆਂ ਦੇ ਮਾਧਿਅਮ ਦੁਆਰਾ ਪਾਠਕਾਂ ਅੱਗੇ ਪੇਸ਼ ਕਰ ਚੁੱਕੀ ਹੈ। ਸੰਨ 2007 ਵਿਚ ਬਾਬਾ ਆਮਟੇ ਦੀ ਜੀਵਨੀ ਦਾ ਅਨੁਵਾਦ ਕਰਨ ਵਾਲੇ ਮੁਖਤਿਆਰ ਸਿੰਘ ਨੇ ਵਿਚਾਰ ਅਧੀਨ ਪੁਸਤਕ 'ਇਕ ਮੁੱਠੀ ਚੁੱਕ ਲੈ' (ਪੰਨੇ 128, ਮੁੱਲ 140 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ) ਦੁਆਰਾ ਕਹਾਣੀਕਾਰ ਵਜੋਂ ਆਪਣੀ ਪਛਾਣ ਨੂੰ ਹੋਰ ਦ੍ਰਿੜ ਕੀਤਾ ਹੈ।

ਇਸ ਕਹਾਣੀ ਸੰਗ੍ਰਹਿ ਵਿਚ ਲੇਖਕ ਦੀਆਂ ਸੱਤ ਕਹਾਣੀਆਂ ਸ਼ਾਮਲ ਹਨ। ਇਹ ਕਹਾਣੀਆਂ ਪਿਛਲੇ ਇਕ ਦਹਾਕੇ ਤੋਂ ਤੇਜ਼ੀ ਨਾਲ ਤਬਦੀਲ ਹੋਈ ਪੰਜਾਬ ਦੀ ਸਮਾਜਕ, ਆਰਥਿਕ ਤੇ ਸਭਿਆਚਾਰਕ ਤਸਵੀਰ ਨੂੰ ਪੇਸ਼ ਕਰਦੀਆਂ ਹਨ। ਵਿਸ਼ਵੀਕਰਣ ਦੇ 'ਵਿਕਾਸ' ਹੇਠਾਂ ਪੰਜਾਬ ਦੀ ਨਿਘਾਰ ਵੱਲ ਜਾ ਰਹੀ ਕਿਰਸਾਨੀ, ਭੂ-ਮਾਫੀਆ ਦਾ ਵਧਦਾ ਮਕੜਜਾਲ, ਕਾਰੋਪਰੇਟ ਸੈਕਟਰ ਦੁਆਰਾ ਸੰਚਾਲਤ ਰਾਜ-ਪ੍ਰਬੰਧ, ਵਿਤੀ ਪੂੰਜੀ ਦੇ ਬੇਰੋਕ ਵਹਾਅ ਕਾਰਨ ਵਧਦਾ ਆਰਥਿਕ ਪਾੜਾ, ਨੌਜੁਆਨ ਪੀੜ੍ਹੀ ਦੀ ਦਿਸ਼ਾਹੀਣਤਾ, ਰਿਸ਼ਤਿਆਂ ਵਿਚ ਬੇਗ਼ਾਨਗੀ ਦੀ ਭਾਵਨਾ ਤੇ ਕੁੱਲ ਮਿਲਾ ਕੇ ਬਹੁਪਾਸਾਰੀ ਸੰਕਟਾਂ ਵਿਚ ਘਿਰਿਆ ਪੰਜਾਬ ਦਾ ਪੇਂਡੂ ਸਮਾਜ ਲੇਖਕ ਦੀਆਂ ਕਹਾਣੀਆਂ ਵਿਚ ਪ੍ਰਤੀਬਿੰਬਤ ਹੋ ਰਿਹਾ ਹੈ। ਮੁਖਤਿਆਰ ਸਿੰਘ ਆਪਣੀ ਪ੍ਰੌੜ ਉਮਰ ਦੇ ਅਨੁਭਵ, ਸਾਹਿਤਕ ਪ੍ਰਤੀਬੱਧਤਾ ਤੇ ਲਿਖਤ ਦੇ ਅਭਿਆਸ ਕਾਰਨ ਆਪਣੇ ਕਥਾ-ਬਿੰਬਾਂ ਵਿਚ ਸਮਾਜਕ ਯਥਾਰਥ ਦੀ ਮੁਲਾਂਕਣੀ ਤਸਵੀਰਕਸ਼ੀ ਕਰਦਾ ਹੈ। ਕਹਾਣੀ ਦੇ ਕਲਾ-ਪੈਟਰਨ ਵਿਚ ਉਹ ਭੂਤਕਾਲ ਨੂੰ ਪਾਤਰਾਂ ਦੀਆਂ ਸਿਮਰਤੀਆਂ ਦੁਆਰਾ ਪੇਸ਼ ਕਰਦਾ ਹੈ ਤੇ ਸਮਕਾਲ ਦੀ ਆਪਾਧਾਪੀ ਤੇ ਪਦਾਰਥਕ ਜ਼ਿੰਦਗੀ ਦੀ ਆਦਰਸ਼-ਵਿਹੂਣੀ ਸਥਿਤੀ ਨੂੰ ਦੁਖਾਂਤਕ ਭਾਵ-ਬੋਧ ਦੁਆਰਾ ਪੇਸ਼ ਕਰਦਾ ਹੈ। ਪੰਜਾਬੀ ਸਮਾਜ ਦੀ ਪਰੰਪਰਕ ਰਹਿਤਲ ਪ੍ਰਤੀ ਨਮਸਕਾਰ ਤੇ ਸਮਕਾਲੀ ਸਮਾਜਕ-ਯਥਾਰਥ ਪ੍ਰਤੀ ਤ੍ਰਿਸਕਾਰ ਦੀ ਭਾਵਨਾ ਦਾ ਦ੍ਰਿਸ਼ਟੀਗਤ ਪਾਸਾਰ ਉਸਦੀ

ਹਰ ਕਹਾਣੀ ਦਾ ਕੇਂਦਰ ਹੈ। ਇਥੇ ਪੁੱਜ ਕੇ ਉਹ 'ਸੰਵਾਦ' ਨਾਲੋਂ 'ਵਿਰੋਧ' ਵੀ ਸਿਰਜ ਜਾਂਦਾ ਹੈ ਤੇ ਪਾਠਕਾਂ ਨੂੰ ਉਸਦੀ ਕਹਾਣੀ ਆਪਣੇ ਅੰਤ ਤੋਂ ਪਹਿਲਾਂ ਹੀ ਪੱਕੀ-ਪੀਢੀ ਧਾਰਨਾ 'ਤੇ ਤੋਰਨ ਦਾ ਉੱਦਮ ਕਰਦੀ ਜਾਪਦੀ ਹੈ। ਕੁਝ ਦੋਸ਼ਾਂ ਦੇ ਬਾਵਜੂਦ ਮੁਖਤਿਆਰ ਸਿੰਘ ਕਹਾਣੀ ਦੇ ਬਿਰਤਾਂਤ ਨੂੰ ਸੁਣਾਉਣ ਨਾਲੋਂ ਦਿਖਾਉਣ ਵਿਚ ਵਿਸ਼ੇਸ਼ ਪਹਿਲਕਦਮੀ ਕਰਦਾ ਹੈ। ਉਹ ਕਥਾ ਭਾਸ਼ਾ ਵਿਚ ਸਭਿਆਚਾਰਕ ਚਿੰਨ੍ਹਾਂ ਤੇ ਪ੍ਰਤੀਕਾਂ ਨੂੰ ਭਲੀ-ਭਾਂਤ ਦਾ ਪ੍ਰਯੋਗ ਕਰਦਾ ਹੈ ਤੇ ਕਥਾ-ਵਸਤੂ ਦੇ ਖਿਲਾਰੇ ਨੂੰ ਕੇਂਦਰੀ ਪਾਤਰ ਦੇ ਮਨੋ-ਵੇਰਵਿਆਂ ਤੇ ਯਾਦਾਂ ਦੇ ਰੂਪ ਵਿਚ ਸੰਗਠਤ ਕਰਨ ਦੀ ਕੌਸ਼ਲਤਾ ਦਿਖਾਉਂਦਾ ਹੈ। ਉਸਦੀ ਕਥਾ-ਦ੍ਰਿਸ਼ਟੀ ਆਦਰਸ਼ਵਾਦੀ ਤੇ ਮਾਨਵੀ ਕਦਰਾਂ-ਕੀਮਤਾਂ ਦੀ ਸਥਾਪਤੀ ਨਾਲ ਜੁੜੀ ਹੈ। ਉਹ ਆਧੁਨਿਕਤਾ ਦੇ 'ਵਿਕਾਸ ਮਾਡਲ' ਨਾਲ ਜੁੜੇ ਕਾਲੇ ਚਾਨਣ ਨੂੰ ਪ੍ਰਕਾਸ਼ ਵਿਚ ਲਿਆਉਣ ਦਾ ਵਿਸ਼ੇਸ਼ ਤਰੱਦਦ ਕਰਦਾ ਹੈ ਤੇ ਨਾਲ ਹੀ ਸਮਕਾਲੀ ਸਮਾਜ ਵਿਚ ਹਾਸ਼ੀਅਤ ਤੋਂ ਰਹੇ ਬਜ਼ੁਰਗ, ਔਰਤਾਂ, ਕਿਸਾਨਾਂ, ਬੇਰੁਜ਼ਗਾਰਾਂ ਦੀ ਮਨੋ-ਵੇਦਨਾ ਨੂੰ ਸਮਝਣ ਦਾ ਯਤਨ ਕਰਦਾ ਹੈ। ਬਜ਼ੁਰਗ ਪਾਤਰ ਤੇ ਪੰਜਾਬ ਦੀ ਪਰੰਪਰਕ ਕਿਸਮ ਦੀ ਭੂਗੋਲਿਕ, ਸਮਾਜਕ-ਸਭਿਆਚਾਰਕ ਬਣਤਰ ਉਸਦੀ ਹਰ ਕਥਾ ਦਾ ਹਿੱਸਾ ਹੈ, ਜਿਹਨਾਂ ਨੂੰ ਆਧਾਰ ਬਣਾ ਕੇ ਉਹ ਮੌਜੂਦਾ ਸਮਿਆਂ ਵਿਚ ਆ ਰਹੀ ਤੇਜ਼ ਤਬਦੀਲੀ ਦੇ ਨਾਂਹਪੱਖੀ ਰੁਝਾਨਾਂ ਨੂੰ ਕਥਾ-ਬਿੰਬਾਂ ਵਿਚ ਢਾਲਦਾ ਹੈ।

ਉਕਤ ਪ੍ਰਸੰਗਾਂ ਨੂੰ ਮੁਖਤਿਆਰ ਸਿੰਘ ਦੀਆਂ ਇਸ ਕਿਤਾਬ ਦੀਆਂ ਸਾਰੀਆਂ ਕਹਾਣੀਆਂ ਹੋਰ ਗੂੜ੍ਹਾ ਕਰਦੀਆਂ ਹਨ। ਕਿਤਾਬ ਦੀ ਕਹਾਣੀ 'ਸੂਏ ਦਾ ਪਾਣੀ' ਉੱਤਮ ਪੁਰਖੀ ਬਿਰਤਾਂਤ ਤੇ ਉਸਦੇ ਦੋਸਤ ਨਰੰਜਨ ਦੇ ਆਪਸੀ ਵਾਰਤਾਲਾਪ ਦੇ ਬਿਰਤਾਂਤਕਾਰ ਦੀਆਂ ਸਿਮਰਤੀਆਂ 'ਤੇ ਉਸਾਰੀ ਹੋਈ ਹੈ। ਇਸ ਕਹਾਣੀ ਵਿਚ ਲੇਖਕ ਨੇ ਪੰਜਾਬ ਦੀ ਬਦਲਦੀ ਭੂਗੋਲਕ ਤਸਵੀਰ ਨੂੰ ਮਲਵਈ ਆਂਚਲਿਕਤਾ ਦੇ ਪ੍ਰਸੰਗ ਵਿਚ ਭਲੀ-ਭਾਂਤ ਪੇਸ਼ ਕੀਤਾ ਹੈ ਤੇ ਇਸ ਬਦਲਾਅ ਕਾਰਨ ਉਪਜ ਰਹੇ ਕਿਰਸਾਨੀ ਤੇ ਵਾਤਾਵਰਣੀ ਮਸਲਿਆਂ 'ਤੇ ਫੋਕਸ ਕੀਤਾ ਹੈ। ਕਹਾਣੀ ਵਿਚ 'ਸੂਏ ਦੇ ਪਾਣੀ' ਦਾ ਸੋਕਾ ਉਸ ਗਲਪੀ ਬਿੰਬ ਵਜੋਂ ਵਰਤਿਆ ਹੈ ਜਿਸ ਤਹਿਤ ਪੰਜਾਬ ਦੀ ਕੁਦਰਤੀ ਰਹਿਤਲ ਤੇ ਸਮਾਜਕ-ਆਰਥਿਕ ਖੁਸ਼ਹਾਲੀ ਵੀ ਇਸੇ 'ਸੋਕੇ' ਦਾ ਸ਼ਿਕਾਰ ਹੋਈ ਪਈ ਹੈ। 'ਕੰਨਡੋਲਾ ਫਾਈਟਸ ਦਾ ਮੋਰ' ਕਹਾਣੀ ਦੁਆਰਾ ਲੇਖਕ ਬਜ਼ੁਰਗ ਔਰਤ ਪਾਤਰ ਬੇਜੀ ਦਾ ਕੁਦਰਤ-ਪਿਆਰ ਚਿਤਰ ਕੇ ਸਿੱਧ ਕਰਦਾ ਹੈ ਕਿ ਪਦਾਰਥਕ ਵਿਕਾਸ ਨੇ ਕੰਕਰੀਟ ਕਲਚਰ ਦੇ ਮਕੜ-ਜਾਲ ਵਿਚ ਮਨੁੱਖ ਕੋਲੋਂ ਕੁਦਰਤੀ ਜੀਵਨ-ਸ਼ੈਲੀ ਹੀ ਨਹੀਂ ਖੋਹੀ ਸਗੋਂ ਘਰ, ਸਮਾਜ ਤੇ ਰਿਸ਼ਤਾ-ਨਾਤਾ ਪ੍ਰਬੰਧ ਦੀਆਂ ਕਦਰਾਂ-ਕੀਮਤਾਂ ਵੀ ਹੜੱਪ ਲਈਆਂ ਹਨ।

'ਜੇ ਉਹ ਮੰਨ ਜਾਣ' ਕਹਾਣੀ ਦੇ ਪਿੱਛਲਝਾਤੀ ਪ੍ਰਬੰਗਾਂ ਵਿਚ ਲੇਖਕ ਨੇ ਜਗੀਰ ਸਿੰਘ ਤੇ ਉਸਦੇ ਪੁੱਤਰ ਵੱਲੋਂ ਭੂ-ਮਾਫੀਆ ਦੇ ਲੁਭਾਵਣੇ ਦਾਅਵਿਆਂ ਵਿਚ ਆ ਕੇ ਆਪਣੀ ਜੱਦੀ ਜ਼ਮੀਨ ਵੇਚਣ ਤੇ ਪੇਂਡੂ ਸਮਾਜਕ-ਪ੍ਰਬੰਧ ਦੀਆਂ ਜੜ੍ਹਾਂ ਤੋਂ ਉਖੜਨ ਦਾ ਭਾਵਪੂਰਤ ਬਿਰਤਾਂਤ ਪੇਸ਼ ਕੀਤਾ ਹੈ। ਪੁਆਧ ਦੇ ਖੇਤਰ ਵਿਚ ਬਹੁ-ਰਾਸ਼ਟਰੀ ਕੰਪਨੀਆਂ ਦੇ ਕੰਪਲੈਕਸ ਕਲਚਰ ਦੇ ਪਿੱਛੇ ਪਿੰਡਾਂ ਦੀ ਜ਼ਮੀਨ ਨੂੰ ਵਧਦੇ ਘਟਦੇ ਰੇਟਾਂ ਦੁਆਰਾ ਖਰੀਦ-ਵੇਚ ਕਰਨ ਦੀ ਲਪੇਟ ਵਿਚ ਆਏ ਕਿਰਸਾਨਾਂ ਦਾ ਦੁਖਾਂਤ ਪੇਸ਼ ਕਰਦੀ ਇਹ ਰਚਨਾ ਵਾਧੂ ਵਿਸਥਾਰ ਦੇ ਬਾਵਜੂਦ ਪਾਠਕਾਂ ਨੂੰ ਗਿਆਨ ਤੇ ਸੂਹਜ ਪ੍ਰਦਾਨ ਕਰਦੀ ਹੈ।

'ਕਣੀਆਂ ਦੇ ਨਿਸ਼ਾਨ' ਕਹਾਣੀ ਵਿਚ ਉਸ ਬਜ਼ੁਰਗ ਔਰਤ ਦਾ ਸਵੈ-ਉਚਾਰ ਭਾਰੂ ਹੈ ਜਿਹੜੀ 'ਆਧੁਨਿਕ' ਘਰ ਵਿਚ ਆਪਣੇ ਪੁੱਤਾਂ-ਪੋਤਰਿਆਂ ਨਾਲ ਰਹਿੰਦੀ ਹੋਈ ਵੀ ਹਾਸ਼ੀਅਤ ਬਣੀ ਰਹਿੰਦੀ ਹੈ। ਉਹ ਸਿਮਰਤੀਆਂ ਦੁਆਰਾ ਆਪਣੇ ਪਿਛੋਕੜ ਨੂੰ ਸੰਬੋਧਤ ਹੁੰਦੀ



ਹੈ ਪਰ ਨਾਲ ਹੀ ਆਧੁਨਿਕਤਾ ਦੇ ਪ੍ਰਪੰਚ ਨੂੰ ਸਮਝਣ ਤੋਂ ਅਸਮਰੱਥ ਹੋ ਕੇ ਡੌਰ-ਭੌਰ ਹੋਈ ਰਹਿੰਦੀ ਹੈ। ਕਥਾ-ਵਸਤੂ ਦਾ ਸਮੁੱਚਾ ਫੋਕਸੀਕਰਣ ਇਕੋ ਪਾਤਰ 'ਤੇ ਕੇਂਦਰਤ ਹੋਣ ਦੇ ਬਾਵਜੂਦ ਲੇਖਕ ਪਰੰਪਰਾ ਤੇ ਆਧੁਨਿਕਤਾ ਵਿਚਲੀ ਭਟਕਣ ਨੂੰ ਰੌਚਿਕ ਗਲਪੀ-ਸਥਿਤੀਆਂ ਵਿਚ ਉਭਾਰ ਦਿੰਦਾ ਹੈ।

'ਇਕ ਮੁੱਠੀ ਚੱਕ ਲੈ' ਕਹਾਣੀ ਪਿੰਡ ਤੋਂ ਪਲਾਇਨ ਕਰਕੇ ਸ਼ਹਿਰੀ ਸਮਾਜ ਦਾ ਹਿੱਸਾ ਬਣੇ ਉਸ ਕਥਾ ਨਾਇਕ ਦੀ ਮਨੋ-ਭੂਮੀ 'ਤੇ ਉਸਦਾ ਬਿਰਤਾਂਤ ਹੈ ਜਿਹੜਾ ਪਰਿਵਾਰ ਖਿੱਚੋਤਾਣ ਤੇ ਪਿੰਡ/ਸ਼ਹਿਰ ਦੀ ਰਹਿਤਲ ਦੇ ਟਕਰਾਅ ਦਾ ਦੁਖਾਂਤ ਭੋਗਦਾ ਹੈ। ਕਹਾਣੀ ਬੇਲੋੜੇ ਵਿਸਥਾਰ ਵਾਲੀ ਹੈ ਜਿਸ ਵਿਚ ਬਦਲਦੀਆਂ ਸਮਾਜਕ ਸਥਿਤੀਆਂ ਅੰਦਰ ਨਿੱਤ ਨਵੀਆਂ ਉਭਰਦੀਆਂ ਚੁਣੌਤੀਆਂ ਨੂੰ 'ਇਕ ਮੁੱਠੀ ਚੁੱਕਣ' ਤੇ 'ਦੂਜੀ ਤਿਆਰ' ਦੇ ਰੂਪਕੀ ਅਰਥਾਂ ਵਿਚ ਪ੍ਰਯੋਗ ਕੀਤਾ ਗਿਆ ਹੈ। ਸੰਗ੍ਰਹਿ ਦੀ ਕਹਾਣੀ 'ਅੱਗ ਦੇ ਆਰ-ਪਾਰ' ਨਿੱਕੀ ਕਿਸਾਨੀ ਦੇ ਸੰਕਟਾਂ ਤੋਂ ਨਿਜਾਤ ਪਾਉਣ ਲਈ ਟਰੱਕ ਡਰਾਇਵਰੀ ਦਾ ਧੰਦਾ ਕਰਕੇ ਆਰਥਿਕ ਸਥਿਤੀਆਂ ਸੁਧਾਰਨ ਦੀ ਥਾਂ ਏਡਜ਼ ਵਰਗੀ ਬੀਮਾਰੀ ਦੀ ਲਾਗ ਲੱਗਣ ਕਾਰਨ ਗਹਿਰਾ ਦੁਖਾਂਤ ਭੋਗਦੇ ਇਕ ਪਰਿਵਾਰ ਦੀ ਦਾਸਤਾਨ ਹੈ। ਕਹਾਣੀ ਵਿਚ ਲੇਖਕ ਨੇ ਮਾਹੌਲ, ਵਾਰਤਾਲਾਪ ਤੇ ਸਥਿਤੀਆਂ ਨੂੰ ਖੂਬਸੂਰਤੀ ਨਾਲ ਗੁੰਦ ਕੇ ਹਰ ਪਾਤਰ ਦੀ ਮਨੋ-ਸਥਿਤੀ ਨਾਲ ਪੂਰਨ ਨਿਆਂ ਕਰਨ ਦਾ ਯਤਨ ਕੀਤਾ ਹੈ।

'ਸਿਰ ਹਾਜ਼ਰ ਹੈ' ਕਹਾਣੀ ਅਸਲ ਵਿਚ ਉਸ 'ਪੰਜਾਬੀ ਸਿਰ' ਦੀ ਗ਼ੈਰ-ਹਾਜ਼ਰੀ ਦਾ ਪ੍ਰਵਚਨ ਹੈ ਜਿਹੜਾ ਲੜਕਾ-ਲੜਕੀ ਦੇ ਰਿਸ਼ਤੇ ਸਮੇਂ ਆਪਣੇ ਅਖੌਤੀ ਸਿਧਾਂਤਾਂ ਨੂੰ ਤਿਲਾਂਜਲੀ ਦੇ ਕੇ ਸਵਾਰਥੀ ਤੇ ਪਦਾਰਥਵਾਦੀ ਰੁਚੀਆਂ ਨੂੰ ਅੱਗੇ ਰੱਖਦਾ ਹੈ। ਨਾਟਕੀ ਅੰਸ਼ਾਂ ਵਾਲੀ ਇਹ ਕਹਾਣੀ ਪੰਜਾਬੀ 'ਸਿਰਾਂ' ਦੀ ਅਖੌਤੀ ਅਣਖ ਤੇ ਗ਼ੈਰਤ ਨੂੰ ਵੰਗਾਰਦੀ ਹੈ।

ਮੁਖਤਿਆਰ ਸਿੰਘ ਕੋਲ ਵਸਤੂ-ਜਗਤ ਦੀ ਵਿਵਿਧਤਾ ਦਾ ਅਨੁਭਵ, ਪਾਤਰਾਂ ਦੇ ਮਨੋਵਿਗਿਆਨ ਦੀ ਸਮਝ ਹੈ ਤੇ ਕਥਾ-ਵਸਤੂ ਤੇ ਖਿਲਾਰੇ ਨੂੰ ਗਲਪੀ-ਜੁਗਤਾਂ ਨਾਲ ਸਾਂਭਣ ਦਾ ਉੱਦਮ ਹੈ। ਉਸਦਾ ਕਥਾ-ਪੈਟਰਨ ਦੁਹਰਾਓ ਦਾ ਸ਼ਿਕਾਰ ਵੀ ਹੈ। ਨਵੀਂ ਪੰਜਾਬੀ ਕਹਾਣੀ ਦੇ ਪਰ ਮੇਚਦੇ ਕਲਾ-ਬਿੰਬ ਘੜਦਿਆਂ ਉਹ ਆਧੁਨਿਕਤਾ ਤੇ ਪਰੰਪਰਾ ਨੂੰ ਸੰਵਾਦੀ ਲਹਿਜੇ ਵਿਚ ਪੇਸ਼ ਕਰਦੀਆਂ ਹੋਰ ਬਲਸ਼ਾਲੀ ਰਚਨਾਵਾਂ ਰਚਣ ਦੇ ਸਮਰੱਥ ਹੈ। ਜੇ.ਬੀ.ਸੇਖੋਂ

## 'ਸਲੋਅ ਡਾਊਨ' (ਨਾਵਲ) ਨਛੱਤਰ

'ਬੁੱਢੀ ਸਦੀ ਦਾ ਮਨੁੱਖ', 'ਬਾਕੀ ਦਾ ਸੱਚ', 'ਨਿੱਕੇ ਨਿੱਕੇ ਅਸਮਾਨ' ਤੇ 'ਹਨੇਰੀਆਂ ਗਲੀਆਂ' ਨਾਵਲਾਂ ਦੀ ਸਿਰਜਣਾ ਰਾਹੀਂ ਪੰਜਾਬੀ ਨਾਵਲ ਦੇ ਇਤਿਹਾਸ ਵਿਚ ਆਪਣੀ ਪਛਾਣ ਬਣਾ ਚੁੱਕੇ ਗਲਪਕਾਰ ਨਛੱਤਰ ਦਾ ਪੰਜਵਾਂ ਨਾਵਲ ਹੈ: 'ਸਲੋਅ ਡਾਊਨ (ਪੰਨੇ:159,ਮੁੱਲ:ਦੋ ਸੌ ਰੁਪਏ,ਚੇਤਨਾ ਪ੍ਰਕਾਸ਼ਨ,ਲੁਧਿਆਣਾ)।

'ਸਲੋਅ ਡਾਊਨ' ਵਿਚ ਨਛੱਤਰ ਨੇ ਪਾਤਰਾਂ ਦੀ ਮਾਨਸਿਕ ਸਥਿਤੀ ਤੇ ਪ੍ਰਕਿਰਤਕ ਚਿਹਨਾਂ ਦੀ ਸਿਰਜਣਾ ਰਾਹੀਂ ਇੱਕੀਵੀਂ ਸਦੀ ਵਿਚ ਵਿਸ਼ਵ ਮੰਡੀ ਵਿਚ ਆਈ ਆਰਥਿਕ ਮੰਦਹਾਲੀ ਦੀ ਮਾਰ ਝੱਲ ਰਹੇ ਭਾਰਤ ਦੇ ਮੈਟਰੋ ਸ਼ਹਿਰਾਂ ਤੇ ਪਿੰਡਾਂ ਦੇ ਜੀਵਨ-ਯਥਾਰਥ ਨੂੰ ਉਘਾੜਿਆ ਹੈ। ਇਸੇ ਲਈ ਉਸਨੇ ਇਸ ਨਾਵਲ ਵਿਚ ਪਾਤਰਾਂ ਨੂੰ ਉਪਭੋਗਤਾਵਾਦ ਦੇ ਪ੍ਰਭਾਵ ਹੇਠ ਸੁਹਣੀ ਜ਼ਿੰਦਗੀ ਜਿਉਣ ਦਾ ਸੁਪਨਾ ਸਾਕਾਰ ਕਰਨ ਵਿਚ ਰੁੱਝੇ ਵਿਖਾਇਆ ਹੈ ਤੇ ਕੁਝ ਪਾਤਰਾਂ ਨੂੰ ਉਹਨਾਂ ਦਾ ਖੁਸ਼ਹਾਲ ਭਵਿੱਖ ਨਜ਼ਰ ਨਾ ਆਉਣ ਦੀ ਸੂਰਤ ਵਿਚ ਮਾਨਸਿਕ ਤੇ

ਪਰਿਵਾਰਕ ਤੌਰ ਉੱਤੇ ਬਿਖਰਦਿਆਂ ਤੇ ਟੁੱਟਦਿਆਂ ਵੀ ਵਿਖਾਇਆ ਗਿਆ ਹੈ।

ਮਲਟੀਨੈਸ਼ਨਲ ਕੰਪਨੀਆਂ ਦੁਆਰਾ ਸਰਕਾਰੀ ਨੌਕਰੀਆਂ ਦੇ ਮੁਕਾਬਲੇ ਵੱਧ ਤਨਖਾਹਾਂ ਦੀ ਆਫਰ ਨੂੰ ਨਛੱਤਰ ਸਿਰਜਿਤ ਪਾਤਰ ਸਾਕਾਰ ਤਾਂ ਕਰ ਲੈਂਦੇ ਹਨ, ਪਰ ਘੰਟਿਆਂ ਬੱਧੀ ਚੱਲਣ ਵਾਲੀਆਂ ਕੰਪਨੀਆਂ ਦੀਆਂ ਮੀਟਿੰਗਾਂ ਅਤੇ ਜ਼ਿਆਦਾ ਘੰਟੇ ਕੰਮ ਕਰਨ ਕਰਕੇ ਮਾਨਸਿਕ ਤੇ ਸਰੀਰਕ ਤੌਰ ਉੱਤੇ ਉਹ ਇੰਨਾ ਥੱਕ- ਟੁੱਟ ਜਾਂਦੇ ਹਨ ਕਿ ਰਾਤ ਨੂੰ ਬਿਨਾਂ ਸ਼ਰਾਬ ਪੀਤਿਆਂ ਉਹਨਾਂ ਨੂੰ ਨੀਂਦ ਨਹੀਂ ਆਉਂਦੀ।ਦੂਜੇ ਸ਼ਹਿਰਾਂ ਵਿਚ ਹੋਣ ਵਾਲੀਆਂ ਮੀਟਿੰਗਾਂ ਵਿਚ ਜਾਣ ਵਾਲੀਆਂ ਨੌਜਵਾਨ ਕੁੜੀਆਂ ਹੋਟਲਾਂ ਵਿਚ ਆਪਣੀ ਇਕੱਲ ਨੂੰ ਦੂਰ ਕਰਨ ਲਈ ਆਪਣੇ ਮਰਦ ਦੋਸਤਾਂ ਦਾ ਸਰੀਰਕ ਸਾਥ ਵੀ ਮਾਣਦੀਆਂ ਹਨ।ਨੌਜਵਾਨ ਮੁੰਡੇ ਕੁੜੀਆਂ ਦੀ ਅਜਿਹੀ ਜੀਵਨ-ਸ਼ੈਲੀ ਉਪਭੋਗੀ ਸਭਿਆਚਾਰ ਦੁਆਰਾ ਸਿਰਜੇ ਜਾ ਰਹੇ ਇਕ ਅਜਿਹੇ ਸਭਿਆਚਾਰ ਦੀ ਤਸਵੀਰ ਸਾਕਾਰ ਕਰਦੀ ਹੈ ਜੋ ਪਰੰਪਰਕ ਸਭਿਆਚਾਰਕ ਕਦਰਾਂ-ਕੀਮਤਾਂ ਵਾਲੇ ਸਭਿਆਚਾਰ ਤੋਂ ਵੱਖਰੀ ਹੈ।

ਨਛੱਤਰ ਦੀ ਰਚਨਾ-ਦ੍ਰਿਸ਼ਟੀ ਜ਼ਿੰਦਗੀ ਪ੍ਰਤੀ ਸਕਾਰਾਤਮਕ ਸੋਚ ਦੀ ਲਖਾਇਕ ਹੈ ਜਿਹੜੀ ਮੁਸ਼ਕਲ ਤੋਂ ਮੁਸ਼ਕਲ ਸਥਿਤੀ ਵਿਚ ਵੀ ਜ਼ਿੰਦਗੀ ਨੂੰ ਜਿਉਣ ਦਾ ਜਜ਼ਬਾ ਪੈਦਾ ਕਰਦੀ ਹੈ ਅਤੇ ਅਜਿਹੇ ਜਜ਼ਬੇ ਨੂੰ ਕਾਇਮ ਰੱਖਣ ਲਈ ਪਾਤਰਾਂ ਨੂੰ ਅਖੀਰ ਤਕ ਜੂਝਦੇ ਰਹਿਣ ਲਈ ਉਸਾਰੂ ਸੇਧ ਪ੍ਰਦਾਨ ਕਰਦੀ ਹੋਈ ਜ਼ਿੰਦਗੀ ਨੂੰ ਨਵੇਂ ਸਿਰਿਓਂ ਹੋਰ ਵੀ ਖੂਬਸੂਰਤੀ ਨਾਲ ਜਿਉਣ ਦੀ ਉਹਨਾਂ ਵਿਚ ਉਮੀਦ ਜਗਾਈ ਰੱਖਦੀ ਹੈ। ਇਸੇ ਉਮੀਦ ਕਰਕੇ ਜਲ ਮਹਿਲ ਲਾਗੇ ਉਦਾਸ ਮਨ ਨਾਲ ਆਟੋ ਦੀ ਇੰਤਜ਼ਾਰ ਕਰਦਿਆਂ ਜਦੋਂ ਅਮਰਿੰਦਰ ਨੇ ਹੌਸਲੇ ਨਾਲ ਸੀਮਾ ਦਾ ਹੱਥ ਘੁੱਟ ਕੇ ਫੜਿਆ, ਤਾਂ ਸੀਮਾ ਨੂੰ ਲੱਗਿਆ, ਜਿਵੇਂ ਜਲ ਮਹਿਲ ਵਿਚ ਚਮਕਦੀਆਂ ਰੌਸ਼ਨੀਆਂ ਵਾਂਗ ਉਸਦੇ ਆਪਣੇ ਅੰਦਰ ਵੀ ਹਜ਼ਾਰਾਂ ਰੌਸ਼ਨੀਆਂ ਜਗਣ ਲੱਗ ਪਈਆਂ ਹੋਣ। ਤੇ ਸੀਮਾ ਦੁਆਰਾ ਅਮਰਿੰਦਰ ਨੂੰ ਬੋਲੇ,"ਮੈਂ ਜ਼ਿੰਦਗੀ ਜਿਉਣਾ ਚਾਹੁੰਦੀ ਹਾਂ" ਵਾਲੇ ਬੋਲ ਵੀ ਲੇਖਕ ਦੀ ਇਸੇ ਦ੍ਰਿਸ਼ਟੀ 'ਚੋਂ ਜਨਮ ਲੈਂਦੇ ਹਨ।

ਅੱਜੋਕੇ ਸਰਮਾਏਦਾਰੀ ਯੁੱਗ ਵਿਚਲੇ ਉਪਭੋਗਤਾਵਾਦੀ ਸਭਿਆਚਾਰ ਅਨੁਸਾਰ ਸਿਰਜੇ ਜਾ ਰਹੇ ਵਿਭਿੰਨ ਪ੍ਰਕਾਰ ਦੇ ਨਵੇਂ ਨਵੇਂ ਪ੍ਰਤੀਮਾਨਾਂ ਨੂੰ ਲੇਖਕ ਬਹੁਤਾ ਪਸੰਦ ਤਾਂ ਨਹੀਂ ਕਰਦਾ ਪਰ ਲਕੀਰ ਦੇ ਫਕੀਰ ਦੀ ਤਰ੍ਹਾਂ ਆਪਣੇ ਪਾਤਰਾਂ ਨੂੰ ਇੰਨਾ ਕਠੋਰ ਵੀ ਨਹੀਂ ਬਣਨ ਦਿੰਦਾ ਕਿ ਉਹਨਾਂ ਦੀ ਪਰੰਪਰਕ ਸੋਚ ਉਹਨਾਂ ਦੇ ਬੱਚਿਆਂ ਦੀ ਜ਼ਿੰਦਗੀ 'ਚ ਆਉਣ ਵਾਲੀਆਂ ਖੁਸ਼ੀਆਂ 'ਚ ਰੋੜਾ ਬਣ ਜਾਵੇ। ਬਦਲਦੀਆਂ ਸਮਾਜਕ ਪਰਿਸਥਿਤੀਆਂ ਅਨੁਸਾਰ ਬਦਲ ਜਾਣ ਵਿਚ ਹੀ ਉਸਨੂੰ ਸਾਰੀਆਂ ਸਮੱਸਿਆਵਾਂ ਦਾ ਹੱਲ ਨਜ਼ਰ ਆਉਂਦਾ ਹੈ। ਇਸੀ ਸੋਚ ਤਹਿਤ ਲੇਖਕ ਨੇ ਗਿਰਧਾਰੀ ਨਾਮਕ ਪਾਤਰ ਨੂੰ ਆਪਣੇ ਪੁੱਤਰ ਰੋਹਿਤ ਦੀ ਪਸੰਦ ਦੀ ਉੱਚ ਜਾਤੀ ਕੁੜੀ ਮੋਨਿਕਾ ਨਾਲ ਵਿਆਹ ਕਰਾਉਣ ਕਾਰਨ ਨਾਖੁਸ਼ ਹੁੰਦਿਆਂ ਹੋਇਆਂ ਵੀ ਉਸਦੀ ਖੁਸ਼ੀ ਅੱਗੇ ਆਪਣੇ ਮਨ ਦੀਆਂ ਸੱਧਰਾਂ ਨੂੰ ਮਾਰ ਕੇ ਵੀ ਆਪਣੇ ਪੁੱਤਰ ਦੀ ਪਸੰਦ ਨੂੰ ਸਵੀਕਾਰ ਕਰ ਲਿਆ। ਕੁੜੀ ਵਾਲਿਆਂ ਦੀ ਮਰਜ਼ੀ ਨਾਲ ਹੋਏ ਵਿਆਹ ਵਿਚ ਗਿਰਧਾਰੀ ਤੇ ਕਮਲਾ ਆਪਣੇ ਪੁੱਤਰ ਦੇ ਵਿਆਹ ਵਿਚ ਮਹਿਮਾਨਾਂ ਦੀ ਤਰ੍ਹਾਂ ਸ਼ਾਮਿਲ ਹੋ ਕੇ ਵੀ ਆਪਣੇ ਬੱਚਿਆਂ ਦੀ ਖੁਸ਼ੀ ਲਈ ਆਪਣੇ ਮਨ ਨੂੰ ਸਮਝਾਉਣ ਵਿਚ ਹੀ ਭਲਾਈ ਸਮਝਦੇ ਹਨ।

ਨਾਵਲ ਦੇ ਅਜਿਹੇ ਗਲਪੀ ਵੇਰਵੇ ਇਸ ਵਿਚਾਰ ਦੀ ਹਾਮੀ ਭਰਦੇ ਹਨ ਕਿ ਨਛੱਤਰ ਦੀ ਵਿਚਾਰਧਾਰਕ ਦ੍ਰਿਸ਼ਟੀ ਜਾਤਪਾਤ ਦੇ ਬੰਧਨਾਂ ਨੂੰ ਸਵੀਕਾਰ ਨਹੀਂ ਕਰਦੀ। ਨਾਵਲ ਵਿਚਲੇ ਕਰਤਾਰ ਚੰਦ ਨਾਮੀ ਪਾਤਰ ਦੇ ਜੀਵਨ ਬਿਰਤਾਂਤ ਰਾਹੀਂ ਪੰਜਾਬ ਦੇ ਪੇਂਡੂ ਅਰਥਚਾਰੇ ਵਿਚ ਜਾਤਪਾਤ ਦੇ ਗਲਬੇ ਕਾਰਨ ਸੁੰਗੜੀ ਮਾਨਸਿਕ ਸੋਚ ਦੇ ਪ੍ਰਭਾਵਾਂ ਨੂੰ ਸਿਰਜਿਆ ਗਿਆ ਹੈ।



ਜਲੰਧਰ ਦੇ ਇਕ ਨਿੱਕੇ ਜਿਹੇ ਪਿੰਡ 'ਚੋਂ ਉੱਠਕੇ ਦਿੱਲੀ ਜਾ ਵਸਣ ਵਾਲੇ ਕਰਤਾਰ ਚੰਦ ਨੂੰ ਬਹੁਤ ਓਪਰਾ ਲਗਦਾ ਹੈ। ਸ਼ਹਿਰ ਦੀ ਭੀੜ-ਭੜੱਕੇ ਵਾਲੀ ਦੁਨੀਆਂ ਉਸਨੂੰ ਬਹੁਤ ਓਪਰੀ ਲਗਦੀ ਹੈ। ਸ਼ਹਿਰ 'ਚ ਰਹਿੰਦਿਆਂ ਕਰਤਾਰ ਚੰਦ ਨੇ ਬੈਂਕ ਤੋਂ ਕਰਜ਼ਾ ਲੈ ਕੇ ਆਪਣੇ ਬੱਚਿਆਂ ਨੂੰ ਪਬਲਿਕ ਸਕੂਲਾਂ 'ਚ ਪੜ੍ਹਾਇਆ ਤੇ ਉਚੇਰੀ ਸਿੱਖਿਆ ਦਿਵਾਈ। ਭਾਵੇਂ ਉਸਦੀ ਆਪਣੀ ਨੌਕਰੀ ਰਿਜ਼ਰਵ ਕੋਟੇ 'ਚ ਲੱਗੀ ਸੀ ਪਰ ਉਸਨੇ ਆਪਣੇ ਬੱਚਿਆਂ ਦੀ ਪੜ੍ਹਾਈ ਤੋਂ ਲੈ ਕੇ ਨੌਕਰੀ ਲੱਗਣ ਤਕ ਰਿਜ਼ਰਵੇਸ਼ਨ ਵਾਲਾ ਪੱਤਾ ਕਿਤੇ ਵੀ ਨਹੀਂ ਸੀ ਵਰਤਿਆ। ਇਹ ਨਾਵਲੀ ਵੇਰਵਾ ਨਾਵਲਕਾਰ ਦੀ ਦਲਿਤ ਪੱਖੀ ਮਾਨਵਵਾਦੀ ਵਿਚਾਰਧਾਰਾ ਦਾ ਬੋਧ ਕਰਵਾਉਂਦਾ ਹੈ।ਇਸੇ ਵਿਚਾਰਧਾਰਾ ਦੇ ਅੰਤਰਗਤ ਲੇਖਕ ਇਹ ਸੋਝੀ ਗ੍ਰਹਿਣ ਕਰਦਾ ਹੈ ਕਿ ਅੱਜ ਦੇ ਅਤਿ ਆਧੁਨਿਕ ਯੁੱਗ ਵਿਚ ਮਨੁੱਖ ਦੀ ਅਹਿਮੀਅਤ ਉਸਦੀ ਜਾਤ ਤੋਂ ਨਹੀਂ ਬਲਕਿ ਉਸਦੀ ਸਮਾਜਕ ਤੇ ਆਰਥਿਕ ਸਥਿਤੀ ਤੋਂ ਪਛਾਣੀ ਜਾ ਸਕਦੀ ਹੈ। ਰਾਜਸਥਾਨ ਵਿਚ ਗੁੱਜਰਾਂ ਵੱਲੋਂ ਰਾਖਵੇਂਕਰਨ ਲਈ ਚਲਾਏ ਗਏ ਅੰਦੋਲਨ ਨੂੰ ਵੀ ਨਾਵਲਕਾਰ ਨੇ ਇਸੇ ਦ੍ਰਿਸ਼ਟੀ ਰਾਹੀਂ ਤੱਕਿਆ ਹੈ।

ਸਾਮਰਾਜੀ ਵਿਸ਼ਵੀਕਰਨ ਦਾ ਪ੍ਰਭਾਵ ਕੇਵਲ ਤੇ ਕੇਵਲ ਆਰਥਿਕ ਮੰਦਹਾਲੀ ਲਈ ਹੀ ਜ਼ਿੰਮੇਵਾਰ ਨਹੀਂ ਹੈ ਸਗੋਂ ਮਨੁੱਖੀ ਸਮਾਜ,ਪ੍ਰਕਿਤੀ ਤੇ ਵਾਤਾਵਰਣ ਦੇ ਵਿਨਾਸ਼ ਲਈ ਵੀ ਜ਼ਿੰਮੇਵਾਰ ਹੈ। ਸਾਮਰਾਜੀ ਵਿਸ਼ਵੀਕਰਨ ਨੇ ਸਮੁੱਚੀ ਦੁਨੀਆਂ ਦੇ ਸਮਾਜਕ, ਸਭਿਆਚਾਰਕ ਤੇ ਪ੍ਰਕਿਰਤਕ ਵਰਤਾਰਿਆਂ ਨੂੰ ਆਪਣੇ ਕਲਾਵੇ ਵਿਚ ਲੈਣਾ ਸ਼ੁਰੂ ਕੀਤਾ ਹੋਇਆ ਹੈ। ਇਸਨੇ ਮੰਦੀ ਸਿਰਫ ਨੌਕਰੀਆਂ ਦੇ ਮੌਕਿਆਂ ਵਿਚ ਹੀ ਨਹੀਂ ਲਿਆਂਦੀ ਸਗੋਂ ਸਥਾਨਕ ਕਦਰਾਂ-ਕੀਮਤਾਂ ਨੂੰ ਵੀ ਬੇਪਨਾਹ ਢਾਹ ਲਾਈ ਹੈ। ਇਸ ਦੇ ਪ੍ਰਭਾਵ ਸਦਕਾ ਰਿਸ਼ਤਿਆਂ ਦੀ ਖੂਬਸੂਰਤੀ ਧੁਆਂਖੀ ਗਈ ਤੇ ਪ੍ਰਕਿਰਤਕ ਜੀਵ-ਜੰਤੂਆਂ ਦਾ ਵਿਨਾਸ਼ ਹੋਇਆ। ਜਿਵੇਂ ਨਾਵਲੀ ਵਸਤੂ ਸਪਸ਼ਟ ਕਰਦੀ ਹੈ ਕਿ ਫਸਲਾਂ ਉੱਤੇ ਕੀਤੇ ਜਾਂਦੇ ਕੀਟ ਨਾਸ਼ਕ ਛਿੜਕਾਅ ਕਾਰਨ ਭੂਰੀਆਂ ਚਿੜੀਆਂ ਜ਼ਹਿਰੀਲੇ ਦਾਣੇ ਖਾਣ ਨਾਲ ਮਰ ਗਈਆਂ ਹਨ ਅਤੇ ਜੋ ਬਚੀਆਂ ਵੀ ਹਨ, ਉਹ ਮੋਬਾਈਲ ਟਾਵਰਾਂ 'ਚੋਂ ਨਿਕਲਦੀਆਂ ਰੇਡੀਏਸ਼ਨ ਕਿਰਨਾਂ ਦੀ ਮਾਰ ਨਾ ਝੱਲਦੀਆਂ ਹੋਈਆਂ ਇੱਧਰ- ਉੱਧਰ ਖਿੰਡ-ਪੁੰਡ ਗਈਆਂ ਹਨ।

ਬਦਲਦੀਆਂ ਪਰਿਸਥਿਤੀਆਂ ਅਨੁਸਾਰ ਬਦਲ ਜਾਣ ਵਿਚ ਹੀ ਪ੍ਰਕ੍ਰਿਤੀ ਦੇ ਹਰ ਜੀਵ ਦਾ ਵਿਕਾਸ ਨਿਸਚਿਤ ਹੈ, ਨਹੀਂ ਤਾਂ ਉਹ ਪਰਿਸਥਿਤੀਆਂ ਦੀ ਕਠੋਰਤਾ ਅੱਗੇ ਹੰਭ-ਹੁੱਟ ਕੇ ਖਤਮ ਹੋ ਸਕਦਾ ਹੈ ਵਾਲੀ ਧਾਰਨਾ; ਨਾਵਲ ਦੀ ਲਗਪਗ ਹਰ ਸਥਿਤੀ ਵਿਚ ਸਮਾਈ ਹੋਈ ਹੈ। ਭਾਵੇਂ ਇਸ ਨਾਵਲ ਦੇ ਪਾਤਰਾਂ-ਅਮਰਿੰਦਰ, ਸੀਮਾ, ਕਰਤਾਰ ਚੰਦ, ਕੰਵਲ, ਮਧੂ ਅਤੇ ਨਿਧੀ ਨੂੰ ਦਰਪੇਸ਼ ਸਥਿਤੀਆਂ ਹੋਣ, ਭਾਵੇਂ ਸੀਮਾ ਦੁਆਰਾ ਅਜਮੇਰ ਰੋਡ ਤੋਂ ਖਰੀਦੀਆਂ ਰੰਗ ਬਿਰੰਗੇ ਖੰਭਾਂ ਵਾਲੀਆਂ ਪਿੰਜਰੇ 'ਚ ਬੰਦ ਚਿੜੀਆਂ ਦੀ।ਪਿੰਜਰੇ 'ਚ ਬੰਦ ਚਿੜੀਆਂ ਅਮਰਿੰਦਰ ਦੇ ਘਰ ਆਉਣ ਉੱਤੇ ਕੁਝ ਚਿਰ ਤਾਂ ਓਪਰਾ ਕਰਦੀਆਂ ਹਨ ਪਰ ਕੁਝ ਮਿੰਟਾਂ ਦੀ ਚੁੱਪ ਤੋਂ ਬਾਅਦ ਆਪੇ ਹੀ ਆਪਣੇ ਪਿੰਜਰੇ 'ਚ ਰੱਖੇ ਦਾਣੇ ਖਾਣ ਲੱਗ ਪੈਂਦੀਆਂ ਹਨ। ਜਿਵੇਂ ਉਹਨਾਂ ਨੇ ਕੁਦਰਤੀ ਬਦਲਾਅ ਨੂੰ ਸਵੀਕਾਰ ਕਰ ਲਿਆ ਹੋਵੇ। ਸੀਮਾ ਦੁਆਰਾ ਪਿੰਜਰੇ ਦੀ ਖਿੜਕੀ ਖੋਹਲਣ ਉੱਤੇ ਵੀ ਉਹ ਚਿੜੀਆਂ ਇਕ ਉਡਾਰੀ ਮਾਰਨ ਉਪਰੰਤ ਮੁੜ ਉਸੇ ਪਿੰਜਰੇ 'ਚ ਇੰਝ ਆਣ ਵੜਦੀਆਂ ਹਨ ਜਿਵੇਂ ਪਿੰਜਰਾ ਉਹਨਾਂ ਦਾ ਹੀ ਬਣਾਇਆ ਘਰ ਹੋਵੇ। ਗੁਰਦੀਪ ਕੌਰ

## ਆਫੀਆ ਸਦੀਕੀ ਦਾ ਜੇਹਾਦ (ਨਾਵਲ) ਹਰਮਹਿੰਦਰ ਚਹਿਲ

ਚਰਚਤ ਗਲਪਕਾਰ ਹਰਮਹਿੰਦਰ ਚਹਿਲ ਆਪਣੇ ਨਵ-ਪ੍ਰਕਾਸ਼ਤ ਨਾਵਲ 'ਆਫੀਆ ਸਦੀਕੀ ਦਾ ਜੇਹਾਦ' ਤੋਂ ਪਹਿਲਾਂ ਪੰਜ ਕਹਾਣੀ ਸੰਗ੍ਰਹਿ ਅਤੇ ਦੋ ਨਵਾਲ ('ਬਲੀ'

ਅਤੇ 'ਹੋਣੀ') ਪ੍ਰਕਾਸ਼ਤ ਕਰਵਾ ਚੁੱਕਾ ਹੈ।ਨਾਵਲ 'ਆਫ਼ੀਆ ਸਦੀਕੀ ਦਾ ਜੇਹਾਦ' ਦਾ ਕੇਂਦਰੀ ਥੀਮ ਅਮਰੀਕਾ ਵਿਚ ਵਾਪਰੀਆਂ ਦਹਿਸ਼ਤੀ ਘਟਨਾਵਾਂ ਨਾਲ ਜੁੜਿਆ ਹੋਇਆ ਹੈ; ਵਿਸ਼ੇਸ਼ ਕਰਕੇ 9/11 ਦੀ ਮੁੱਖ ਘਟਨਾ ਨਾਲ, ਜਿਸ ਦੇ ਵਾਪਰਨ ਉਪਰੰਤ ਅਮਰੀਕਾ ਨੇ ਦਹਿਸ਼ਤਵਾਦ ਦੇ ਅੰਤ ਲਈ ਜਿਹੜੀ ਪਹੁੰਚ ਅਪਣਾਈ, ਨਾਵਲਕਾਰ ਉਸਦੀ ਬਿਰਤਾਂਤਕਰੀ ਕਰਦਾ ਹੈ। ਨਾਵਲਕਾਰ ਉਹਨਾਂ ਹਮਲਿਆਂ ਤੋਂ ਉਤਪੰਨ ਪਰਿਸਥਿਤੀਆਂ ਨੂੰ ਆਫ਼ੀਆ ਸਦੀਕੀ ਦੇ ਜੀਵਨ ਬਿਰਤਾਂਤ ਰਾਹੀਂ ਬਿਆਨਦਾ ਹੈ ਜਿਹਨਾਂ ਦਾ ਅੰਤਰਰਾਸ਼ਟਰੀ ਪੱਧਰ 'ਤੇ ਆਪਣਾ ਸਿਆਸੀ ਅਤੇ ਇਤਿਹਾਸਕ ਮਹੱਤਵ ਬਣਦਾ ਹੈ।

ਵਿਸ਼ਵ ਵਿਚ ਅਮਰੀਕਾ ਵਰਗਾ ਸਰਮਾਏਦਾਰੀ ਦੇਸ਼ ਹੋਰਨਾਂ ਦੇਸ਼ਾਂ ਦੀ ਸਿਆਸਤ ਵਿਚ ਨਕਾਰਾਤਮਕ ਭੂਮਿਕਾ ਨਿਭਾਉਣ 'ਤੇ ਤੁਲਿਆ ਹੋਇਆ ਹੈ। ਚਾਹੇ ਅਰਬ ਮੁਲਕਾਂ ਦਾ ਆਪਸੀ ਮਸਲਾ ਹੋਵੇ ਜਾਂ ਕਿਸੇ ਹੋਰ ਵਿਕਾਸਸ਼ੀਲ ਦੇਸ਼ ਦਾ ਸਿਆਸੀ ਜਾਂ ਆਰਥਿਕ ਮਸਲਾ ਹੋਵੇ, ਉੱਥੇ ਅਮਰੀਕਾ ਦਾ ਦਾਬਾ ਤੇ ਦਬਾਅ ਬਰਕਰਾਰ ਰਹਿੰਦਾ ਹੈ। ਇਸ ਸਥਿਤੀ ਵਿਚ ਅਮਰੀਕਾ ਅਨੇਕਾਂ ਅਜਿਹੀਆਂ ਨੀਤੀਆਂ ਨਿਰਮਾਣ ਕਰਨ ਲਈ ਯਤਨਸ਼ੀਲ ਰਹਿੰਦਾ ਹੈ ਜਿਸ ਨਾਲ ਉਸ ਦੀ ਲੋਭੀ ਚਰਿਤੱਰਕ ਵਿਸ਼ੇਸ਼ਤਾ ਧੁੰਦਲੀ ਪੈ ਜਾਵੇ। ਮਿਸਾਲ ਵਜੋਂ 9/11 ਦੀ ਘਟਨਾ ਤੋਂ ਬਾਅਦ ਅਮਰੀਕਾ ਇਸਲਾਮਿਕ ਅਤੇ ਵਿਕਾਸਸ਼ੀਲ ਦੇਸ਼ਾਂ ਵਿਚ ਅਤਿ ਘਣਾਉਣੀਆਂ, ਗ਼ੈਰ ਮਾਨਵੀ ਕਾਰਵਾਈਆਂ ਕਿਸ ਤਰ੍ਹਾਂ ਕਰਦਾ ਹੈ ਅਤੇ ਕਿਵੇਂ ਇਕ ਖਾਸ ਕੌਮ ਨੂੰ ਵਿਸ਼ਵ-ਆਤੰਕਵਾਦ ਦਾ ਸੰਸਥਾਪਕ ਤੇ ਸੰਚਾਲਕ ਸਿੱਧ ਕਰਦਾ ਹੋਇਆ ਉਸ ਪ੍ਰਤੀਘਿਰਣਾਮੂਲਕ ਸੰਦੇਸ਼ ਵਿਸ਼ਵ ਵਿਚ ਸੰਚਾਰਤ ਕਰਦਾ ਹੈ, ਆਦਿ ਦਾ ਬਿਰਤਾਂਤ ਸਮੁੱਚੇ ਨਾਵਲ ਵਿਚ ਵਿਚਾਰਿਆ ਗਿਆ ਹੈ ਅਤੇ ਨਾਲ ਹੀ ਇਸ ਗੱਲ ਵੱਲ ਸੰਕੇਤ ਕੀਤਾ ਗਿਆ ਹੈ ਕਿ ਕਿਵੇਂ ਅਮਰੀਕਾ ਇਸਲਾਮਿਕ ਦੇਸ਼ਾਂ ਵਿਚਲੀਆਂ ਸਥਾਨਕੀ ਧਾਰਮਿਕ ਸੰਸਥਾਵਾਂ ਨੂੰ ਆਪਣੀ ਸੱਤਾ-ਪ੍ਰਾਪਤੀ ਅਤੇ ਸਥਾਪਤੀ ਲਈ ਸਹਾਇਕ 'ਸ਼ਕਤੀ' ਵਜੋਂ ਵਰਤਦਾ ਹੋਇਆ ਆਪਣੀ ਸਾਮਰਾਜੀ ਪਹੁੰਚ ਅਤੇ ਸੱਤਾ ਦੀ ਤਾਕਤ ਨੂੰ ਵਧਾਉਣ ਦੇ ਯਤਨ ਕਰਦਾ ਹੈ।

ਇਸ ਨਾਵਲ ਦੀ ਕੇਂਦਰੀ ਪਾਤਰ ਆਫ਼ੀਆ ਸਦੀਕੀ ਜੇਹਾਦ ਨਾਲ ਸਵੈ-ਕੁਰਬਾਨੀ ਦੇ ਜਜ਼ਬੇ ਨਾਲ ਜੁੜੀ ਹੋਈ ਹੈ। ਉਹ ਇਸਲਾਮ ਦੇ ਪ੍ਰਚਾਰ ਅਤੇ ਪਾਸਾਰ ਲਈ ਵਿਸ਼ਵ ਦੀਆਂ ਸ਼ਕਤੀਸ਼ਾਲੀ ਤਾਕਤਾਂ ਨੂੰ ਚਣੌਤੀ ਦਿੰਦੀ ਹੈ। ਨਾਵਲਕਾਰ ਆਫ਼ੀਆ ਸਦੀਕੀ ਦੇ ਧਾਰਮਿਕ ਅਵਚੇਤਨੀ ਸਰੋਕਾਰਾਂ ਨੂੰ ਲੱਭਦਾ ਹੋਇਆ ਇਸ ਦੇ ਪਿਛੋਕੜ ਵਿਚ ਉਸਦੀ ਮਾਂ ਇਸਮਤ ਜੇਹਾਨ ਵੱਲੋਂ ਸਥਾਪਤ ਧਾਰਮਿਕ ਜਥੇਬੰਦੀ 'ਯੂਨਾਇਟਡ ਇਸਲਾਮਿਕ ਔਰਗੇਨਾਈਜ਼ੇਸ਼ਨ' ਦੀ ਕਾਰਜ ਪ੍ਰਣਾਲੀ ਨੂੰ ਵਿਚਾਰਦਾ ਹੈ, ਜਿਸ ਨੇ ਆਫ਼ੀਆ ਸਦੀਕੀ ਦੀ ਧਾਰਮਿਕ ਰੁਚੀ ਨੂੰ ਸਮਕਾਲੀ ਪ੍ਰਸੰਗ ਵਿਚ ਜੇਹਾਦ ਜਿਹੇ ਗ਼ੈਰ ਮਾਨਵੀ ਕਾਰਜਾਂ ਵੱਲ ਧਕੇਲ ਦਿੱਤਾ। ਸੁਆਲ ਇਹ ਹੈ ਕਿ 'ਜੇਹਾਦ' ਦੇ ਧਾਰਮਿਕ ਅਰਥਾਂ ਤੋਂ ਇਸ ਨੂੰ ਸੰਕੀਰਣ-ਮਾਨਸਿਕਤਾ ਤਕ ਕਿਵੇਂ ਘਟਾਇਆ ਗਿਆ? ਇਸ ਰੁਪਾਂਤਰਨ ਵਿਚ ਧਰਮ ਦੇ ਨਾਂ 'ਤੇ ਸਿਆਸਤ ਕਰਦੇ ਆਗੂਆਂ/ਨੇਤਾਵਾਂ ਦੇ ਆਪਣੇ ਕਿਹੜੇ ਹਿਤ ਹਨ? ਆਪਣੇ ਸਵਾਰਥੀ ਕਿਰਦਾਰ ਰਾਹੀਂ ਉਹ ਲੋਕਾਂ ਦੇ ਵਿਸ਼ਵਾਸ ਦਾ ਦੂਹਰਾ ਸ਼ੋਸ਼ਣ ਕਿਵੇਂ ਕਰਦੇ ਹਨ? ਇਹ ਸਵਾਲ ਧਰਮ ਅਤੇ ਸਿਆਸਤ ਪ੍ਰਤੀ ਵਿਵੇਕਸ਼ੀਲਤਾ ਦੀ ਮੰਗ ਕਰਦੇ ਹਨ, ਜਿਹੜੇ ਇਸ ਨਾਵਲ ਵਿਚ ਅਨੇਕਾਂ ਥਾਂਵਾਂ 'ਤੇ ਬਿਰਤਾਂਤ ਦਾ ਭਾਗ ਬਣਦੇ ਹਨ। ਮਸਲਨ ਖੁਦ ਆਫ਼ੀਆ ਸਦੀਕੀ ਦੀ ਮਾਂ ਧਾਰਮਿਕ ਜਥੇਬੰਦੀ ਦੀ ਸੰਸਥਾਪਕ ਹੋਣ 'ਤੇ ਆਫ਼ੀਆ ਦੀ ਸ਼ਖਸੀਅਤ ਵਿਚ ਬੇਨਜ਼ੀਰ ਭੁੱਟੋ ਦੇ ਮੁਕਾਬਲੇ ਦੀ ਸਿਆਸੀ ਆਗੂ ਤਸੱਵਰ ਕਰਦੀ ਹੈ, ਪਰ ਆਫ਼ੀਆ ਮਜ਼ਹਬੀ ਕੰਮ ਨੂੰ 'ਰਾਜਨੀਤਕ ਪਉੜੀ' ਦਾ ਦਰਜਾ ਦਿੰਦਿਆਂ ਮਜ਼ਹਬ ਦੇ ਪਵਿੱਤਰ ਕਾਰਜ ਨੂੰ 'ਅਸਲੀ ਮਾਹਨਿਆਂ' ਵਿਚ ਨਿਭਾਉਣ



ਲਈ ਤੱਤਪਰ ਹੈ।

ਸਾਮਰਾਜੀ ਵਿਕਸਤ ਦੇਸ਼ਾਂ ਵੱਲੋਂ ਆਰਥਿਕ ਵਿਕਾਸ ਦੇ ਨਾਮ 'ਤੇ ਜਿਹੜਾ ਮਾਡਲ ਵਿਕਾਸਸ਼ੀਲ ਦੇਸ਼ਾਂ ਵਿਚ ਲਾਗੂ ਕੀਤਾ ਜਾਂਦਾ ਹੈ, ਉਸ ਦੀਆਂ ਆਪਣੀਆਂ ਸੀਮਾਵਾਂ ਹਨ। ਬਾਹਰੀ ਤੌਰ 'ਤੇ ਇਹ ਵਿਕਾਸ ਦਾ ਭੁਲੇਖਾ ਸਿਰਜਦਾ ਹੈ ਪਰ ਇਸ ਦੇ ਅੰਦਰੂਨੀ ਤੇ ਨਿਕਟ ਮੂਲਕ ਅਧਿਐਨ ਉਪਰੰਤ ਇਹ ਵਿਕਾਸ ਸਾਮਰਾਜੀ ਸ਼ਕਤੀਆਂ ਦੇ ਪੱਖ ਵਿਚ ਹੀ ਭੁਗਤਦਾ ਨਜ਼ਰ ਆਉਂਦਾ ਹੈ। ਨਾਵਲ ਵਿਚ ਆਫ਼ੀਆ ਸਦੀਕੀ ਦੀ ਦੂਹਰੀ ਚਰਿਤਰਕ ਵਿਸ਼ੇਸ਼ਤਾ ਇਸ ਵਿਕਾਸਸ਼ੀਲਤਾ ਦੇ ਭਰਮ-ਮਾਡਲ ਨੂੰ ਹੀ ਪੇਸ਼ ਕਰਦੀ ਹੈ। ਆਫ਼ੀਆ ਦੇ ਨੇੜੇ ਰਹਿੰਦੇ ਲੋਕਾਂ ਨੂੰ ਉਸ ਦੀ ਬਾਹਰੀ ਸ਼ਖਸੀਅਤ ਦਾ ਪਤਾ ਹੈ ਪਰ ਅੰਦਰੂਨੀ ਤੌਰ 'ਤੇ ਉਹ ਜੇਹਾਦ ਜਿਹੇ 'ਪਾਕ-ਪਵਿੱਤਰ' ਕਾਰਜਾਂ ਨਾਲ ਜੁੜ ਕੇ 'ਅਸਲੀ ਧਰਮ' ਦਾ ਕੰਮ ਕਰਦੀ ਹੈ। ਜੇਹਾਦ ਦੀ ਲਪੇਟ ਵਿਚ ਆ ਜਾਣ 'ਤੇ ਉਸ ਦੀ ਆਪਣੀ ਹੋਂਦ ਮਨਫ਼ੀ ਹੁੰਦੀ ਜਾਂਦੀ ਹੈ ਤੇ ਉਹ ਅਖੌਤੀ ਸ਼ਕਤੀਸ਼ਾਲੀ ਧਿਰਾਂ ਦੇ ਵੱਸ ਪੈ ਕੇ 'ਫਤਵਿਆਂ' ਦੀ ਗ਼ੁਲਾਮੀ ਭੋਗਦੀ ਹੋਈ ਅਤੇ ਅਚੇਤ ਹੀ ਆਪਣੇ ਮੁਢਲੇ ਧਾਰਮਿਕ ਵਿਸ਼ਵਾਸ ਨੂੰ ਬਣਾਈ ਰੱਖਣ ਲਈ ਮਾਨਵ-ਵਿਰੋਧੀ ਤਾਕਤਾਂ ਦੀ ਮਦਦ ਕਰ ਰਹੀ ਹੁੰਦੀ ਹੈ। ਉਸ ਅੰਦਰ ਤਰਲ ਮਾਨਵਤਾ ਪਥਰਾ ਜਾਂਦੀ ਹੈ ਤੇ ਇਸ ਦੀ ਥਾਂ ਧਾਰਮਿਕ ਸੰਕੀਰਣਤਾ/ਕੱਟੜਤਾ ਜਨਮ ਲੈ ਲੈਂਦੀ ਹੈ। ਦੂਜੇ ਪਾਸੇ ਉਸਦੀ ਜੇਹਾਦ ਨਾਲ ਸੰਬੰਧਤ ਸੰਸਥਾਵਾਂ ਨਾਲ ਗੁਪਤ ਰੂਪ ਵਿਚਲੀ ਨੇੜਤਾ ਉਸ ਦੀ ਨਿਜੀ ਜ਼ਿੰਦਗੀ ਵਿਚ ਬੇਚੈਨੀ ਅਤੇ ਬੇਵਿਸ਼ਵਾਸੀ ਦਾ ਵਾਧਾ ਕਰਦੇ ਹਨ। ਨਤੀਜੇ ਵਜੋਂ ਅਮਜਦ ਨਾਲ ਤਲਾਕ ਤੋਂ ਬਾਅਦ ਉਸਦਾ ਪਰਿਵਾਰਕ ਜੀਵਨ ਖਿੰਡ ਜਾਂਦਾ ਹੈ। ਜੇਹਾਦ ਤੋਂ ਪ੍ਰੇਰਿਤ ਉਹ ਇਸਲਾਮ ਧਰਮ ਦੇ ਫੈਲਾਉ ਲਈ ਆਪਣੇ ਵਰਤਮਾਨ ਤੋਂ ਇਲਾਵਾ ਆਪਣੇ ਭਵਿੱਖ ਨੂੰ ਵੀ ਦਾਅ 'ਤੇ ਲਗਾਉਣ ਲਈ ਤਿਆਰ ਹੈ, ਜਿਸ ਵਿਚ ਉਸ ਦਾ ਆਪਣੇ ਬੇਟੇ ਅਹਿਮਦ ਨੂੰ ਜੇਹਾਦ ਲਈ ਸਮਰਪਤ ਕਰਨਾ ਸ਼ਾਮਲ ਹੈ। ਜਿਸ ਤਰ੍ਹਾਂ ਧਰਮ ਦੇ ਨਾਂ 'ਤੇ ਬਣੀਆਂ ਅਖੌਤੀ ਸੰਸਥਾਵਾਂ ਮਨੁੱਖ ਅੰਦਰ ਵਿਸ਼ੇਸ਼ ਕਿਸਮ ਦੀ ਕੱਟੜ ਮਾਨਸਿਕਤਾ ਤੇ ਸੰਕੀਰਣਤਾ ਦਾ ਨਿਰਮਾਣ ਕਰਨ ਲਈ ਯਤਨਸ਼ੀਲ ਹਨ। ਇਸੇ ਤਰ੍ਹਾਂ ਹੀ ਪੂੰਜੀਵਾਦ ਸਰਮਾਏਦਾਰੀ ਸ਼ਕਤੀਆਂ ਕੁਝ ਭਰਮਾਊ ਨੀਤੀਆਂ ਦਾ ਨਿਰਮਾਣ ਕਰਕੇ ਛੋਟੇ-ਵੱਡੇ ਸਮੂਹਾਂ/ਸੰਸਥਾਵਾਂ ਨੂੰ ਆਪਣੇ ਜਾਲ ਵਿਚ ਫਸਾ ਲੈਂਦੀਆਂ ਹਨ। ਸਰਮਾਏਦਾਰੀ ਸ਼ਕਤੀਆਂ ਅਤੇ ਅਖੌਤੀ ਧਾਰਮਿਕ ਸੰਸਥਾਵਾਂ ਅੰਦਰੂਨੀ ਪੱਧਰਾਂ 'ਤੇ ਵਿਆਪਕ ਸ਼ੋਸ਼ਣ ਨੀਤੀਆਂ ਦਾ ਨਿਰਮਾਣ ਕਰਦੀਆਂ ਹਨ। ਕਰਮਵਾਰ ਜਿੱਥੇ ਪਲੇਠੀ ਸ਼ਕਤੀ ਦਾ ਕੰਮ ਆਰਥਿਕ ਸ਼ੋਸ਼ਣ ਹੈ ਉੱਥੇ ਦੂਜੈਲੀ ਦਾ ਕੰਮ ਮਾਨਸਿਕ ਸ਼ੋਸ਼ਣ ਕਰਨਾ ਹੈ। ਇਸ ਨਾਵਲ ਵਿਚ ਅਜਿਹੇ ਕਥਾਨਕੀ ਪ੍ਰਸੰਗ ਵੀ ਦਰਜ ਹਨ ਜਿਸ ਵਿਚ ਇਹਨਾਂ ਦੋਹਾਂ ਦੇ ਪਰਸਪਰ ਵਿਰੋਧੀ ਤੇ ਸਹਿਯੋਗੀ ਹੋਣ ਦੀ ਸੂਹ ਮਿਲਦੀ ਹੈ। ਉਦਾਹਰਨ ਵਜੋਂ ਜਿਹੜਾ ਜ਼ਿਆ ਉੱਲ ਹੱਕ ਧਾਰਮਿਕ ਰੰਗ ਵਿਚ ਰੰਗਿਆ ਪੱਛਮ ਦੇ ਖ਼ਿਲਾਫ਼ ਭੁਗਤ ਰਿਹਾ ਸੀ, 1979 ਵਿਚ ਅਮਰੀਕਾ ਨੇ ਅਫਗਾਨਸਤਾਨ ਵਿਚ ਸੋਵੀਅਤ ਯੂਨੀਅਨ ਦੇ ਖ਼ਿਲਾਫ਼ ਲੜਨ ਲਈ 'ਨੇੜਲੀ ਸ਼ਕਤੀ' ਵਜੋਂ ਉਸੇ ਦਾ ਹੀ ਸਹਾਰਾ ਲਿਆ ਤਾਂ ਜਚ 'ਇਸਲਾਮ ਦੀ ਧਰਤੀ ਤੋਂ ਕੌਮਨਿਸਟਾਂ ਦਾ ਸਫਾਇਆ ਕਰਿਆ ਜਾਵੇ ਤੇ ਉੱਥੇ ਸੱਚਾ ਇਸਲਾਮਿਕ ਰਾਜ ਕਾਇਮ ਹੋਵੇ। ਇਸੇ ਤਰ੍ਹਾਂ ਹੀ ਅਮਰੀਕਾ ਆਫ਼ੀਆ ਸਦੀਕੀ ਜਿਹੇ ਲੋਕਾਂ ਨੂੰ ਸਰੀਰਕ ਤੇ ਮਾਨਸਿਕ ਤਸੀਹਿਆਂ ਦੇ ਉਪਰੰਤ 'ਡਬਲ ਏਜੈਂਟ' ਬਣਾ ਕੇ ਜੇਹਾਦ ਦੇ ਹੀ ਉਲਟ ਵਰਤਣਾ ਚਾਹੁੰਦਾ ਹੈ।

ਡਾਕਟਰ ਆਫ਼ੀਆ ਸਦੀਕੀ ਦੇ ਇੱਕਲੇ ਕਹਿਰੇ ਕੇਸ ਵਿਚ ਪਕਿਸਤਾਨ ਸਰਕਾਰ ਦਾ ਕਾਨੂੰਨੀ ਖਰਚਿਆਂ ਲਈ ਤਕਰੀਬਨ ਦੋ ਮਿਲੀਅਨ ਡਾਲਰ ਦੀ ਮਦਦ ਦਾ ਪ੍ਰਬੰਧ ਕਰਨਾ ਅਤੇ ਦੂਜੇ ਪਾਸੇ ਅਫਗਾਨਸਤਾਨ ਵਿਚ ਆਫ਼ੀਆ ਨੂੰ ਪੰਜ ਸਾਲ ਪਕਿਸਤਾਨ ਦੀ ਆਈ. ਐੱਸ.

ਆਈ. ਅਤੇ ਅਮਰੀਕਨ ਏਜੰਸੀਆਂ ਵੱਲੋਂ ਸਰੀਰਕ ਅਤੇ ਮਾਨਸਿਕ ਤਸ਼ੱਦਦ ਦੇਣਾ ਦੋ ਵਿਰੋਧੀ ਕਾਰਵਾਈਆਂ ਹਨ, ਜਿਹੜੀਆਂ ਤਤਕਾਲੀ ਸਿਆਸੀ ਪ੍ਰਤਿਕਰਮ ਵਜੋਂ ਹੋਂਦ ਵਿਚ ਆਈਆਂ। ਪਰ ਸਥਿਤੀ ਦਾ ਵਿਅੰਗ ਇਹ ਹੈ ਕਿ ਅਮਰੀਕਨ ਸਰਕਾਰ ਨੇ ਆਫੀਆ'ਤੇ ਅੱਤਵਾਦ ਦਾ ਕੇਸ ਨਹੀਂ ਚਲਾਇਆ, ਸਗੋਂ ਅਮਰੀਕਨ ਫੌਜੀਆਂ 'ਤੇ ਗੋਲੀ ਚਲਾਉਣ ਦੇ ਦੋਸ਼ ਵਿਚ ਉਸ ਨੂੰ ਛਿਆਸੀ ਸਾਲ ਦੀ ਲੰਬੀ ਜੇਲ੍ਹ ਦੀ ਸਜ਼ਾ ਸੁਣਾਈ। ਜਿਸ ਨਾਲ ਨਿਸ਼ਚੇ ਹੀ ਬਹੁਤ ਕੁਝ 'ਅਣਸੁਲਝਿਆ' ਰਹਿ ਗਿਆ। ਪਰ ਆਫੀਆ ਸਦੀਕੀ ਦਾ ਜੀਵਨ ਗੁੰਝਲਦਾਰ ਸਥਿਤੀ ਵਿਚ ਫਸਿਆ ਰਿਹਾ। ਉਹ ਆਪਣੀ ਹੋਂਦ ਬਚਾਉਣ ਲਈ ਲੰਬਾ ਸਮਾਂ ਸੰਘਰਸ਼ੀਲ ਰਹੀ। ਅੰਤਰਰਾਸ਼ਟਰੀ ਖੁਫੀਆ ਏਜੰਸੀਆਂ ਦੇ ਤਸ਼ੱਦਦ ਦਾ ਸ਼ਿਕਾਰ ਹੁੰਦੀ ਰਹੀ। ਨਾਲਵਕਾਰ ਉਸਦੇ ਵਾਸਤਵਿਕ ਜੀਵਨ ਨੂੰ ਯਥਾਰਥਕ ਰੂਪ ਵਿਚ ਉਸੇ ਤਰ੍ਹਾਂ ਹੀ ਨਹੀਂ ਬਿਆਨਦਾ ਹੈ, ਭਾਵੇਂ ਇਸ ਜੀਵਨੀ ਮੂਲਕ ਬਿਰਤਾਂਤ ਵਿਚ ਅਨੇਕਾਂ ਘਟਨਾਵਾਂ ਵਾਸਤਵਿਕ ਹਨ। ਜਿਹੜੀਆਂ ਆਫੀਆ ਸਦੀਕੀ ਦੇ ਵਾਸਤਵਿਕ ਜੀਵਨ ਨਾਲ ਪੂਰੀ ਤਰ੍ਹਾਂ ਮੇਲ ਖਾਂਦੀਆਂ ਹਨ ਪਰ ਨਾਵਲਕਾਰ ਨੇ ਕੁਝ ਇਕ ਘਟਨਾਵਾਂ ਤੋਂ ਅਨੁਪਾਤੀ ਵਿੱਥ ਸਿਰਜਣ ਉਪਰੰਤ ਵਾਸਤਵਿਕਤਾ ਨੂੰ ਨਾਵਲੀ ਵੱਥ ਰਾਹੀਂ ਸਿਰਜਣਾਤਕ ਅਤੇ ਕਲਾਤਮਕ ਰੂਪ ਵਿਚ ਸੰਗਠਤ ਕਰ ਦਿੱਤਾ ਹੈ। ਨਾਵਲਕਾਰ ਦੀ ਵਡਿਆਈ ਇਸ ਗੱਲ ਵਿਚ ਹੈ ਕਿ ਡਾਕਟਰ ਆਫੀਆ ਸਦੀਕੀ ਨਾਲ ਵਾਪਰੀਆਂ ਘਟਨਾਵਾਂ ਨੂੰ ਉਹ ਉਲਾਰ ਮਾਨਸਿਕਤਾ ਨਾਲ ਨਹੀਂ ਬਿਰਤਾਂਤਦਾ ਸਗੋਂ ਘਟਨਾਵਾਂ ਨੂੰ ਵਿਵੇਕਸ਼ੀਲ/ ਚਿੰਤਨਮਈ ਸ਼ੈਲੀ ਵਿਚ ਲਿੱਪੀਬੱਧ ਕਰਦਿਆਂ ਸ਼ਕਤੀਸ਼ਾਲੀ ਤਾਕਤਾਂ ਦੀਆਂ ਅੰਦਰੂਨੀ ਪਰਤਾਂ ਦਾ ਬੋਧ ਕਰਵਾਉਂਦਾ ਹੈ। ਇਸ ਨੁਕਤੇ ਤੋਂ ਇਹ ਨਾਵਲ (ਸੰਗਮ ਪਬਲੀਕੇਸ਼ਨਜ਼, ਸਮਾਣਾ, ਪੰਨੇ 176, ਮੁੱਲ 200 ਰੁਪਏ) ਸਮਕਾਲੀ ਪੰਜਾਬੀ ਨਾਵਲ ਵਿਚ ਵਿਸ਼ੇਸ਼ ਧਿਆਨ ਦੀ ਮੰਗ ਕਰਦਾ ਹੈ। -ਸਤਿੰਦਰਪਾਲ ਸਿੰਘ ਬਾਵਾ

## ਬੈਖਰੀ (ਕਾਵਿ ਸੰਗ੍ਰਹਿ) ਮਨਮੋਹਨ

'ਬੈਖਰੀ' ਕਾਵਿ ਸੰਗ੍ਰਹਿ (ਚੇਤਨਾ ਪ੍ਰਕਾਸ਼ਨ, ਪੰਨੇ 120, ਮੁੱਲ 150 ਰੁਪਏ) ਦਾ ਕਰਤਾ ਮਨਮੋਹਨ ਪੰਜਾਬੀ ਸਾਹਿਤਕ ਹਲਕਿਆਂ ਵਿਚ ਜਾਣਿਆ-ਪਛਾਣਿਆ ਹਸਤਾਖ਼ਰ ਹੈ। ਅੱਜ ਕੱਲ ਉਸਦੇ ਬੁੱਧਵਾਦ 'ਤੇ ਲਿਖੇ ਨਾਵਲ 'ਨਿਰਵਾਣ' ਦਾ ਕਾਫੀ ਚਰਚਾ ਹੈ। ਪੱਛਮੀ ਚਿੰਤਨ ਉੱਤੇ ਵੀ ਉਸਨੇ ਚੰਗਾ ਕਾਰਜ ਕੀਤਾ ਹੈ ਅਤੇ 'ਬੈਖਰੀ' ਉਸਦਾ ਨੌਵਾਂ ਕਾਵਿ ਸੰਗ੍ਰਹਿ ਹੈ।

ਇਸ ਪੁਸਤਕ ਦਾ ਨਾਂ 'ਬੈਖਰੀ', ਜੋ ਪਾਠਕ ਯੋਗ ਨਾਲ ਨਹੀਂ ਜੁੜੇ ਹੋਏ, ਲਈ ਬੁਝਾਰਤ ਹੋ ਸਕਦਾ ਹੈ। ਇਸ ਲਈ ਪਹਿਲਾਂ ਇਸ ਨਾਂ ਦੀ ਸਪੱਸ਼ਟਤਾ ਜ਼ਰੂਰੀ ਹੈ। ਬੈਖਰੀ ਨਾਦ ਰੂਪ ਵਿਚ ਪ੍ਰਗਟ ਹੋਏ ਸ਼ਬਦ ਦੀ ਸੰਪੂਰਨਤਾ ਨੂੰ ਕਹਿੰਦੇ ਹਨ, ਜਦ ਕਿ ਇਸ ਸੰਪੂਰਣਤਾ ਤਕ ਪੁਜਦਿਆਂ, ਸ਼ਬਦ ਚਾਰ ਹੋਰ ਕਿਰਿਆਵਾਂ ਵਿਚੋਂ ਲੰਘਿਆ ਹੁੰਦਾ ਹੈ। ਇਸ ਦੀ ਸਪਸ਼ੱਟਤਾ ਲਈ ਲੇਖਕ ਦੀਆਂ ਇਹ ਸਤਰਾਂ ਧਿਆਨ ਦੀ ਮੰਗ ਕਰਦੀਆਂ ਹਨ-"ਸ਼ਬਦ ਦੇ ਚਾਰ ਭੇਦ/ਗਤੀਆਂ ਨੇ ਪਰਾ, ਪਸ਼ਯੰਤੀ, ਮੱਧਿਆ ਤੇ ਬੈਖਰੀ। 'ਪਰਾ' ਸ਼ਬਦ ਬੀਜ ਰੂਪ 'ਚ ਮਨੋਰਥ ਨੂੰ ਸਰੂਪਦੈ। 'ਪਸ਼ਯੰਤੀ' 'ਚ ਮਨੋ-ਸੰਕਲਪ ਆਪਣੇ ਆਪ ਨੂੰ ਸਾਕਾਰਣ ਦੀ ਇੱਛਾ ਨਾਲ ਸ਼ਬਦ-ਯੋਗ ਭਾਲ਼ਦੈ। ਮੱਧਿਆ ਦੌਰਾਨ ਮੰਤਵ ਨੂੰ ਪ੍ਰਗਟਾਉਣ ਵਾਲਾ ਸ਼ਬਦ ਭਰੂਣ ਲੱਭਣ ਲੱਗ ਪਿਐ ਹੁੰਦੈ। 'ਬੈਖਰੀ' 'ਚ ਮੱਧਿਆ ਸਮੇਂ ਅੰਤਹਕਰਣ 'ਚ ਸਾਕਾਰ ਹੋਇਆ ਸ਼ਬਦ-ਰੂਪ, ਨਾਦ ਆਸਰੇ ਉਚਾਰਿਆ ਜਾਂਦੈ। ਪਹਿਲਿਆਂ ਦੋਹਾਂ ਸਥਿਤੀਆਂ 'ਚ ਸ਼ਬਦ ਅਬੋਲ ਹੁੰਦਾ। ਤੀਜੀ ਗਤੀ ਵਿਚ ਉਸਦਾ ਸਬੋਲ ਰੂਪ ਹੁੰਦੈ, ਪਰ ਅਜੇ ਉਸ ਨੂੰ ਨਾਦ ਰੂਪ ਨਹੀਂ ਮਿਲਿਆ ਹੁੰਦਾ। ਚੌਥੀ ਗਤੀ ਬੈਖਰੀ ਸ਼ਬਦ ਦੀ ਪੂਰਣਤਾ ਦੀ ਏ। ਸੂਫੀ ਇਸ ਨੂੰ 'ਕਲੀਮਾ ਏ ਮੁਕੰਮਲ'



ਕਹਿੰਦੇ ਨੇ।"

ਬੈਖਰੀ ਦੇ ਅਰਥਾਂ ਦੀ ਤਹਿ ਵਿਚ ਜਾਂਦਿਆਂ ਅਤੇ ਮਨਮੋਹਨ ਦੀ ਕਵਿਤਾ ਦਾ ਅਧਿਐਨ ਕਰਦਿਆਂ ਪਤਾ ਲਗਦਾ ਹੈ ਕਿ ਜਦੋਂ ਸ਼ਬਦ ਬੈਖਰੀ ਰੂਪ ਵਿਚ ਪ੍ਰਗਟ ਵੀ ਹੋ ਜਾਂਦਾ ਹੈ ਤਾਂ ਉਸਦੇ ਪਿੱਛੇ ਵੀ ਕੁੱਝ ਅਰਥ ਉਸ ਤੋਂ ਪਾਰ ਜਾਣ ਦੇ ਛੁਪੇ ਰਹਿ ਜਾਂਦੇ ਹਨ। ਸ਼ਬਦਾਂ ਨਾਲ ਪ੍ਰਗਟਾਈ ਗੱਲ ਵੀ ਆਪਣੀ ਸੰਪੂਰਣਤਾ ਪ੍ਰਤੀ ਇਕ ਉਹਲਾ ਸਿਰਜ ਲੈਂਦੀ ਹੈ। ਉਸਦੀ ਕਵਿਤਾ 'ਏਸੇ ਲਈ', ਜਿਸ ਦੇ ਛੇ ਕਾਵਿ ਭਾਗ ਸਿਰਜੇ ਗਏ ਹਨ, ਵਿਚੋਂ ਉਦਾਹਰਣਾਂ ਪੇਸ਼ ਹਨ:

ਮੈਨੂੰ ਪਤੈ ਜਿਸ ਭਾਸ਼ਾ 'ਚ ਮੈਂ ਬੋਲਦਾਂ
ਉਸਦੀ ਕੋਈ ਵਰਣਮਾਲਾ ਨਹੀਂ
ਕੁਝ ਭਾਵਾਂ ਦੀ ਲਿਪੀ ਨਹੀਂ ਹੁੰਦੀ
ਉਹ ਸਿਰਫ ਅਰਥਾਏ ਜਾਣ ਅਭਾਵ ਨਾਲ

ਜੋ ਲਿਖਿਆ, ਸਭ ਮਿਥਿਆ, ਏਹਨੂੰ ਪੜ੍ਹੀਂ ਨਾ
ਜੋ ਨਹੀਂ ਲਿਖ ਹੋਇਆ
ਰਹਿ ਗਿਆ ਘੁੰਮ ਕੇ ਅੰਦਰ
ਉਹੀ ਸੱਚ ਤੈਨੂੰ ਦੇਣਾ ਚਾਹੁੰਨਾਂ
ਤੁੰਦ ਹਵਾਵਾਂ ਮੂਹਰੇ
ਦੀਵੇ ਵਾਂਗ ਜਗਾਅ ਤਲੀ 'ਤੇ ਤੇਰਾ ਨਾਮ

ਇਸ ਪ੍ਰਸੰਗ ਵਿਚ 'ਅਹਿਸਾਸ' ਕਵਿਤਾ ਦੀਆਂ ਇਹ ਸਤਰਾਂ ਵੀ ਵੇਖੀਆਂ ਜਾ ਸਕਦੀਆਂ ਹਨ :

ਪਰਤ ਆਇਆ ਬਿਨਾਂ ਕੁਝ ਕਹੇ
ਸ਼ਬਦ ਬੇਮੇਚ- ਮੇਰੇ ਸੱਚ ਦੇ
ਮੈਥੋਂ ਝੂਠ ਨਾ ਬੋਲ ਹੋਇਆ
ਕਿਹਾ ਜੋ ਕਦੇ, ਹੋ ਗਿਆ ਅਣਕਿਹਾ

ਕਵਿਤਾ ਵੈਸੇ ਹੀ ਇੰਨੀ ਰਹੱਸਮਈ ਕਲਾ ਹੈ ਅਤੇ ਜੇ ਸ਼ਬਦ ਵੀ ਆਪਣੇ ਅਰਥਾਂ ਦੀ ਸੰਪੂਰਣਤਾ ਤੋਂ ਉਰਾਂਹ ਰਹਿ ਜਾਂਦਾ ਹੈ ਤਾਂ ਕਾਵਿ ਸਾਂਚੇ ਵਿਚ ਢਲਦਿਆਂ, ਇਹ ਲੇਖਕ ਦੁਆਰਾ ਅਰਥ ਗ੍ਰਹਿਣ ਕਰ ਲਏ ਜਾਣ ਦੀ ਪ੍ਰਕਿਰਿਆ ਬਾਅਦ ਪਾਠਕ ਤਕ ਪਹੁੰਚਦਿਆਂ ਹੋਰ ਦੂਰੀ 'ਤੇ ਚਲਾ ਜਾਂਦਾ ਹੈ। ਮਨਮੋਹਨ ਅੰਦਰੋਂ ਨਿਕਲੇ ਕਈ ਸ਼ਬਦ ਤੇ ਕਾਵਿ ਸਤਰਾਂ 'ਚੋਂ ਇਸ ਤਰ੍ਹਾਂ ਦੀ ਅਰਥ ਜਟਿਲਤਾ ਦੇ ਝਲਕਾਰੇ ਵੇਖੇ ਜਾ ਸਕਦੇ ਹਨ ਜਿਵੇਂ:

ਸਮਾਂ ਲੰਘਿਆ ਸਾਧਕ ਹੋ ਗਿਆ ਪ੍ਰੌਢ
ਇਕ ਦਿਨ ਆ ਕੇ ਗੁਰੂ ਮੂਹਰੇ ਬੈਠ ਗਿਆ ਮੌਨ
ਦੇਰ ਤਕ ਕੁਝ ਨਾ ਬੋਲਿਆ
ਕਿਉਂਕਿ ਬੋਲਾਂ ਨਾਲ ਭੰਗ ਸੀ ਹੁੰਦੀ
ਆਵਾਜ਼ ਇਕ ਹੱਥੀ ਤਾੜੀ ਦੀ

ਇਸ ਪੁਸਤਕ ਦੇ ਟਾਈਟਲ ਪੰਨੇ ਦੇ ਆਰੰਭ ਵਿਚ 'ਤਰਾਜੂ' ਅਤੇ ਟਾਈਟਲ ਦੇ ਅੰਤ 'ਤੇ 'ਅਸਹਿਮਤੀ' ਨਾਮਕ ਦਿੱਤੀਆਂ ਕਵਿਤਾਵਾਂ ਵੀ ਪਾਠਕਾਂ ਦਾ ਧਿਆਨ ਆਪਣੇ ਵੱਲ ਖਿੱਚਦੀਆਂ ਹਨ। 'ਤਰਾਜੂ' ਕਵਿਤਾ ਵਿਚ ਅੱਜੋਕੇ ਮਨੁੱਖ ਦੀ ਹੋਣੀ ਚਿਤਰਦਿਆਂ ਲੇਖਕ ਕਹਿੰਦਾ ਹੈ:

ਡੇਢ ਕਿੱਲੋ ਦੇਸ਼
ਕੁਵਿੰਟਲ ਕੁ ਮਰਦ, ਇਕ ਮਣ ਔਰਤਾਂ
ਸੇਰ ਕੁ ਦਿਨ, ਰਾਤ ਤਿੰਨ ਪਾ
ਅੱਧਾ ਕਿੱਲੋ ਰੋਣਾ, ਛਟਾਂਕ ਭਰ ਮੁਸਕਾਨ
ਦੁੱਖ ਦੇ ਇਕ ਲਿਟਰ ਦੇ ਪੈਕ ਨਾਲ
ਸੁੱਖਾਂ ਦੀ ਚਾਕੀ ਮੁਫਤ

ਟਾਈਟਲ ਦੇ ਅਖੀਰ 'ਤੇ ਦਿੱਤੀ 'ਅਸਹਿਮਤੀ' ਕਵਿਤਾ ਵਿਚ ਰਾਇ ਭੋਇ ਦੀ ਤਲਵੰਡੀ ਦਾ ਨਾਨਕ ਜਦੋਂ ਨਨਕਾਣਾ ਸਾਹਿਬ ਆ ਬਿਰਾਜੇ ਸਿੱਖਾਂ ਦੇ ਨਾਨਕ ਨੂੰ ਮਿਲਦਾ ਹੈ, ਤਾਂ ਕਹਿ ਉੱਠਦਾ ਹੈ :

ਤੁਰਨ ਲੱਗਿਆਂ ਨਾਨਕ ਕਿਹਾ ਨਾਨਕ ਸਿੰਹਾਂ
ਅਸੀਂ ਹੋ ਚੁੱਕੇ ਏਨੇ ਦੂਰ
ਆਪਣੇ ਵਿਚਾਰ ਵਿਹਾਰ 'ਚ
ਮੈਨੂੰ ਖਦਸ਼ਾ-ਕਿਸੇ ਬਿੰਦੂ 'ਤੇ ਵੀ
ਸਹਿਮਤ ਨਹੀਂ ਹੋ ਸਕਾਂਗੇ ਕਦੇ

ਇਸ ਸੰਗ੍ਰਹਿ ਦੀ ਕਵਿਤਾ ਆਦਿਵਾਸੀ ਦਾ ਹਲਫੀਆ ਬਿਆਨ' ਅੱਜੋਕੇ ਵਿਸ਼ਵੀਕਰਨ ਤੇ ਮੰਡੀ ਵਿਕਾਸ ਦੇ ਅੰਤਰਗਤ ਜੰਗਲਾਂ ਦਾ ਵਿਨਾਸ਼ ਕਰਕੇ ਕਿਵੇਂ ਆਦਿ ਵਾਸੀਆਂ ਨੂੰ ਖਦੇੜਿਆ ਜਾ ਰਿਹਾ ਹੈ, ਵੱਲ ਸੰਕੇਤ ਕਰਦੀ ਹੋਈ, ਭਾਰਤੀ ਲੋਕਤੰਤਰੀ ਰਾਜ ਦੇ ਪੂੰਜੀਵਾਦ ਵੱਲ ਝੁਕਾਵਾਂ ਅਤੇ ਇਨਸਾਨੀਅਤ ਤੋਂ ਦੂਰ ਜਾਣ ਦੇ ਪਾਜ ਨੂੰ ਨੰਗਾ ਕਰਦੀ ਹੈ:

ਉਦੋਂ ਤੁਸੀਂ ਕਹਿੰਦੇ ਕਾਲੇ ਅਸੁਰ
ਅੱਜ ਤੁਸਾਂ ਰੰਗ ਦਿੱਤੈ ਲਾਲ ਗੁਰੀਲਿਆਂ ਦਾ
ਉਦੋਂ ਤੁਸੀਂ ਦਿੰਦੇ ਬ੍ਰਹਮ ਸੂਤਰ ਦਾ ਮੰਤਰ
ਅੱਜ ਸ਼ਾਮਲ ਤੁਹਾਡੇ ਸਬਕ 'ਚ ਲੋਕਤੰਤਰ
ਕੇਵਲ ਲਫ਼ਜ਼ ਬਦਲੇ, ਲਹਿਜਾ ਲਗਪਗ ਉਹੀ

ਲੰਬੀ ਕਵਿਤਾ 'ਅਫ਼ਗਾਨਿਸਤਾਨ' ਵੀ ਪੂੰਜੀਵਾਦੀ ਅਮਰੀਕਾ ਦਾ ਨਾਂ ਲਏ ਬਿਨਾਂ ਉਸ ਦੀਆਂ ਆਪ-ਹੁਦਰੀਆਂ ਸਵੈ-ਕੇਂਦਰਤ ਚਾਲਾਂ ਨੂੰ ਸਾਹਮਣੇ ਲਿਆਉਂਦੀ ਹੈ ਅਤੇ ਉਸ ਸੋਚ ਨੂੰ ਉਘਾੜਦੀ ਹੈ, ਜੋ ਇਸ ਜੰਗ ਤੇ ਚਾਲਾਂ ਦੇ ਵਿਰੋਧ ਵਿਚ ਖੜ੍ਹਦੀ ਹੈ। ਇਸ ਸੰਬੰਧ ਵਿਚ ਕਵਿਤਾ ਵਿਚਲੀਆਂ ਇਹ ਸਤਰਾਂ ਬੜੀਆਂ ਮਹੱਤਵਸ਼ਾਲੀ ਹਨ:

ਪੁੱਛਿਆ ਆਪਣੇ ਅਫਗਾਨੀ ਦੋਸਤ ਤੋਂ
ਤੇਰੇ ਜਿਹਾਦ ਦਾ ਕੀ ਮਕਸਦ...?
ਉਸ ਕਿਹਾ, ਜਦੋਂ ਨਿਮਰੋਦ, ਪੈਗੰਬਰ ਇਬਰਾਹਿਮ ਨੂੰ
ਸਾੜਨ ਲਈ ਚਿਤਾ ਬਾਲੀ
ਤਾਂ ਚੱਕੀ ਰਾਹੇ ਆਪਣੀ ਚੁੰਝ 'ਚ ਪਾਣੀ ਭਰ
ਅੱਗ ਬੁਝਾਉਣ ਦੀ ਕੋਸ਼ਿਸ਼ ਕੀਤੀ
ਤਦ ਕਿਸੇ ਪੁੱਛਿਆ
ਕੀ ਦੋ ਬੂੰਦਾਂ ਕਾਫੀ ਨੇ ਭਾਂਬੜ ਬੁਝਾਉਣ ਲਈ--?
ਚੱਕੀਰਾਹੇ ਕਿਹਾ-- ਪਤਾ ਨਹੀਂ
ਮੈਂ ਏਨਾ ਜਾਣਦਾਂ ਫਹਿਰਿਸਤਾਂ ਅੱਲਾਹ ਨੇ ਦੋ ਬਣਾਈਆਂ



ਇਕ ਜਿਨ੍ਹਾਂ ਅੱਗ ਲਾਈ, ਦੂਜੀ ਜਿਨ੍ਹਾਂ ਅੱਗ ਬੁਝਾਈ
ਮੈਂ ਚਾਹੁਨਾਂ ਮੇਰਾ ਨਾਂ ਦੂਜੀ 'ਚ ਹੋਵੇ

ਮਨਮੋਹਨ ਨੇ ਕੁਝ ਖ਼ੂਬਸੂਰਤ ਪਿਆਰ ਕਵਿਤਾਵਾਂ ਦੀ ਵੀ ਸਿਰਜਣਾ ਕੀਤੀ ਹੈ। 'ਸਮਰਪਣ', 'ਪੂਰਣ ਮਿਲਣ' 'ਮੂਡ ਸਕੇਪ', 'ਜੁੜਵਾਂ', 'ਅਹਿਸਾਸ' ਅਤੇ 'ਸ਼ਹਿਰ' ਆਦਿ ਕਵਿਤਾਵਾਂ ਦਾ ਜ਼ਿਕਰ ਇਸ ਸੰਬੰਧ ਵਿਚ ਕੀਤਾ ਜਾ ਸਕਦਾ ਹੈ। ਕਈ ਪਿਆਰ ਕਵਿਤਾਵਾਂ ਵਿਚ ਉਸ ਨੇ ਔਰਤ ਮਰਦ ਦੇ ਸਰੀਰਕ ਮਿਲਣ ਨੂੰ ਬੜੀ ਕਲਾਤਮਕਤਾ ਨਾਲ ਚਿਤਰਿਆ ਹੈ ਜਿਵੇਂ 'ਮਿਥੁਨ' ਕਵਿਤਾ ਦੀਆਂ ਇਹਨਾਂ ਸਤਰਾਂ ਵਿਚ:

ਲਾਗੇ ਬੈਠੇ ਅਸੀਂ ਹੋ ਗਏ ਹੋਰ ਕੋਲ
ਬੋਲ ਬਾਣੀ ਡੁੱਬ ਗਈ ਵਿਚ ਮਦਨ ਮਾਹੌਲ
ਬੇਸਬੱਬ ਤੇਰੀ ਅੰਗੀ ਖੋਲ੍ਹੀ ਜਦ ਮੈਂ ਸ਼ੌਕੀਨ
ਤੇਰੀ ਬੇਬੋਲ ਚੁੱਪ ਘੂਰਿਆ
ਮੈਨੂੰ ਵੀ ਬਣਾ ਰਹੈਂ, ਆਪਣੇ ਵਾਂਗ ਲੱਜਹੀਣ

ਇਸੇ ਪਰਿਪੇਖ ਵਿਚ 'ਉਨੀਂਦੇ 'ਚ' ਕਵਿਤਾ ਦੀਆਂ ਇਹ ਸਤਰਾਂ ਵੀ ਵਿਚਾਰੀਆਂ ਜਾ ਸਕਦੀਆਂ ਹਨ:

ਦੇਹ ਤੇਰੀ ਨਿੱਗਰ
ਦੂਰ ਧੁੱਪ 'ਚ ਕੇਲੇ ਦੇ ਤਣੇ ਲਿਸ਼ਕਣ
ਅੱਖਾਂ ਸ਼ਾਂਤ ਚਿੱਤ ਬੇਚੈਨ
ਦੂਰ ਕਿਤੇ ਜੁਗਨੂੰ ਟਿਮਕਣ
ਕੋਲ ਪਹੁੰਚਣਾ ਮੁਸ਼ਕਿਲ ਬੜਾ
ਮਨ ਕਾਹਲਾ ਜਿਵੇਂ ਵੱਤਰ ਭੋਇੰ 'ਚ
ਹਲ਼ ਵਾਹੁੰਦਾ ਕਿਸਾਨ ਬੀਜ ਸੁੱਟਣ ਲਈ ਉਤਸਕ

ਇੰਝ ਮਨਮੋਹਨ ਦੀਆਂ ਕਵਿਤਾਵਾਂ ਦੇ ਕੁਝ ਪ੍ਰਮੁੱਖੀ ਪੱਖਾਂ ਦੀ ਅਸੀਂ ਗੱਲ ਕਰਨ ਦੀ ਕੋਸ਼ਿਸ਼ ਕੀਤੀ ਹੈ। ਉਸ ਨੇ ਅੱਜੋਕੇ ਅਰਥਹੀਣ ਹੋ ਰਹੇ ਮਨੁੱਖ ਦੀ ਹੋਣੀ ਅਤੇ ਉਸਦੇ ਦਵੰਦ ਨੂੰ ਆਧਾਰ ਬਣਾਉਂਦਿਆਂ ਉਸਦੇ ਇਸ ਧੁੰਦਲਕੇ 'ਚੋਂ ਰੋਸ਼ਨੀ ਗ੍ਰਹਿਣ ਕਰਨ ਦੇ ਸੰਕੇਤ ਵੀ ਆਪਣੀਆਂ ਕਈ ਕਵਿਤਾਵਾਂ ਵਿਚ ਦਿੱਤੇ ਹਨ। ਉਸ ਦੀਆਂ ਕਵਿਤਾਵਾਂ ਬਾਰੇ ਇਹ ਗੱਲ ਪ੍ਰਮੁੱਖਤਾ ਨਾਲ ਕਹੀ ਜਾ ਸਕਦੀ ਹੈ ਕਿ ਇਹ ਸਰਲ ਸੰਚਾਰ ਨਾਲ ਸੰਬੰਧਤ ਨਹੀਂ। ਜਟਿਲ ਸੰਚਾਰ ਰਾਹੀਂ ਇਹ ਸੰਜਮ-ਭਰਪੂਰ ਕਲਾਤਮਕਤਾ ਨਾਲ ਸਾਹਮਣੇ ਆਉਂਦੀਆਂ ਹਨ।

**ਮਨਦੀਪ ਸਿੰਘ**

## ਪ੍ਰਾਪਤ ਪੁਸਤਕਾਂ

**ਪੈੜਾਂ** (ਨਾਵਲ) ਗੁਰਦਿਆਲ ਦਲਾਲ
ਪੰਨੇ 598, ਮੁੱਲ 550 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਤਿੰਨ ਕੁੜੀਆਂ** (ਨਾਵਲ) ਬੰਤ ਸਿੰਘ ਚੱਠਾ
ਪੰਨੇ 155, ਮੁੱਲ 250 ਰੁਪਏ, ਸੰਗਮ ਪਬਲੀਕੇਸ਼ਨਜ਼, ਸਮਾਣਾ

**ਡਾ. ਐੱਸ.ਤਰਸੇਮ: ਸੰਘਰਸ਼ ਤੇ ਸਿਰਜਣਾ** (ਅਭਿਨੰਦਨ ਗ੍ਰੰਥ) ਸੰਪਾਦਕ: ਮਿੱਤਰ ਸੈਨ ਮੀਤ
ਪੰਨੇ 455, ਮੁੱਲ 550 ਰੁਪਏ, ਸੰਗਮ ਪਬਲੀਕੇਸ਼ਨਜ਼, ਸਮਾਣਾ

**ਵਿਕਾਸਵਾਦ ਤੇ ਉਪ ਨਸਲਾਂ: ਡਾਰਵਿਨ ਵਿਚਾਰ** (ਵਾਰਤਕ) ਦਲਜੀਤ ਸਿੰਘ

ਪੰਨੇ 452, ਮੁੱਲ 600 ਰੁਪਏ, ਲੋਕ ਗੀਤ ਪ੍ਰਕਾਸ਼ਨ, ਸੈਕਟਰ 34-ਏ, ਚੰਡੀਗੜ੍ਹ

**ਪੰਜਾਬੀ ਸ਼ਾਇਰਾਂ ਦਾ ਤਜ਼ਕਰਾ** (ਆਲੋਚਨਾ) ਮੌਲਾ ਬਖਸ਼ ਕੁਸ਼ਤਾ, ਲਿਪੀਅੰਤਰ: ਰਘਬੀਰ ਸਿੰਘ ਭਰਤ

ਪੰਨੇ 579, ਮੁੱਲ 700 ਰੁਪਏ, ਪੰਜਾਬੀ ਸਾਹਿਤ ਅਕਾਦਮੀ, ਪੰਜਾਬੀ ਭਵਨ, ਲੁਧਿਆਣਾ

**ਇਨਸਾਨੀਅਤ ਦਾ ਅਲੰਬਰਦਾਰ ਤੇ ਹੋਰ ਲੇਖ** (ਵਾਰਤਕ) ਰਾਜਿੰਦਰ ਸਿੰਘ ਜਾਲੀ

ਪੰਨੇ 120, ਮੁੱਲ 180 ਰੁਪਏ, ਵਰਤਮਾਨ ਪ੍ਰਕਾਸ਼ਨ, ਨਵੀਂ ਦਿੱਲੀ

**ਲੂਣ ਦੀ ਗੁੱਡੀ (ਨਾਟਕ)** ਕੇਵਲ ਧਾਲੀਵਾਲ

ਪੰਨੇ 132, ਮੁੱਲ 140 ਰੁਪਏ, ਰਵੀ ਸਾਹਿਤ ਪ੍ਰਕਾਸ਼ਨ,ਯੂਨੀਵਰਸਿਟੀ ਸ਼ਾਪਿੰਗ ਸੈਂਟਰ,ਅੰਮ੍ਰਿਤਸਰ

**'ੳਟੋਨੋ,ੀਦੲਨਟਟਿ ੳਨਦ ਧੳਿਸਪੋਰੳ ਨਿ ਸ਼ੁਰਨਿੳਮੲਸਣ ਫੋੲਟਰੇ - ਧਰ. ਅਮੳਰ ਝੋਟੀ**

ਪੰਨੇ 144, ਮੁੱਲ 395 ਰੁਪਏ,9 ਯੂਰੋ, ਲੋਕ ਗੀਤ ਪ੍ਰਕਾਸ਼ਨ, ਸੈਕਟਰ 34-ਏ, ਚੰਡੀਗੜ੍ਹ

**ਰਾਹਾਂ ਦੀ ਤਪਸ਼** (ਕਾਵਿ ਸੰਗ੍ਰਹਿ) ਸਰਬਜੀਤ ਕੌਰ ਜਸ

ਪੰਨੇ 119, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਆਗਮਨ ਤੇ ਪਰਵਾਜ਼** (ਕਾਵਿ ਸੰਗ੍ਰਹਿ) ਚਰਨ ਸਿੰਘ

ਪੰਨੇ 104, ਮੁੱਲ 200 ਰੁਪਏ, ਪੰਜਾਬ ਬੁੱਕ ਸੈਂਟਰ, ਸੈਕਟਰ 22, ਚੰਡੀਗੜ੍ਹ

**ਕੋਰਾ ਕਾਗਜ਼ ਤੇ ਸ਼ਬਦਾਂ ਦਾ ਸਫਰ** (ਕਾਵਿ ਸੰਗ੍ਰਹਿ) ਚਰਨ ਸਿੰਘ

ਪੰਨੇ 104, ਮੁੱਲ 200 ਰੁਪਏ, ਪੰਜਾਬ ਬੁੱਕ ਸੈਂਟਰ, ਸੈਕਟਰ 22, ਚੰਡੀਗੜ੍ਹ

**ਬੁੱਕਲ ਤੇ ਸ਼ੀਸ਼ੇ ਦਾ ਸ਼ਹਿਰ** (ਕਾਵਿ ਸੰਗ੍ਰਹਿ) ਚਰਨ ਸਿੰਘ

ਪੰਨੇ 104, ਮੁੱਲ 200 ਰੁਪਏ, ਪੰਜਾਬ ਬੁੱਕ ਸੈਂਟਰ, ਸੈਕਟਰ 22, ਚੰਡੀਗੜ੍ਹ

**ਸ਼ਬਦ ਨਮੋਲੀਆਂ** (ਕਾਵਿ ਸੰਗ੍ਰਹਿ) ਡ. ਸੁਰਜੀਤ ਖੁਰਮਾ

ਪੰਨੇ 89, ਮੁੱਲ 100 ਰੁਪਏ, ਅਮਰਜੀਤ ਸਾਹਿਤ ਪ੍ਰਕਾਸ਼ਨ, ਪਟਿਆਲਾ

**ਜਾਗੋ ਨਹੀਂ ਆਈ** (ਗੀਤ ਸੰਗ੍ਰਹਿ) ਹਰਕੋਮਲ ਬਰਿਆਰ

ਪੰਨੇ 111, ਮੁੱਲ 150 ਰੁਪਏ, ਲੋਕ ਗੀਤ ਪ੍ਰਕਾਸ਼ਨ, ਸੈਕਟਰ 34-ਏ, ਚੰਡੀਗੜ੍ਹ

**ਹਾਸਿਲ** (ਕਾਵਿ ਸੰਗ੍ਰਹਿ) ਦਲਵੀਰ ਕੌਰ

ਪੰਨੇ 104, ਮੁੱਲ 200 ਰੁਪਏ, ਲੋਕ ਗੀਤ ਪ੍ਰਕਾਸ਼ਨ, ਸੈਕਟਰ 34-ਏ, ਚੰਡੀਗੜ੍ਹ

**ਕੈਕਟਸ ਦੀ ਖੁਸ਼ਬੂ** (ਕਾਵਿ ਸੰਗ੍ਰਹਿ) ਨਰਿੰਦਰਪਾਲ ਕੌਰ

ਪੰਨੇ 88, ਮੁੱਲ 175 ਰੁਪਏ, ਲੋਕ ਗੀਤ ਪ੍ਰਕਾਸ਼ਨ, ਸੈਕਟਰ 34-ਏ, ਚੰਡੀਗੜ੍ਹ

**ਅੰਬਰਾਂ ਦੀ ਭਾਲ ਵਿਚ** (ਗ਼ਜ਼ਲ ਸੰਗ੍ਰਹਿ) ਹਰਦਮ ਸਿੰਘ ਮਾਨ

ਪੰਨੇ 72, ਮੁੱਲ 150 ਰੁਪਏ, $10, ਹੁਣ ਪ੍ਰਕਾਸ਼ਨ, ਮੁਹਾਲੀ

**47-ਏ ਦਿੱਲੀ** (ਕਹਾਣੀ ਸੰਗ੍ਰਹਿ) ਮਹਿੰਦਰ ਸਿੰਘ ਤਤਲਾ

ਪੰਨੇ 144, ਮੁੱਲ 150 ਰੁਪਏ, ਪਰਵਾਜ਼ ਪ੍ਰਕਾਸ਼ਨ, ਧਰਮਪੁਰਾ, ਜਲੰਧਰ

**ਦਸ ਸਾਲ ਹੋਰ** (ਮਿੰਨੀ ਕਹਾਣੀ ਸੰਗ੍ਰਹਿ) ਬਿਕਰਮਜੀਤ ਨੂਰ

ਪੰਨੇ 96, ਮੁੱਲ 120 ਰੁਪਏ, ਪ੍ਰੇਰਣਾ ਪ੍ਰਕਾਸ਼ਨ, ਅੰਮ੍ਰਿਤਸਰ

**ਕਾਲ਼ੇ ਪਾਣੀਆਂ ਤੋਂ ਸੂਹੇ ਸਫਰ ਤਕ** (ਯਾਦਾਂ ਕਾਮਰੇਡ ਬੂਟਾ ਸਿੰਘ) ਸੰ: ਸਤਪਾਲ ਭਿਖੀ

ਪੰਨੇ 100, ਮੁੱਲ 80 ਰੁਪਏ, ਉਡਾਣ ਪਬਲੀਕੇਸ਼ਨਜ਼, ਮਾਨਸਾ

**ਅਜੋਕੀ ਸਿੱਖਿਆ ਪ੍ਰਣਾਲੀ: ਦਸ਼ਾ ਤੇ ਦਿਸ਼ਾ** (ਵਾਰਤਕ) ਡਾ. ਅਜੀਤਪਾਲ ਸਿੰਘ

ਪੰਨੇ 150, ਮੁੱਲ 100 ਰੁਪਏ, ਤਰਕਭਾਰਤੀ ਪ੍ਰਕਾਸ਼ਨ, ਬਰਨਾਲਾ □□



## ਪੱਤਰ

'ਸਿਰਜਣਾ'-170 ਵਿਚ ਮੇਰਾ 'ਨੌਵਾਂ ਭਾਪਾ ਪ੍ਰੀਤਮ ਸਿੰਘ ਯਾਦਗਾਰੀ ਭਾਸ਼ਨ' ਵਧੀਆ ਛਪ ਗਿਆ। ਪਾਠਕਾਂ ਦੇ ਵਿਚਾਰਾਂ ਦੀ ਉਡੀਕ ਰਹੇਗੀ। ਛਪਾਈ ਵਿਚ ਬੱਸ ਇਕ ਗੜਬੜ ਹੋ ਗਈ। ਪੰਨਾ 54 ਦੇ ਪਹਿਲੇ, ਚਾਲੂ ਪੈਰੇ ਦੇ ਅੰਤ ਵਿਚ ਚਾਰ ਸ਼ਬਦ Moti, Das, Dal ਅਤੇ Gard, ਅਜਿਹਾ ਕਰਨਾ ਜ਼ਰੂਰੀ ਹੋਣ ਕਰਕੇ, ਮੈਂ ਰੋਮਨ ਲਿਪੀ ਵਿਚ ਲਿਖੇ ਸਨ। ਇਸ ਬਿਨਾਂ ਗੱਲ ਨਹੀਂ ਸੀ ਬਣਨੀ। ਪਰ, ਸ਼ਾਇਦ ਫ਼ੌਂਟ ਦੀ ਤਬਦੀਲੀ ਸਮੇਂ, ਉਹ ਗੁਰਮੁਖੀ ਦੇ ਘੋਰਕੰਡਿਆਂ ਵਿਚ ਬਦਲ ਗਏ। ਚਲੋ, ਸਿਆਣੇ ਪਾਠਕ, ਖਾਸ ਕਰਕੇ ਕੰਪਿਊਟਰ ਜਾਣਨ ਵਾਲੇ ਪਾਠਕ ਛਾਪੇ ਦੀ ਇਸ ਗ਼ਲਤੀ ਨੂੰ ਸਮਝ ਹੀ ਜਾਣਗੇ। ਗੁਰਬਚਨ ਸਿੰਘ ਭੁੱਲਰ, ਨਵੀਂ ਦਿੱਲੀ

'ਸਿਰਜਣਾ' ਦੇ ਅੰਕ ਨੰਬਰ 170 (ਅਕਤੂਬਰ-ਦਸੰਬਰ 2013) ਵਿਚ ਭਾਸ਼ਾ ਬਾਰੇ ਗੁਰਬਚਨ ਸਿੰਘ ਭੁੱਲਰ, ਸੁਰਜੀਤ ਹਾਂਸ ਅਤੇ ਬਲਜੀਤ ਬਾਸੀ ਦੇ ਲੇਖ ਬੜੇ ਮਹੱਤਵਪੂਰਨ ਹਨ। ਜਿਸ ਤਰ੍ਹਾਂ ਦਾ ਮਾਹੌਲ ਅੱਜ ਕੱਲ੍ਹ ਬਣਦਾ ਜਾ ਰਿਹਾ ਹੈ, ਉਸ ਦੇ ਹਿਸਾਬ ਨਾਲ ਅਜਿਹੀਆਂ ਲਿਖਤਾਂ ਜਿੰਨੀਆਂ ਵੀ ਛਪਣ, ਘੱਟ ਹੀ ਹਨ। ਤਿੰਨਾਂ ਹੀ ਲੇਖਕਾਂ ਨੇ ਪੂਰੇ ਠੁੱਕ ਨਾਲ ਭਾਸ਼ਾ ਦੇ ਵੱਖ-ਵੱਖ ਪੱਖਾਂ ਉਤੇ ਝਾਤੀ ਪੁਆਈ ਹੈ ਪਰ ਮੈਂ ਜਿਸ ਰਚਨਾ ਕਰ ਕੇ ਇਹ ਖਤ ਲਿਖਿਆ ਹੈ, ਉਹ ਨੀਰੂ ਅਸੀਮ ਦਾ ਲੇਖ 'ਭਾਵੇਂ ਕੱਟੀਏ ਪੋਰੀਆਂ-ਪੋਰੀਆਂ' ਹੈ। ਲੇਖ ਪੜ੍ਹਦਿਆਂ ਚਿਰ ਪਹਿਲਾਂ ਵਿਜੇ ਵਿਵੇਕ ਦਾ ਪੜ੍ਹਿਆ ਸ਼ਿਅਰ ਚੇਤੇ ਵਿਚ ਉੱਭਰ ਆਇਆ। ਸ਼ਿਅਰ ਹੈ: 'ਲਹਿ ਗਈ ਇਕ ਨਦੀ ਦੇ ਸੀਨੇ ਵਿਚ/ਬਣ ਕੇ ਖੰਜਰ ਇਕ ਅਜਨਬੀ ਕਿਸ਼ਤੀ, ਪੀੜ ਏਨੀ ਕਿ ਰੇਤ ਵੀ ਤੜਫੀ/ਜ਼ਬਤ ਏਨਾ ਕਿ ਚੀਕਿਆ ਨਾ ਗਿਆ।' ਇਸ ਲਿਖਤ ਵਿਚ ਜਿੰਨਾ ਦਰਦ ਸਮੋਇਆ/ਪਰੋਇਆ ਹੋਇਆ ਹੈ, ਉਤਨੇ ਹੀ ਜ਼ਬਤ ਨਾਲ ਨੀਰੂ ਅਸੀਮ ਨੇ ਇਸ ਬਾਰੇ ਗੱਲ ਕੀਤੀ ਹੈ। ਜੇ ਸਵਾਮੀ ਜੀ ਆਰੰਭ ਵਿਚ ਉਹਨੂੰ ਨਿੱਘ ਨਾਲ ਮਿਲ ਵੀ ਪੈਂਦੇ, ਤਾਂ ਵੀ ਇਹ ਵੇਰਵੇ ਲੇਖ ਵਿਚ ਆਉਣੇ ਹੀ ਆਉਣੇ ਸਨ। ਬੱਸ, ਪ੍ਰਸੰਗ ਕੋਈ ਹੋਰ ਬਣ ਜਾਣਾ ਸੀ ਕਿਉਂਕਿ ਸਾਡੇ ਪੱਲੇ ਪਏ ਇਹ ਸਵਾਮੀ ਅਜੇ ਰੀਂਗ ਹੀ ਰਹੇ ਨੇ। ਇਨ੍ਹਾਂ ਸਵਾਮੀਆਂ ਨੇ ਜੂਲੀਅਨ ਜਿੱਡੀ ਉਡਾਣ ਤਾਂ ਕੀ ਭਰਨੀ, ਇਸ ਬਾਬਤ ਫਿਲਹਾਲ ਤਾਂ ਇਹ ਸ਼ਾਇਦ ਸੋਚ ਵੀ ਨਹੀਂ ਰਹੇ/ਸਕੇ। 'ਟੀਨ ਏਜਰ ਦਾ ਸੰਬੋਧਨ' ਵਰਗੀ ਕਵਿਤਾ ਰਚਣ ਵਾਲੀ ਨੀਰੂ ਤੋਂ ਇੱਦਾਂ ਦੇ ਲੇਖ ਦੀ ਹੀ ਆਸ ਸੀ। ਇਹ ਕਵਿਤਾ ਵੀ ਸਮੇਂ ਦੇ ਚੌਧਰੀਆਂ ਨੂੰ ਇੱਦਾਂ ਹੀ ਛਿੱਲਦੀ ਹੈ, ਲੰਮੇ ਹੱਥੀਂ। ਮਾਪੇ ਅਕਸਰ ਆਪਣੀ ਔਲਾਦ ਉਤੇ ਆਪਣੀਆਂ ਅਧੂਰੀਆਂ ਰਹਿ ਗਈਆਂ ਸੱਧਰਾਂ ਦਾ ਬੋਝ ਲੱਦਦੇ ਅਤੇ ਨਸੀਹਤਾਂ ਥੋਪਦੇ ਹਨ। ਨਸੀਹਤਾਂ ਦੀ ਲੜੀ ਤਾਂ ਕਿਤੇ ਮੁੱਕਦੀ ਹੀ ਨਹੀਂ। 'ਟੀਨ ਏਜਰ ਦਾ ਸੰਬੋਧਨ' ਵਾਲਾ ਪਾਤਰ ਉਡਣਾ ਲੋਚਦਾ ਹੈ, ਪਰ ਮਾਪਿਆਂ ਦੀਆਂ ਨਸੀਹਤਾਂ ਉਸ ਦੇ ਪੈਰਾਂ ਦੀਆਂ ਬੇੜੀਆਂ ਬਣੀਆਂ ਪਈਆਂ ਹਨ। ਗੱਲ-ਗੱਲ ਉੱਤੇ ਤਾਹਨੇ-ਮਿਹਣਿਆਂ ਦੀ ਮਾਰ ਹੇਠ ਆਏ ਬੱਚਿਆਂ ਦੇ ਪਾਲੇ ਵਿਚ ਖੜ੍ਹ ਕੇ ਲਿਖੀ ਗਈ ਇਹ ਸ਼ਾਇਦ ਪੰਜਾਬੀ ਵਿਚ ਲਿਖੀ ਪਹਿਲੀ ਰਚਨਾ ਹੋਵੇਗੀ; ਘੱਟੋ-ਘੱਟ ਮੇਰੀ ਨਿਗ੍ਹਾ ਵਿਚੋਂ ਤਾਂ ਅਜਿਹੀ ਕੋਈ ਰਚਨਾ ਨਹੀਂ ਲੰਘੀ। ਖੈਰ! ਐਤਕੀਂ ਛਪਾਈ ਦੀਆਂ ਗਲਤੀਆਂ ਨੇ ਜ਼ਰਾ ਕੁ ਤੰਗ ਕੀਤਾ। ਸ਼ਾਇਦ ਕਿਤੇ ਤਕਨੀਕੀ ਗੜਬੜ ਹੋ ਗਈ।

-ਜਸਵੀਰ ਸਮਰ, ਚੰਡੀਗੜ੍ਹ

'ਸਿਰਜਣਾ' ਅਕਤੂਬਰ-ਦਸੰਬਰ 2013 ਦਾ ਅੰਕ ਵਿਚਲੀ ਸੰਪਾਦਕੀ ਅਤੇ ਗੁਰਬਚਨ ਸਿੰਘ ਭੁੱਲਰ ਦਾ ਨਿਬੰਧ ਇਸ ਅੰਕ ਦੀ ਪ੍ਰਾਪਤੀ ਹਨ। ਜਿਸ ਕਿਸਮ ਦਾ ਗਿਆਨ ਤੇ ਸੁਝਾਉਣੀਆਂ ਭਰਪੂਰ ਸਿਆਣਪਾਂ ਇਹ ਦੋਵੇਂ ਲੇਖ ਉਭਾਰਦੇ ਹਨ- ਉਹਨਾਂ ਦੀ ਅੱਜ ਦੇ ਸਮੇਂ ਵਿਚ ਅਤਿਅੰਤ ਭਰਵੀਂ ਲੋੜ ਹੈ। ਪੰਜਾਬੀ ਬੋਲੀ, ਸਮਾਜ ਅਤੇ ਸਭਿਆਚਾਰ ਦੀਆਂ ਕਮਜ਼ੋਰ ਹੋ ਰਹੀਆਂ ਜੜ੍ਹਾਂ ਨੂੰ ਮਜ਼ਬੂਤ ਕਰਨ ਦੇ ਦਾਰਸ਼ਨਿਕ ਅਤੇ ਸਮਾਜ-ਸ਼ਾਸਤਰੀ ਪ੍ਰਤੀਮਾਨ ਸਿਰਜਦੀਆਂ ਇਹ ਦੋਵੇਂ ਲਿਖਤਾਂ, ਅਵੱਸ਼ ਹੀ, ਉਹਨਾਂ ਮਸਲਿਆਂ ਦੀ ਨਿਸ਼ਾਨਦੇਹੀ ਕਰਦੇ ਹਨ ਜਿਨ੍ਹਾਂ ਤੋਂ ਪੰਜਾਬੀ ਬੋਲੀ, ਸਮਾਜ ਤੇ ਸਭਿਆਚਾਰ ਵਿਭਿੰਨ ਇਤਿਹਾਸਕ ਕਾਲ-ਖੰਡਾਂ ਵਿਚ ਪੀੜਤ ਰਿਹਾ ਹੈ ਤੇ ਵਰਤਮਾਨ ਵਿਚ ਵੀ ਪੀੜਤ ਹੈ। ਇਹ ਦੋਵੇਂ ਲਿਖਤਾਂ ਉਹਨਾਂ ਰੋਗਾਂ ਦਾ

ਦਾਰਸ਼ਨਿਕ ਇਲਾਜ-ਪ੍ਰਣਾਲੀ ਰਾਹੀਂ ਨਿਵਾਰਣ ਵੀ ਕਰਦੀਆਂ ਹਨ ਜੋ ਭਾਰਤੀ ਸਮਾਜ ਨੂੰ ਜਾਤ-ਪਾਤ ਅਤੇ ਮਜ਼ਹਬੀ ਜਨੂੰਨ ਦੇ ਰੂਪਾਂ ਵਿਚ ਚੁੰਬੜੇ ਹੋਏ ਹਨ। ਪੁਸ਼ਟੀ ਲਈ 'ਸੰਪਾਦਕੀ' ਵਿਚੋਂ ਕੁਝ ਸਤਰਾਂ ਲੈਂਦੇ ਹਾਂ:"ਵਿਗਿਆਨ ਵਿਚ ਨਵੀਆਂ ਲੱਭਤਾਂ ਦੇ ਸਮਾਨਾਂਤਰ ਵਿਗਿਆਨਕ ਦ੍ਰਿਸ਼ਟੀ ਦਾ ਸੰਚਾਰ ਨਹੀਂ ਹੋ ਰਿਹਾ। ਸਗੋਂ ਇਸਦੀ ਥਾਂ ਜਨੂੰਨ ਵਧੇਰੇ ਪਨਪ ਰਿਹਾ ਹੈ, ਜੋ ਮਾਨਵੀ ਪਿਆਰ ਨਹੀਂ ਵਧਾਉਂਦਾ, ਨਫਰਤ ਤੇ ਦਵੈਖ ਫੈਲਾਉਂਦਾ ਹੈ।...ਜਾਤ-ਪਾਤ ਦੀ ਪ੍ਰਥਾ ਨੂੰ ਮੁੱਢੋਂ ਸੁੱਢੋਂ ਖਤਮ ਕੀਤੇ ਜਾਣ ਦੀ ਲੋੜ ਹੈ। ਪਰ ਜੇ ਇਹ ਵਿਰੋਧ ਹੀ ਇਸਨੂੰ ਪਰਿਪੱਕ ਕਰਨ ਦਾ ਕਾਰਣ ਬਣ ਜਾਵੇ ਤਾਂ ਇਹ ਵੀ ਚਿੰਤਾ ਵਾਲੀ ਗੱਲ ਹੈ।" ਏਸੇ ਤਰ੍ਹਾਂ ਭੁੱਲਰ ਸਾਹਿਬ ਨੇ ਆਪਣੇ ਨਿਬੰਧ ਵਿਚ ਪੰਜਾਬੀ ਭਾਸ਼ਾ ਨੂੰ ਇਤਿਹਾਸਕ,ਸਭਿਆਚਾਰਕ ਤੇ ਵਿਆਕਰਣਕ ਪੱਖਾਂ ਤੋਂ ਵਿਚਾਰਦਿਆਂ ਇਹ ਤਰਕ-ਸੰਗਤ ਵਿਚਾਰ ਦਿੱਤਾ ਹੈ ਕਿ "ਕਿਸੇ ਭਾਸ਼ਾ ਨੂੰ ਖੜ੍ਹੀ ਰੱਖਣ ਲਈ ਭੂਗੋਲਕ ਖੇਤਰ, ਸ਼ਬਦ-ਭੰਡਾਰ, ਲਿਪੀ ਅਤੇ ਵਿਆਕਰਨ ਉਹਦੇ ਚਾਰ ਥੰਮ੍ਹ ਹੁੰਦੇ ਹਨ। ਜੇ ਇਹਨਾਂ ਚਾਰਾਂ ਦੇ ਪੱਖੋਂ ਪੰਜਾਬੀ ਨੂੰ ਪਰਖ ਕੇ ਦੇਖੀਏ, ਸਿੱਟੇ ਕੋਈ ਉਤਸ਼ਾਹਜਨਕ ਨਹੀਂ ਨਿਕਲਦੇ।" ਇਸ ਲੇਖਕ-ਚਿੰਤਕ ਦੀ ਇਹ ਚਿਤਾਵਣੀ ਨਹੀਂ ਵਿਸਾਰੀ ਜਾ ਸਕਦੀ ਕਿ "ਜਦੋਂ ਕੋਈ ਭਾਸ਼ਾ ਮਰਦੀ ਹੈ, ਨਾਲ ਹੀ ਉਸ ਭਾਈਚਾਰੇ ਦੀ ਸਦੀਆਂ ਦੌਰਾਨ ਸਿਰਜੀ ਗਈ ਸਭਿਆਚਾਰਕ ਵਿਰਾਸਤ, ਇਕੱਤਰ ਕੀਤੀ ਗਈ ਸੂਝ-ਸਿਆਣਪ, ਵਿਕਸਿਤ ਕੀਤੀ ਗਈ ਜੀਵਨ-ਜਾਚ ਅਤੇ ਨਤੀਜੇ ਵਜੋਂ ਨਵੇਕਲੀ-ਨਿਆਰੀ ਵੱਖਰੀ ਹੋਂਦ ਵੀ ਮਰ ਜਾਂਦੀ ਹੈ"। ਸੋ, ਪੰਜਾਬੀ ਭਾਸ਼ਾ, ਸਮਾਜ ਅਤੇ ਸਭਿਆਚਾਰ ਨੂੰ ਬਚਾਉਣਾ ਅੱਜ ਦੇ ਸਮੇਂ ਦੀ ਅਤਿਅੰਤ ਮਹੱਤਵਪੂਰਨ ਲੋੜ ਹੈ ਅਤੇ ਇਹ ਦੋਵੇਂ ਨਿਬੰਧ ਇਸ ਲੋੜ ਦੀ ਬੌਧਿਕ-ਪੂਰਤੀ ਕਰਦੇ ਹਨ।

ਪੁਸਤਕ ਰਿਵਿਊ ਬਹੁਤ ਹੀ ਮਿਹਨਤ ਨਾਲ ਲਿਖੇ ਗਏ ਹਨ। ਜਿਹਨਾਂ ਵਿਚੋਂ ਸਰਵਣ ਸਿੰਘ ਦਾ ਵਰਿਆਮ ਸੰਧੂ ਦੀ ਸਵੈ-ਜੀਵਨੀ 'ਗੁਫਾ ਵਿਚਲੀ ਉਡਾਣ' ਅਤੇ ਚੰਦਰ ਮੋਹਨ ਦਾ ਮਦਨ ਵੀਰਾ ਦੀ ਕਾਵਿ-ਪੁਸਤਕ 'ਖਾਰਾ ਪਾਣੀ' ਨੇ ਇਨ੍ਹਾਂ ਕਿਤਾਬਾਂ ਨੂੰ ਪੜ੍ਹਨ ਦਾ ਮਨ ਬਣਾ ਦਿੱਤਾ।

ਸੈਣੀ ਸੁਖਪ੍ਰੀਤ ਦੀ ਕਵਿਤਾ 'ਜ਼ਫ਼ਰਨਾਮਾ' ਪਾਸ਼ ਦੀ ਕਵਿਤਾ ਦੀ ਯਾਦ ਦੁਆ ਗਈ।

ਬਰਿੰਦਰ ਕੌਰ, ਸਕੂਲ ਸਰਕਾਰੀ ਸੀਨੀਆਰ ਸੈਕੰਡਰੀ ਸਕੂਲ, ਰਾਮਦਰਬਾਰ,ਚੰਡੀਗੜ੍ਹ

ਸਿਰਜਣਾ-170 ਦੀ ਸੰਪਾਦਕੀ-'ਜਾਤਪਾਤ ਅਤੇ ਮੀਹਬੀ ਜਨੂੰਨ', ਗੁਰਬਚਨ ਸਿੰਘ ਭੁੱਲਰ ਦਾ ਨਿਬੰਧ- 'ਪੰਜਾਬੀ ਦਾ ਕੌਮੀ ਅਤੇ ਕੌਮਾਂਤਰੀ ਭਵਿੱਖ' ਅਤੇ ਸੁਰਜੀਤ ਹਾਂਸ ਦਾ ਲੇਖ-'ਭਾਸ਼ਾ ਦਾ ਸਰੀਰਕ ਪੱਖ' ਕਾਫੀ ਗੰਭੀਰ ਤੇ ਗੌਲਣਯੋਗ ਹਨ। ਜਿੱਥੋਂ ਤਕ ਛੂਆ-ਛੂਤ ਤੇ ਭਿੱਟ ਦਾ ਪ੍ਰਸ਼ਨ ਹੈ, ਪੰਜਾਬ ਵਿਚੋਂ ਲਗਪਗ ਇਸ ਬੁਰਾਈ ਦਾ ਖਾਤਮਾ ਹੋ ਚੁੱਕਾ ਹੈ। ਵਿਆਹਾਂ-ਸ਼ਾਦੀਆਂ, ਖੁਸ਼ੀ-ਗ਼ਮੀ ਤੇ ਹੋਰ ਸਮਾਗਮਾਂ ਵਿਚ ਸਾਰੇ ਭਾਈਚਾਰਿਆਂ ਦਾ ਮੇਲ-ਮਿਲਾਪ, ਖਾਣ-ਪੀਣ ਸਾਂਝਾ ਹੈ। ਸਾਡੇ ਪਿੰਡਾਂ ਦੇ ਗੁਰਦੁਆਰਿਆਂ ਵਿਚਲੇ ਪਾਠੀ ਤੇ ਕੀਰਤਨੀਏ ਦਲਿਤ ਸਮਾਜ ਵਿਚੋਂ ਬਹੁ ਗਿਣਤੀ ਵਿਚ ਹਨ ਜੋ ਲੰਗਰ, ਦੇਗ ਸਜਾਉਂਦੇ ਅਤੇ ਵੰਡਦੇ-ਵਰਤਾਉਂਦੇ ਹਨ। ਇਹ ਸਾਰਾ ਮੇਲ-ਜੋਲ, ਦੂਜੇ ਰਾਜਾਂ ਦੇ ਮੁਕਾਬਲੇ ਬੜਾ ਹਾਂ-ਪੱਖੀ ਵਰਤਾਰਾ ਹੈ, ਜੋ ਪੰਜਾਬੀ ਸਮਾਜ ਵਿਚ ਸਿੱਖ ਧਰਮ ਦੇ ਪਰਚਾਰ-ਸੰਚਾਰ ਕਾਰਨ ਪੈਦਾ ਹੋਇਆ ਹੈ। ਬੇਸ਼ੱਕ, ਇਕ ਹੋਰ ਕਾਰਨ ਵੋਟਾਂ ਦੀ ਲੋੜ ਜਾਂ ਸਿਆਸੀ ਰੁਝਾਨ ਰੱਖਣ ਵਾਲੇ ਸਥਾਨਕ ਲੀਡਰਾਂ ਦੀ ਗਰਜ਼ ਵੀ ਹੈ। ਪਿੰਡਾਂ ਵਿਚੋਂ ਪਸ਼ੂਆਂ ਦਾ ਪੋਸ਼ ਉਤਾਰਨ ਤੇ ਜੁੱਤੀਆਂ ਬਣਾਉਣ-ਗੰਢਣ ਦੇ ਧੰਦੇ ਦਾ ਮੂਲੋਂ ਖਾਤਮਾ ਹੋ ਜਾਣਾ ਵੀ ਇਸ ਅਖਾਉਤੀ 'ਸੂੰਕ' ਜਾਂ 'ਬਦਬੂ' ਵਰਗੀ ਕੁਰੀਤੀ ਨੂੰ ਸਮਾਪਤ ਕਰਨ ਵਿਚ ਸਹਾਈ ਹੋਇਆ ਹੈ। ਜਾਤਪਾਤ ਨੂੰ ਅਸਲ ਵਿਚ ਜਾਤ ਦੇ ਜ਼ਿਕਰ ਨੇ ਜਿਊਂਦੀ ਹੀ ਨਹੀਂ ਰੱਖਿਆ ਸਗੋਂ ਆਜ਼ਾਦੀ ਤੋਂ ਮਗਰੋਂ ਵਧਾਇਆ ਹੈ। ਸਕੂਲਾਂ-ਕਾਲਿਜਾਂ ਵਿਚ ਵਿਦਿਆਰਥੀਆਂ ਨੂੰ ਵਜ਼ੀਫਾ ਲੈਣ ਤੇ ਫੀਸ ਮੁਆਫ਼ੀ ਲਈ ਜਾਤ ਦੱਸਣੀ-ਲਿਖਣੀ ਪੈਂਦੀ ਹੈ। ਨੌਕਰੀਆਂ ਸਮੇਂ ਵੀ ਅਜਿਹਾ ਕਰਨਾ ਜ਼ਰੂਰੀ ਹੈ। ਸਿਆਸਤਦਾਨ ਜਿੱਥੇ ਧਰਮ ਦੇ ਆਧਾਰ ਉੱਤੇ ਵੋਟਾਂ ਮੰਗਦੇ ਹਨ ਉੱਥੇ ਜਾਤ ਨੂੰ ਵੀ ਉਭਾਰਦੇ ਹਨ। ਜਿੱਥੋਂ ਤਕ



ਤੁਹਾਡੇ ਵੱਲੋਂ ਦਰਸਾਏ-ਸੁਝਾਏ ਮਜ਼ਹਬੀ ਜਨੂੰਨ ਦਾ ਸੰਬੰਧ ਹੈ, ਉਹ ਵੀਹਵੀਂ ਸਦੀ ਦੇ ਦੂਜੇ ਦਹਾਕੇ ਬਾਅਦ ਜ਼ਿਆਦਾ ਭੜਕਿਆ ਹੈ। ਉਸ ਤੋਂ ਪਹਿਲਾਂ ਕਹਿੰਦੇ ਸਿੱਖ ਧਰਮ ਨਿਰਪੱਖ ਅਤੇ ਖੁੱਲ੍ਹਾ ਸੀ, ਜਿਸ ਵਿਚ ਸਭ ਦਾ ਸੁਆਗਤ ਸੀ। ਮੇਰੇ ਪਿੰਡ ਵਿਚ ਬਣੇ ਗੁਰਦੁਆਰੇ ਦਾ ਪਹਿਲਾ ਭਾਈ ਜੀ ਸਾਡੇ ਪਿੰਡ ਵਾਸੀਆਂ ਨੂੰ ਗੁਰਮੁਖ, ਪੜ੍ਹਾਉਂਦਾ, ਪਾਠ ਕਰਦਾ, ਪਰ ਹੁੱਕਾ ਵੀ ਪੀਂਦਾ ਸੀ। ਹੱਥ ਧੋ ਕੇ ਸਾਰੀਆਂ ਧਾਰਮਿਕ ਰਸਮਾਂ ਕਰ ਲੈਂਦਾ। ਉਹਨੀਂ ਦਿਨੀਂ ਹਿੰਦੂ ਪਰਿਵਾਰ ਵੀ ਆਪਣੇ ਇਕ ਜੀਅ ਨੂੰ ਸਿੱਖ ਸਜਾਉਣਾ ਮਾਣ ਵਾਲੀ ਗੱਲ ਸਮਝਦੇ। ਉਹ ਇਤਿਹਾਸਕ ਗੁਰ ਅਸਥਾਨਾਂ ਉਪਰ ਜਾਂਦੇ ਗੁਰਮੁਖ ਸ਼ਾਹਮੁਖੀ ਜਾਂ ਦੇਵਨਾਗਰੀ ਵਿਚ ਜਪੁਜੀ-ਸੁਖਮਨੀ ਪੜ੍ਹਨ ਦੇ ਨਿੱਤਨੇਮੀ ਵੀ ਸਨ। ਰੋਟੀ-ਬੇਟੀ ਦੀ ਸਾਂਝ ਵੀ ਕਾਇਮ ਸੀ। ਇਸ ਤੋਂ ਮਗਰੋਂ ਚੱਲੀਆਂ ਲਹਿਰਾਂ ਨੇ'ਡੱਬਾ-ਬੰਦ' ਸਥਿਤੀ ਪੈਦਾ ਕਰ ਦਿੱਤੀ। ਉਹਨਾਂ ਦੇ ਮਾੜੇ ਨਤੀਜੇ ਤੇ ਤੰਗ ਦਿਲੀ ਕਾਰਨ ਸਿੱਖ ਭਾਈਚਾਰਾ ਆਪਣੇ ਆਪ ਅੰਦਰ ਸੁੰਗੜਨ ਲੱਗਿਆ। ਇਸਦੀ ਪਰੇ-ਭਜਾਊ ਨੀਤੀ ਕਰਕੇ ਹੀ ਨਵੇਂ ਉੱਠੇ ਫਿਰਕਿਆਂ, ਖੁੰਬਾਂ ਵਾਂਗੂੰ ਜੰਮੇ ਸਥਾਨਕ ਪੂਜਾ-ਸਥਾਨਾਂ, ਡੇਰਿਆਂ ਦੀ ਪੈਦਾਇਸ਼ ਸੰਭਵ ਹੋ ਸਕੀ। ਸਿਆਸਤ ਵਿਚ ਧਰਮ ਦੀ ਵਰਜਣਾ ਕਰਕੇ ਗੋਤਾਂ ਦੀ ਥਾਂ ਪਿੰਡਾਂ ਦੇ ਨਾਂ ਵਿਸ਼ੇਸ਼ਣ ਵਜੋਂ ਵਰਤੇ ਜਾਣ ਲੱਗੇ। ਗੁਪਤ ਤੌਰ 'ਤੇ ਧਾਰਮਿਕ ਫਿਰਕੇ ਵੀ ਵੋਟਾਂ ਦੀ ਰਾਜਨੀਤੀ ਵਿਚ ਦਿਲਚਸਪੀ ਦਿਖਾਉਣ ਲੱਗੇ। ਇੰਝ ਸਾਡਾ ਪੰਜਾਬੀ ਸਮਾਜ ਭਾਈਚਾਰਕ ਪਤਨ ਵੱਲ ਧੱਕਿਆ ਜਾ ਰਿਹਾ ਹੈ, ਜੋ ਨਿੰਦਣਜੋਗ ਵਰਤਾਰਾ ਹੈ।

ਗੁਰਬਚਨ ਸਿੰਘ ਭੁੱਲਰ ਹੋਰਾਂ ਦਾ ਨਿਬੰਧ ਇਸ ਪੱਖ ਤੋਂ 'ਸੰਪਾਦਕੀ' ਦਾ ਪੂਰਕ ਵੀ ਹੈ ਅਤੇ ਬਹੁਤ ਮੁੱਲਵਾਨ ਜਾਣਕਾਰੀ ਦੇ ਨਾਲ ਨਾਲ ਸਾਨੂੰ ਸੋਚਣ-ਸਮਝਣ ਲਈ ਮਜਬੂਰ ਵੀ ਕਰਦਾ ਹੈ। ਦੇਸ-ਪਰਦੇਸ ਵਿਚ ਪੰਜਾਬੀ ਦੀ ਵਰਤਮਾਨ ਹਾਲਤ, ਲੋਪ ਹੋਣ ਦੇ ਭਵਿੱਖੀ ਖ਼ਤਰੇ ਦੇ ਕਾਰਨਾਂ ਤੋਂ ਵੀ ਸੁਚੇਤ ਕਰਦਾ ਹੈ। ਏਨਾ ਗਿਆਨ-ਵਧਾਊ ਤੇ ਦਿਲਚਸਪ ਲੇਖ ਘੱਟ ਹੀ ਪੜ੍ਹਨ ਨੂੰ ਮਿਲਦਾ ਹੈ। ਅਸਲ ਵਿਚ ਪੰਜਾਬੀ ਨੂੰ ਸਭ ਤੋਂ ਵੱਧ ਖ਼ਤਰਾ ਪੜ੍ਹੀਆਂ-ਲਿਖੀਆਂ ਤੇ ਅੱਧਪੜ੍ਹ ਸੁਆਣੀਆਂ ਅਤੇ ਬੱਚਿਆਂ ਦੇ ਭਵਿੱਖ ਲਈ ਉੱਚੇ ਮਨਸੂਬੇ ਪਾਲਣ ਵਾਲੀ ਗੱਭਲੀ ਸ਼੍ਰੇਣੀ ਤੋਂ ਹੈ।ਉਪਰਲਾ ਵਰਗ ਤਾਂ ਪਹਿਲਾਂ ਹੀ ਅੰਗਰੇਜ਼ੀ ਹਿੰਦੀ ਨੂੰ ਪਰਨਾਇਆ ਹੋਇਆ ਹੈ। ਮੱਧ ਵਰਗ ਦੀ ਸੋਚ, ਜੋ ਕਿਸੇ ਹੱਦ ਤਕ ਸਹੀ ਵੀ ਜਾਪਦੀ ਹੈ, ਅਨੁਸਾਰ ਅੰਗਰੇਜ਼ੀ ਪੜ੍ਹਿਆਂ ਦਾ ਹੀ ਦੇਸ਼-ਬਦੇਸ਼ ਵਿਚ ਰੋਸ਼ਨ ਭਵਿੱਖ ਹੈ।ਪਿੰਡਾਂ ਸ਼ਹਿਰਾਂ ਵਿਚਲੀਆਂ ਉਪਰੋਕਤ ਸੁਆਣੀਆਂ ਆਪਣੇ ਬੱਚਿਆਂ ਨਾਲ ਘਰਾਂ ਵਿਚ ਵੀ ਪੰਜਾਬੀ ਨੁਮਾ ਹਿੰਦੀ ਤੇ ਅੰਗਰੇਜ਼ੀ ਬੋਲਦੀਆਂ ਆਮ ਸੁਣੀਆਂ-ਦੇਖੀਆਂ ਜਾ ਸਕਦੀਆਂ ਹਨ। ਪੰਜਾਬ ਵਿਚ ਪੈਦਾ ਹੋਈ ਬੇਰੁਜ਼ਗਾਰੀ ਤੇ ਸਕੂਲੀ-ਕਾਲਜੀ ਵਿਦਿਆ ਵਿਚ ਪੰਜਾਬੀ ਲਈ ਅਧਿਆਪਕਾਂ ਦਾ ਨਾਂਹ-ਪੱਖੀ ਦ੍ਰਿਸ਼ਟੀਕੋਣ, ਅਧਿਆਪਕਾਂ-ਵਿਦਿਆਰਥੀਆਂ ਵਿਚਕਾਰ ਸੱਠਵਿਆਂ-ਸੱਤਰਵਿਆਂ ਵਰਗੇ ਸੰਚਾਰ ਤੇ ਵਿਚਾਰ-ਵਟਾਂਦਰੇ ਦੀ ਅਣਹੋਂਦ, ਸਰਕਾਰੇ-ਦਰਬਾਰੇ ਪੰਜਾਬੀ ਦੀ ਦੁਰਗਤੀ ਵੀ ਇਸ ਹਾਲਤ ਲਈ ਜ਼ਿੰਮੇਵਾਰ ਹੈ। ਪੰਜਾਬੀ ਆਲੋਚਨਾ ਦੀ ਭਾਸ਼ਾ ਨੂੰ ਹਿੰਦੀ ਨੁਮਾ ਸ਼ਬਦ ਵਰਤ ਕੇ ਔਖੀ ਤੋਂ ਔਖੀ ਬਣਾ ਕੇ ਪੇਸ਼ ਕਰਨ ਵਾਲਾ ਵਰਤਾਰਾ ਮੇਰੇ ਵੀ ਸਮਝ ਵਿਚ ਨਹੀਂ ਆਇਆ, ਜਿਵੇਂ ਕਿ ਭੁੱਲਰ ਸਾਹਿਬ ਨੇ ਸਹੀ ਜ਼ਿਕਰ ਕੀਤਾ ਹੈ।

ਸੁਰਜੀਤ ਹਾਂਸ ਦਾ ਸੰਖੇਪ ਪਰ ਭਾਵ ਭਰਪੂਰ ਲੇਖ ਉਹਨਾਂ ਦੇ ਪਹਿਲੇ ਨਿਬੰਧਾਂ ਵਾਂਗ ਸਾਡੇ ਗਿਆਨ ਵਿਚ ਵਾਧਾ ਕਰਦਾ ਹੈ। ਭਾਸ਼ਾ ਦੀ ਬਣਤਰ ਵਿਚ ਹਾਵ-ਭਾਵ, ਇਸ਼ਾਰਿਆਂ, ਦਿਮਾਗ ਦੇ ਵਿਕਾਸ, ਸਰੀਰਕ ਬਣਤਰ ਅਤੇ ਨਿੱਜੀ ਲੋੜ ਦੀ ਵੀ ਆਪਣੀ ਦੇਣ ਹੈ। ਇਹ ਤਕਨੀਕੀ ਲੇਖ ਗੁਰਬਚਨ ਭੁੱਲਰ ਦੇ ਨਿਬੰਧ ਦੇ ਵਿਗਿਆਨਕ ਲਿਪੀ ਵਾਲੇ ਭਾਗ ਦੀ ਹਾਂ-ਪੱਖੀ ਗਵਾਹੀ ਵੀ ਦਿੰਦਾ ਹੈ।

ਬਲਜੀਤ ਬਾਸੀ ਅੰਦਰ ਆਪਣਿਆਂ ਲਈ ਪੈਦਾ ਹੋਇਆ ਬੇਗਾਨਗੀ ਦਾ ਅਹਿਸਾਸ ਚੰਗਾ ਨਹੀਂ ਲੱਗਿਆ। 'ਕਿਰਪਾਨ ਨਹੀਂ ਹੈ – ਕਿਰਪਾ+ਆਨ'-ਨਾਮਕ ਲੇਖ ਮੈਨੂੰ ਦ੍ਰਿਸ਼ਟੀ ਪੱਖੋਂ ਸੁਹਿਰਦਤਾ ਭਰਪੂਰ ਨਹੀਂ ਜਾਪਦਾ। ਭਾਸ਼ਾ ਵਿਭਾਗ ਪੰਜਾਬ ਵੱਲੋਂ ਪ੍ਰਕਾਸ਼ਤ 'ਮਹਾਨ

ਕੋਸ਼' ਦੇ ਪੰਨਾ 330, ਕਾਲਮ ਪਹਿਲਾ ਦੀ ਅੰਤਲੀ ਸਤਰ ਵਿਚ ਕਿਰਪਾਨ ਦਾ ਅਰਥ-ਕ੍ਰਿਪਾ ਦਾ ਘਰ, ਦਇਆ ਦਾ ਨਿਵਾਸ, 'ਹਰਿ ਹੋ ਹੋ ਕਿਰਪਾਨ' ਲਿਖਿਆ ਹੈ। 'ਸ਼ਸਤਰਨਾਮ ਮਾਲਾ' ਵਿਚੋਂ ਜੋ ਮਿਸਾਲ ਉਹ ਦਿੰਦੇ ਹਨ-'ਅਸਿ ਕਿਰਪਾਨ ਖੰਡੋ ਖੜਗ' ਉਸ ਅਨੁਸਾਰ ਅਤੇ ਉਪਰੋਕਤ ਸਿਰਲੇਖ ਵਿਚਲੀ ਕਿਰਪਾਨ ਮੁਤਾਬਿਕ ਕਿਰਪਾ,ਦਇਆ ਵਾਲੇ ਅਰਥ ਹੀ ਹਨ। ਇਸ ਨੂੰ ਉਲਟ ਸਿੱਧ ਕਰਨ ਲਈ ਉਹ 'ਕ੍ਰਿਪਾਨ' ਸ਼ਬਦ ਦੇ ਸਫ਼ਾ 359 ਕਾਲਮ ਦੋ ਵਾਲੇ ਅਰਥ ਕਰਦੇ ਹਨ, 330 ਦੇ ਦੂਜੇ ਕਾਲਮ ਵਾਲੇ 'ਕਿਰਪਾਨਿ' ਦੇ ਵੀ ਲਾਗੂ ਨਹੀਂ ਕਰ ਰਹੇ ਜਿਸਦੇ ਅਰਥ 'ਕ੍ਰਿਪਾ ਤੋਂ, ਰਹਿਮ ਨਾਲ' ਲਿਖੇ ਹਨ। -ਅਵਤਾਰ ਸਿੰਘ ਬਿਲਿੰਗ, ਸੇਹ, ਲੁਧਿਆਣਾ

'ਸਿਰਜਣਾ-170' ਵਿਚ 'ਜਾਤ-ਪਾਤ ਅਤੇ ਮਜ਼ਹਬੀ ਜਨੂੰਨ' ਬਾਰੇ ਸੰਪਾਦਕੀ ਧਿਆਨ ਖਿੱਚਦੀ ਹੈ। ਇਸ ਤੋਂ ਪਹਿਲਾਂ ਦੇ ਅੰਕਾਂ ਵਿਚ ਗ਼ਦਰ ਪਾਰਟੀ ਸੰਬੰਧੀ ਲਿਖੀਆਂ ਸੰਪਾਦਕੀਆਂ ਗਦਰ ਸ਼ਤਾਬਦੀ ਵਰ੍ਹਾ ਹੋਣ ਕਰਕੇ ਤਾਂ ਮਹੱਤਵਸ਼ਾਲੀ ਹਨ ਹੀ, ਇਸ ਕਰਕੇ ਵੀ ਪ੍ਰਮੁੱਖਤਾ ਰੱਖਦੀਆਂ ਹਨ ਕਿ ਗ਼ਦਰੀਆਂ ਨੇ ਆਪਣੀ ਮੁਹਿੰਮ ਵਿਚ ਆਉਣ ਵਾਲਿਆਂ ਨੂੰ ਸਾਫ ਕਹਿ ਦਿੱਤਾ ਸੀ ਕਿ ਆਪਣੀਆਂ ਧਾਰਮਿਕ ਤੇ ਜਾਤ-ਪਾਤੀ ਬਿਰਤੀਆਂ ਲਾਂਭੇ ਰੱਖ ਕੇ ਆਉਣ। ਇਸ ਅੰਕ ਦੀ ਸੰਪਾਦਕੀ ਵਿਚ ਇਸੇ ਕਰਕੇ ਇਹ ਸਤਰਾਂ ਅੰਕਤ ਹਨ-"ਗ਼ਦਰ ਲਹਿਰ ਦੀ ਸ਼ਤਾਬਦੀ ਦੇ ਇਸ ਵਰ੍ਹੇ ਵਿਚ ਇਹ ਚੇਤੇ ਰੱਖਣਾ ਬਣਦਾ ਹੈ ਕਿ ਗਦਰੀ ਸੂਰਬੀਰਾਂ ਨੇ ਆਪਣੇ ਸੰਗਰਾਮ ਵਿਚ ਮਜ਼ਹਬ ਜਾਂ ਜਾਤ-ਪਾਤ ਨੂੰ ਕਿਧਰੇ ਦਖਲ ਨਹੀਂ ਸੀ ਦੇਣ ਦਿੱਤਾ।"

ਪਿਛਲੇ ਸਮੇਂ ਵਿਚ ਗ਼ਦਰੀ ਲਹਿਰ ਨੂੰ ਜਿਸ ਢੰਗ ਲਾਲ ਸਿੱਖ ਲਹਿਰ ਵਜੋਂ ਉਭਾਰਨ ਦੇ ਉਪਰਾਲੇ ਕੀਤੇ ਗਏ ਹਨ ਅਤੇ ਕੈਲੀਫੋਰਨੀਆਂ, ਜਿੱਥੋਂ ਇਸ ਲਹਿਰ ਨੇ ਵਿਚਾਰਧਾਰਕ/ ਜਥੇਬੰਦਕ ਰੂਪ ਗ੍ਰਹਿਣ ਕੀਤਾ ਸੀ, ਵਿਚ ਗ਼ਦਰੀਆਂ ਦੀਆਂ ਨਿਸ਼ਾਨੀਆਂ ਤੇ ਯਾਦ-ਸਥਾਨਾਂ ਨੂੰ ਧਾਰਮਿਕ ਰੰਗਤ ਦਿੱਤੀ ਜਾ ਰਹੀ ਹੈ, ਇਹ ਨਿਸ਼ਚੇ ਹੀ ਗੰਭੀਰ ਚਿੰਤਾ ਦਾ ਵਿਸ਼ਾ ਹੈ, ਜਿਸ ਬਾਰੇ ਜਲੰਧਰ ਦੇਸ਼ ਭਗਤ ਯਾਦਗਾਰ ਹਾਲ ਵਿਖੇ, ਇਹ ਸ਼ਤਾਬਦੀ ਵਰ੍ਹਾ ਮਨਾਉਂਦਿਆਂ ਵੀ ਕਾਫੀ ਚਰਚਾ ਸਾਹਮਣੇ ਆਇਆ।

ਅਸਲ ਵਿਚ ਜਾਤ ਪਾਤ ਦਾ ਮਸਲਾ ਆਦਿ ਕਾਲ ਤੋਂ ਹੀ ਭਾਰਤੀ ਇਤਿਹਾਸ ਨਾਲ ਜੁੜਿਆ ਹੋਇਆ ਹੈ। ਕਈ ਚਿੰਤਕ ਇਸ ਨੂੰ ਮੰਨੂ ਦੀ ਵਰਣ-ਵੰਡ ਨਾਲ ਜੋੜਦਿਆਂ, ਆਰੀਆਂ ਦੀ ਆਮਦ ਦਾ ਸਿੱਟਾ ਸਵੀਕਾਰਦੇ ਹਨ ਪਰ ਵਾਸਤਵ ਵਿਚ ਆਰੀਆਂ ਦੇ ਆਉਣ ਤੋਂ ਬਹੁਤ ਪਹਿਲਾਂ ਕਬੀਲਾ ਯੁੱਗ ਵਿਚ ਹੀ ਇਹ ਪ੍ਰਥਾ ਆਪਣੀਆਂ ਜੜ੍ਹਾਂ ਜਮਾ ਚੁੱਕੀ ਸੀ। ਜਦ ਕਿ ਇਹ ਵੀ ਸੱਚਾਈ ਹੈ ਕਿ ਆਰੀਆਂ ਨੇ ਆਪਣੀਆਂ ਧਾਰਮਿਕ ਬਿਰਤੀਆਂ ਦੇ ਅੰਤਰਗਤ, ਇਸ ਨੂੰ ਹੋਰ ਪਾਣੀ ਦਿੱਤਾ। ਇਸ ਸੰਬੰਧ ਵਿਚ ਸਤਨਾਮ ਚਾਨਾ ਦੁਆਰਾ ਲਿਖੀ ਪੁਸਤਕ 'ਸਿੱਖ ਫ਼ਲਸਫੇ ਦਾ ਰਾਜਨੀਤਕ ਏਜੰਡਾ ਤੇ ਪੰਜਾਬ ਕਮਿਊਨ' ਦਾ ਅਧਿਐਨ ਕਰਨ ਦੀ ਲੋੜ ਹੈ। ਜਿਸ ਵਿਚ ਉਸਨੇ ਇਸ ਪ੍ਰਥਾ ਬਾਰੇ ਬੜੇ ਵਿਸਥਾਰ ਵਿਚ ਗੱਲਾਂ ਕੀਤੀਆਂ ਹਨ।

ਸ਼ਤਾਬਦੀ ਵਰ੍ਹਾ ਹੋਣ ਕਰਕੇ ਭਾਵੇਂ ਗ਼ਦਰੀਆਂ ਬਾਰੇ ਪਿਛਲੇ ਦੋ ਸਾਲਾਂ ਤੋਂ ਕਾਫੀ ਕੁਝ ਲਿਖਿਆ ਜਾ ਰਿਹਾ ਹੈ, ਪਰ ਅਜੇ ਵੀ ਉਹਨਾਂ ਦੀ ਮੁਹਿੰਮ ਬਾਰੇ ਹੋਰ ਡੂੰਘੇ ਅਧਿਐਨ ਦੀ ਲੋੜ ਹੈ। ਉਹਨਾਂ ਦਾ ਟੀਚਾ ਰਾਸ਼ਟਰੀ ਨਾ ਹੋ ਕੇ ਅੰਤਰਰਾਸ਼ਟਰੀ ਸਾਂਝੀਵਾਲਤਾ ਦਾ ਸੀ। ਉਹਨਾਂ ਵਲੋਂ 21 ਫਰਵਰੀ 1915 ਨੂੰ ਫ਼ੌਜ ਦੀ ਸਹਾਇਤਾ ਨਾਲ ਜਿਹੜੀ ਗ਼ਦਰ ਕਰਨ ਦੀ ਯੋਜਨਾ ਬਣਾਈ ਗਈ ਸੀ, ਜੇ ਉਹ ਸਫਲ ਹੋ ਜਾਂਦੀ ਤਾਂ ਅੱਜ ਭਾਰਤ ਦਾ ਇਤਿਹਾਸ ਹੀ ਹੋਰ ਹੋਣਾ ਸੀ। ਪੂੰਜੀਵਾਦੀ ਹੱਥਕੰਡਿਆਂ ਵਿਚ ਜਕੜਿਆ ਭਾਰਤ ਕਾਰਪੋਰੇਟ ਸੈਕਟਰ ਤੇ ਮੰਡੀ ਵਿਕਾਸ ਦਾ ਪੂਰੀ ਤਰ੍ਹਾਂ ਸ਼ਿਕਾਰ ਹੋ ਚੁੱਕਿਆ ਹੈ। ਜਿਸ ਨੂੰ ਵੇਖਦਿਆਂ ਨਹਿਰੂ/ ਗਾਂਧੀ/ ਜਿਨਾਹ ਦੁਆਰਾ ਦੇਸ਼ ਆਜ਼ਾਦ ਕਰਵਾਉਣ ਲਈ ਅੰਗਰੇਜ਼ਾਂ ਨਾਲ ਕੀਤੇ ਸਮਝੌਤੇ ਸ਼ੱਕ ਦੇ ਦਾਇਰੇ ਵਿਚ ਆ ਜਾਂਦੇ ਹਨ।

ਅਮਰਜੀਤ ਕੌਰ, ਮੁਖੀ, ਪੰਜਾਬੀ ਵਿਭਾਗ, ਡੀ. ਏ. ਵੀ. ਕਾਲਿਜ, ਕਰਨਾਲ





ਪ੍ਰਿੰਟਰ, ਪਬਲਿਸ਼ਰ ਤੇ ਮਾਲਕ ਸੁਰਿੰਦਰ ਮੋਹਨ ਸਿੰਘ ਨੇ ਸਿਰਜਣਾ ਪ੍ਰਿੰਟਰਜ਼ ਐਂਡ ਸਟੇਸ਼ਨਰਜ਼, ਐਸ. ਸੀ. ਐਫ. 112, ਫੇਜ਼ 7, ਮੋਹਾਲੀ ਤੋਂ ਛਪਵਾ ਕੇ, 225-ਬੀ, ਮਖਦੂਮਪੁਰਾ, ਜਲੰਧਰ ਤੋਂ ਪ੍ਰਕਾਸ਼ਤ ਕੀਤਾ।

ਸੰਪਾਦਕ : ਰਘਬੀਰ ਸਿੰਘ ਪ੍ਰਕਾਸ਼ਨ ਮਿਤੀ : 1 ਜਨਵਰੀ, 2014

**SIRJANA** Literary Punjabi Quarterly Chandigarh
No. 171 January-March 2014
Registered with the Registrar of Newspapers for India vide R.N. 10215/65